# ਵਾਤਾਵਰਨ ਅਤੇ ਪ੍ਰਦੂਸ਼ਣ

*ਸੰਪਾਦਕ: ਡਾ. ਇੰਦਰਜੀਤ ਕੌਰ*

*ਪ੍ਰਕਾਸ਼ਕ:*

***ਡਾ. ਇੰਦਰਜੀਤ ਕੌਰ***

*ਪ੍ਰਧਾਨ,*

***ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ(ਰਜਿ.)***

*ਅੰਮ੍ਰਿਤਸਰ ।*

**ਸਤੰਬਰ 2019 ਨੂੰ ਛਪੀ 10,000**

### *ਜ਼ਰੂਰੀ ਸੂਚਨਾ*

1. ਪਿੰਗਲਵਾੜਾ ਸੰਸਥਾ ਨੂੰ ਭੇਜੇ ਹੋਏ ਦਾਨ ਉੱਪਰ ਇਨਕਮ ਟੈਕਸ ਐਕਟ, **1961** ਦੇ ਸੈਕਸ਼ਨ **80**-ਜੀ ਅਧੀਨ ਟੈਕਸ ਤੋਂ ਛੋਟ ਪ੍ਰਾਪਤ ਹੈ।
2. ਕੈਸ਼ ਵਿੱਚ ਦਿੱਤੇ ਦਾਨ ਉੱਪਰ ਇਹ ਛੋਟ ਸਿਰਫ਼ **2000/-** ਰੁਪਏ ਤਕ ਹੀ ਮਿਲ ਸਕੇਗੀ ।

1. The donations made to Pingalwara are exempted from Income Tax U/S 80-G, of I.T. Act 1961.
2. In the case of donations made in cash, such exemption would be available on Rs. 2000/- only.

**ਮੁਫ਼ਤ ਭੇਟਾ**

**ਪ੍ਰਕਾਸ਼ਕ: ਡਾ. ਇੰਦਰਜੀਤ ਕੌਰ, ਪ੍ਰਧਾਨ**

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ ।

ਫ਼ੋਨ: 0183-2584586, 2584713

website:www. pingalwara.org E-mail: pingalwara57@gmail.com

**ਛਾਪਕ: ਪੂਰਨ ਪ੍ਰਿੰਟਿੰਗ ਪ੍ਰੈਸ,**

ਪਿੰਗਲਵਾੜਾ ਬਿਲਡਿੰਗਜ (ਮਾਨਾਂਵਾਲਾ ਕੰਪਲੈਕਸ) ਜੀ. ਟੀ. ਰੋਡ, ਅੰਮ੍ਰਿਤਸਰ।

# ਤਤਕਰਾ


| ਕ੍ਰਮ ਅੰਕ | | ਪੰਨਾ |
|---|---|---|
| * | ਭੂਮਿਕਾ | 5 |
| 1. | ਵਾਤਾਵਰਣ ਦੀ ਸੁਰੱਖਿਆ ਜੀਵਨ ਦੀ ਸੁਰੱਖਿਆ | 8 |
| 2. | ਪੰਜਾਬ ਆਪਣਾ ਵਾਤਾਵਰਣ ਦਿਵਸ ਲੱਭੇ | 14 |
| 3. | ਵਾਤਾਵਰਣ ਸੰਤੁਲਨ ਅਤੇ ਵਧ ਰਹੀ ਅਬਾਦੀ | 17 |
| 4. | ਵਾਤਾਵਰਣ ਪ੍ਰਤੀ ਜੇਕਰ ਅੱਜ ਵੀ ਜਾਗਰੂਕ ਨਾ ਹੋਏ | 22 |
| 5. | ਸਾਈਬਰ ਕ੍ਰਾਂਤੀ ਬਣ ਰਹੀ ਹੈ ਵਾਤਾਵਰਣ ਲਈ ਖ਼ਤਰਾ | 24 |
| 6. | ਵਾਤਾਵਰਣ 'ਚ ਆ ਰਹੇ ਵਿਗਾੜ | 30 |
| 7. | ਪੰਜਾਬ ਖ਼ੁਸ਼ਹਾਲ ਪਰ ਵਾਤਾਵਰਣ ਪਲੀਤ | 33 |
| 8. | ਵਾਤਾਵਰਣ ਪ੍ਰਦੂਸ਼ਣ ਦੇ ਜੀਵਾਂ ਅਤੇ ਬਨਸਪਤੀ 'ਤੇ ਮਾਰੂ-ਪ੍ਰਭਾਵ | 35 |
| 9. | ਵਾਤਾਵਰਣ ਦਾ ਪ੍ਰਦੂਸ਼ਣ ਰੋਕਣਾ ਸਮੇਂ ਦੀ ਲੋੜ | 40 |
| 10. | ਪਲੀਤ ਹੋ ਰਿਹਾ ਸ਼ਹਿਰੀ ਵਾਤਾਵਰਣ | 42 |
| 11. | ਵਾਤਾਵਰਣ ਨੂੰ ਬਚਾਉਣ ਦਾ ਹੱਲ ਇਲਾਜ ਨਾਲੋਂ ਬਦਤਰ | 49 |
| 12. | ਮਨੁੱਖ ਤੇ ਵਾਤਾਵਰਣ | 55 |
| 13. | ਮੇਰਾ ਨਾਂ ਹੈ ਵਾਤਾਵਰਣ ਪ੍ਰੇਮੀ | 58 |
| 14. | ਵਾਤਾਵਰਣ ਦੀ ਪ੍ਰਦੂਸ਼ਣਤਾ, ਸਮੱਸਿਆ, ਕਾਨੂੰਨ ਤੇ ਸੁਝਾਅ | 61 |
| 15. | ਧਰਤੀ ਦੀ ਵਧ ਰਹੀ ਤਪਸ਼ ਅਤੇ ਫੈਲ ਰਿਹਾ ਪ੍ਰਦੂਸ਼ਣ | 66 |
| 16. | ਗਰੀਨ ਹਾਊਸ ਪ੍ਰਭਾਵ | 70 |
| 17. | ਨਸ਼ਟ ਹੋ ਰਹੀ ਓਜ਼ੋਨ-ਤਹਿ | 75 |
| 18. | ਕੌਣ ਕਹਿੰਦਾ ਅਕਾਸ਼ ਵਿੱਚ ਸੁਰਾਖ਼ ਨਹੀਂ ਹੋ ਸਕਦਾ | 79 |
| 19. | ਫ਼ਿਜ਼ਾ ਹੋਈ ਪਲੀਤ ਕਿਉਂ ਪੰਜਾਬ ਦੀ | 82 |
| 20. | ਵਧਦਾ ਪ੍ਰਦੂਸ਼ਣ ਮਨੁੱਖ ਨੂੰ ਭੁਗਤਣਾ ਪਵੇਗਾ। | 87 |
| 21. | ਗੱਡੀਆਂ ਮੋਟਰਾਂ ਤੋਂ ਉਪਜਦੇ ਪ੍ਰਦੂਸ਼ਣ ਨੂੰ ਕਿਵੇਂ ਰੋਕਿਆ ਜਾਏ? | 90 |





| | | |
|---|---|---|
| 22. | ਪ੍ਰਦੂਸ਼ਣ ਸਮੱਸਿਆ ਦੇ ਹੱਲ ਲਈ ਵਿਗਿਆਨ ਅਜੇ ਭੀ ਬੌਣਾ | 95 |
| 23. | ਮਨੁੱਖਤਾ ਨੂੰ ਨਿਗਲ ਜਾਵੇਗਾ ਵਧ ਰਿਹਾ ਪ੍ਰਦੂਸ਼ਣ | 99 |
| 24. | ਪ੍ਰਦੂਸ਼ਣ ਦਾ ਕਹਿਰ, ਚੱਲ ਚੱਲੀਏ ਇਸ ਨਗਰੋਂ ਪੌਣਾਂ 'ਚ ਜ਼ਹਿਰ ਘੁਲਿਆ | 102 |
| 25. | ਚੁਗਿਰਦਾ ਬਚਾਉਣ, ਸਨਅਤੀ ਨਿਕਾਸੀਆਂ, ਪ੍ਰਦੂਸ਼ਣ ਤੇ ਸਿਆਸਤ | 106 |
| 26. | ਕੀ ਤੁਸੀਂ ਆਪਣੇ ਘਰ 'ਚ ਸੁਰੱਖਿਅਤ ਹੋ? | 110 |
| 27. | ਜ਼ਮੀਨ ਦੀ ਸਿਹਤ ਬਣਾਉ ਤੇ ਪ੍ਰਦੂਸ਼ਣ ਘਟਾਉ | 115 |
| 28. | ਵਾਤਾਵਰਣ ਬਾਰੇ ਸਰਕਾਰਾਂ ਅਵੇਸਲੀਆਂ ਕਿਉਂ? | 118 |
| 29. | ਦਿਮਾਗ਼ੀ ਪ੍ਰਦੂਸ਼ਣ ਹੀ ਜ਼ਿੰਮੇਵਾਰ ਹੈ ਵਾਤਾਵਰਣਕ ਬਦਲਾਉ ਦਾ | 123 |
| 30. | ਦਿੱਲੀ ਇਕ ਸਹਿਕਦਾ ਹੋਇਆ ਮਹਾਂਨਗਰ | 127 |
| 31. | ਅਵਾਜ਼ ਦਾ ਪ੍ਰਦੂਸ਼ਣ | 130 |
| 32. | ਅਵਾਜ਼ ਪ੍ਰਦੂਸ਼ਣ ਖ਼ਤਰਨਾਕ | 132 |
| 33. | ਵਾਤਾਵਰਣ (ਕਵਿਤਾ) | 134 |
| 34. | ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ | 136 |

# ਮੁੱਖ-ਬੰਦ

ਸਿਰਜਣਹਾਰ ਨੇ ਧਰਤੀ ਅਤਿਅੰਤ ਮਨਮੋਹਣੀ ਅਤੇ ਖ਼ੂਬਸੂਰਤ ਸਾਜੀ ਹੈ। ਇਸ ਵਿੱਚ ਪਹਾੜ, ਦਰਿਆ, ਸਮੁੰਦਰ, ਮਾਰੂਥਲ, ਜੰਗਲ, ਤਰ੍ਹਾਂ-ਤਰ੍ਹਾਂ ਦੀ ਬਨਸਪਤੀ, ਜਾਨਵਰ, ਰੰਗ-ਬਰੰਗੇ ਪਸ਼ੂ, ਪੰਛੀ ਸ਼ਾਮਿਲ ਹਨ। ਜਦੋਂ ਵੱਖਰੀਆਂ ਕੁਦਰਤੀ ਥਾਵਾਂ 'ਤੇ ਜਾਣ ਦਾ ਮੌਕਾ ਮਿਲਦਾ ਹੈ ਤਾਂ ਕੁਦਰਤ ਦੇ ਕ੍ਰਿਸ਼ਮੇ ਦੇਖਦਿਆਂ ਆਤਮਿਕ ਸ਼ਾਂਤੀ ਅਤੇ ਆਨੰਦ ਮਿਲਦਾ ਹੈ। ਕੁਦਰਤ ਨੇ ਆਪਣੇ ਤਰੀਕੇ ਨਾਲ ਸਮਤੋਲ ਰੱਖਿਆ ਹੋਇਆ ਸੀ। ਇਨਸਾਨ ਕੁਦਰਤ ਦੀ ਸਭ ਤੋਂ ਉੱਤਮ ਸਿਰਜਣਾ ਹੈ। ਇਸਨੂੰ ਸਭ ਤੋਂ ਵਧੀਆ ਦਿਮਾਗ਼ ਦਿੱਤਾ ਹੈ। ਚਾਹੀਦਾ ਤਾਂ ਸੀ, ਕੁਦਰਤ ਦੀਆਂ ਅਨਮੋਲ ਦਾਤਾਂ ਨੂੰ ਸਾਂਭ ਕੇ ਰੱਖਦਾ ਅਤੇ ਉਹਨਾਂ ਰਾਹੀਂ ਸਿਰਜਣਹਾਰ ਨੂੰ ਸਿਜਦਾ ਕਰਦਾ ਅਤੇ ਆਪਣੇ ਹੋਰ ਭੈਣ-ਭਰਾਵਾਂ ਨਾਲ ਮਿਲਵਰਤਣ ਰੱਖਦਾ, ਦੁੱਖ-ਸੁੱਖ ਦਾ ਭਾਈਵਾਲ ਬਣਦਾ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਕੇ ਵੰਡ ਛਕਦਾ ਜੋ ਕਿ ਪਿਛਲੀਆਂ ਸਦੀਆਂ ਵਿੱਚ ਕਰਦਾ ਆਇਆ ਹੈ; ਪਰ ਅਜੋਕੇ ਪਦਾਰਥਵਾਦ ਦੇ ਯੁੱਗ ਵਿੱਚ ਇਨਸਾਨ ਮਤਲਬੀ ਹੋ ਗਿਆ ਹੈ ਅਤੇ ਉਸਦਾ ਸਾਰਾ ਧਿਆਨ ਸਿਰਫ਼ ਆਪਣੇ ਆਪ 'ਤੇ ਕੇਂਦਰਿਤ ਹੋ ਗਿਆ ਹੈ, ਜਿਸ ਦੇ ਅੱਜ ਭਿਆਨਕ ਸਿੱਟੇ ਸਾਹਮਣੇ ਹਨ। ਇਸ ਸੋਚ ਨੇ ਇਨਸਾਨ ਨੂੰ ਦੂਰ-ਅੰਦੇਸ਼ ਨਹੀਂ ਰਹਿਣ ਦਿੱਤਾ। ਉਹ ਫ਼ੌਰੀ ਨਫ਼ੇ-ਨੁਕਸਾਨ ਬਾਰੇ ਹੀ ਗੱਲ ਕਰਦਾ ਹੈ। ਇਸ ਚੱਕਰ ਵਿੱਚ ਉਸਨੂੰ ਇਹ ਪਤਾ ਨਹੀਂ ਲੱਗਦਾ ਕਿ ਉਹ ਦਰਖ਼ਤ ਦੀ ਜਿਸ ਟਹਿਣੀ 'ਤੇ ਬੈਠਾ ਹੈ ਉਸ ਨੂੰ ਵੱਢ ਰਿਹਾ ਹੈ। ਉਹ ਸਾਰੇ ਦਰਖ਼ਤ 'ਤੇ ਕਬਜ਼ਾ ਕਰਨਾ ਚਾਹੁੰਦਾ ਹੈ। ਉਹ ਨਹੀਂ ਚਾਹੁੰਦਾ ਕਿ ਹੋਰ ਪੰਛੀ ਵੀ ਉਸ ਵਿੱਚ ਆਪਣਾ ਘਰ ਬਣਾਉਣ, ਪਸ਼ੂ ਵੀ ਉਸ ਦਰਖ਼ਤ ਦੀ ਛਾਂ ਥੱਲੇ ਬੈਠਣ ਅਤੇ ਰਾਹੀ ਵੀ ਆਪਣਾ ਥਕੇਵਾਂ ਲਾਹ ਸਕਣ। ਇਸ ਆਪੋ-ਧਾਪੀ ਦੀ ਸੋਚ ਨੇ ਸਾਰੀਆਂ ਨੈਤਿਕ ਕਦਰਾਂ-ਕੀਮਤਾਂ ਖੋਹ ਲਈਆਂ ਹਨ। ਉਸ ਵਿੱਚ ਸੋਚਣ ਦੀ ਏਨੀ ਵੀ ਸਮਰੱਥਾ ਨਹੀਂ ਰਹੀ ਕਿ ਉਸਦੇ ਜਿਉਂਦੇ ਰਹਿਣ ਵਾਸਤੇ ਰੁੱਖ ਵੀ ਚਾਹੀਦੇ ਹਨ, ਪਸ਼ੂ, ਪੰਛੀ ਵੀ ਅਤੇ ਰਾਹਗੀਰ ਵੀ। ਇਸ ਲਈ ਮਨੁੱਖ ਨੇ ਆਪਣੀ ਹੋਂਦ ਹੀ ਖ਼ਤਰੇ ਵਿੱਚ ਪਾ ਲਈ ਹੈ। ਜਿਹੜਾ ਮਨਮੋਹਣਾ ਆਲਾ-ਦੁਆਲਾ ਕੁਦਰਤ ਨੇ ਮਨੁੱਖ ਲਈ ਸਾਜਿਆ ਸੀ ਕਿ ਮਨੁੱਖ ਤੰਦਰੁਸਤ ਰਹੇ, ਉਹੋ ਹੀ ਉਸਨੇ ਉਜਾੜਨਾ ਸ਼ੁਰੂ ਕਰ ਦਿੱਤਾ। ਆਧੁਨਿਕਤਾ ਅਤੇ ਵਿਕਾਸ ਦੇ ਨਾਂ 'ਤੇ ਇਨਸਾਨ ਨੇ ਕੁਦਰਤ ਦਾ ਸਮਤੋਲ ਵਿਗਾੜ ਕੇ ਰੱਖ ਦਿੱਤਾ ਹੈ ਅਤੇ ਇਸ ਤਰ੍ਹਾਂ ਉਸਨੇ ਆਪਣੀ ਹੀ ਹੋਂਦ ਲਈ ਖ਼ਤਰਾ ਸਹੇੜ ਲਿਆ ਹੈ।

ਇਨਸਾਨ ਦੀ ਹੋਂਦ ਲਈ, ਸਾਫ਼ ਹਵਾ, ਸਾਫ਼ ਪਾਣੀ ਅਤੇ ਜ਼ਹਿਰ ਰਹਿਤ ਖ਼ੁਰਾਕ ਚਾਹੀਦੀ ਹੈ। ਅੱਜ ਵਾਤਾਵਰਨ ਵਿਗੜ ਚੁੱਕਿਆ ਹੈ। ਕੁਝ ਵੀ ਸਾਫ਼ ਅਤੇ ਪਵਿੱਤਰ ਨਹੀਂ ਰਿਹਾ। ਹੋਰ ਤਾਂ ਹੋਰ ਸਾਡੇ ਦੇਸ਼ ਵਿੱਚ ਤਾਂ ਆਵਾਜ਼ ਦਾ ਪ੍ਰਦੂਸ਼ਣ



ਹੀ ਏਨਾ ਹੈ ਕਿ ਕੰਨ ਪਾੜਵੀਆਂ ਆਵਾਜ਼ਾਂ ਨਾਲ ਅੱਧੀ ਦੁਨੀਆਂ ਬਹਿਰੀ ਹੈ ਜਾਂ ਬਹਿਰੇਪਨ ਵੱਲ ਨੂੰ ਤੁਰ ਪਈ ਹੈ। ਪੜ੍ਹੇ ਲਿਖੇ ਲੋਕ ਵੀ ਵਿਆਹ ਸ਼ਾਦੀਆਂ ਅਤੇ ਧਾਰਮਿਕ ਸਮਾਗਮਾਂ ਵਿੱਚ ਸਪੀਕਰਾਂ ਦੀ ਆਵਾਜ਼ ੧੫੦ ਡੈਸੀਬਲ ਤਕ ਪਹੁੰਚਾ ਦਿੰਦੇ ਹਨ ਜਦੋਂ ਕਿ ਸੰਸਾਰ ਸਿਹਤ ਸੰਸਥਾ ਅਨੁਸਾਰ ਆਵਾਜ਼ ੪੫ ਡੈਸੀਬਲ ਤਕ ਹੀ ਠੀਕ ਹੈ। ਸ਼ਹਿਰ ਵਿੱਚ ਆਵਾਜ਼ ਜ਼ਿਆਦਾ ਤੋਂ ਜ਼ਿਆਦਾ ੬੫ ਡੈਸੀਬਲ ਤਕ ਹੋ ਸਕਦੀ ਹੈ। ਜ਼ਿਆਦਾ ਆਵਾਜ਼ ਦਾ ਅਸਰ ਕੰਨਾਂ ਤੋਂ ਇਲਾਵਾ ਖ਼ੂਨ ਦੀ ਗਤੀਵਿਧੀ 'ਤੇ ਵੀ ਪੈਂਦਾ ਹੈ।

ਸ੍ਰ. ਬਲਵਿੰਦਰ ਸਿੰਘ ਆਪਣੇ ਲੇਖ **'ਨਸ਼ਟ ਹੋ ਰਹੀ ਓਜ਼ੋਨ-ਤਹਿ'** ਰਾਹੀਂ ਸਾਨੂੰ ਸੁਚੇਤ ਕਰਦੇ ਹਨ ਕਿ ਵਾਯੂਮੰਡਲ ਵਿੱਚ ਇਕ ਤਹਿ ਹੈ ਜਿਸਨੂੰ ਸਟਰੈਟੋਸਫ਼ੀਅਰ ਕਿਹਾ ਜਾਂਦਾ ਹੈ, ਇਹ ਤਹਿ ੧੨-੫੦ ਕਿਲੋਮੀਟਰ ਦੀ ਹੈ। ਇਸ ਵਿੱਚ ਓਜ਼ੋਨ ਦੀ ਪਰਤ ਹੁੰਦੀ ਹੈ ਜਿਹੜੀ ਸਾਨੂੰ ਪਾਰਵੈਂਗਣੀ ਕਿਰਨਾਂ ਤੋਂ ਬਚਾਉਂਦੀ ਹੈ। ਇਹ ਪਰਤ ਪਤਲੀ ਹੁੰਦੀ ਜਾ ਰਹੀ ਹੈ ਅਤੇ ਕਿਸੇ ਜਗ੍ਹਾ ਵਿੱਚ ਤਾਂ ਵਾਯੂਮੰਡਲ ਵਿੱਚ ਇਹ ਹੈ ਹੀ ਨਹੀਂ, ਇਸ ਲਈ ਪਾਰਵੈਂਗਣੀ ਕਿਰਨਾਂ ਹੇਠਾਂ ਤਕ ਪਹੁੰਚ ਜਾਂਦੀਆਂ ਹਨ ਜਿਹੜੀਆਂ ਇਨਸਾਨ ਦੀ ਅਤੇ ਬਨਸਪਤੀ ਦੀ ਸਿਹਤ ਲਈ ਖ਼ਤਰਨਾਕ ਹਨ। ਇਹ ਅੱਖਾਂ ਦੀ ਨਜ਼ਰ ਨੂੰ ਧੁੰਦਲਾ ਕਰਦੀਆਂ ਹਨ। ਇਸ ਨਾਲ ਜਲਦੀ ਮੋਤੀਆ ਉੱਤਰਦਾ ਹੈ। ਚਮੜੀ ਦਾ ਕੈਂਸਰ ਹੋ ਸਕਦਾ ਹੈ ਅਤੇ ਸਰੀਰ ਵਿੱਚ ਬਿਮਾਰੀਆਂ ਨਾਲ ਲੜਨ ਦੀ ਤਾਕਤ ਘਟ ਜਾਂਦੀ ਹੈ। ਤਜਰਬਿਆਂ ਰਾਹੀਂ ਪਤਾ ਲੱਗਦਾ ਹੈ ਕਿ  ਇਹ ਕਿਰਨਾਂ ਪ੍ਰਕਾਸ਼-ਸੰਸ਼ਲੇਸ਼ਣ ਵਿੱਚ ਵੀ ਵਿਘਨ ਪਾਉਂਦੀਆਂ ਹਨ। ਇਸ ਲਈ ਫ਼ਸਲਾਂ ਦਾ ਉਤਪਾਦਨ ਘਟ ਜਾਂਦਾ ਹੈ, ਇਸਦਾ ਕਾਰਨ ਗਰੀਨ ਹਾਊਸ ਗੈਸਾਂ ਹਨ। ਇਸ ਕਿਤਾਬ ਵਿੱਚ ਡਾਕਟਰ ਡੀ.ਪੀ. ਸਿੰਘ ਨੇ **'ਗਰੀਨ ਹਾਊਸ ਪ੍ਰਭਾਵ'** ਰਾਹੀਂ ਬਹੁਤਾ ਸੋਹਣਾ ਲੇਖ ਲਿਖਿਆ ਹੈ। ਅਸੀਂ ਹਵਾ ਨੂੰ ਦਰਖ਼ਤ ਲਾ ਕੇ ਹੀ ਸ਼ੁੱਧ ਰੱਖ ਸਕਦੇ ਹਾਂ। ਕਹਿੰਦੇ ਹਨ ਕਿ ਰੁੱਖ ਤਾਂ ਆਦਮੀ ਬਿਨਾਂ ਜੀਅ ਸਕਦਾ ਹੈ ਪਰ ਆਦਮੀ ਰੁੱਖਾਂ ਬਿਨਾਂ ਨਹੀਂ ਜੀ ਸਕਦਾ। ਗੁਰਬਾਣੀ ਵਿੱਚ ਵੀ ਰੁੱਖ ਨੂੰ ਅੰਮ੍ਰਿਤ ਦੀ ਤੁਲਨਾ ਦਿੱਤੀ ਹੈ।

**ਹਰਿ ਜੀਉ ਅੰਮ੍ਰਿਤ ਬਿਰਖੁ ਹੈ ਜਿਨ ਪੀਆ ਤੇ ਤ੍ਰਿਪਤਾਨੀ॥**

ਇਸੇ ਲਈ ਸੁੰਦਰ ਲਾਲ ਬਹੁਗੁਣਾ ਜੀ ਨੇ ਰੁੱਖਾਂ ਨੂੰ ਬਚਾਉਣ ਅਤੇ ਲਗਾਉਣ ਲਈ ਇਕ ਲਹਿਰ ਪੈਦਾ ਕੀਤੀ, ਜਿਸ ਨੂੰ ਚਿਪਕੋ ਅੰਦੋਲਨ ਦਾ ਨਾਮ ਦਿੱਤਾ।

ਇਸ ਤਰ੍ਹਾਂ ਪਾਣੀ ਦੀ ਸਾਂਭ-ਸੰਭਾਲ ਤੋਂ ਵੀ ਇਨਸਾਨ ਬੇਫ਼ਿਕਰ ਰਿਹਾ। ਪਾਣੀ ਦੇ ਸਾਰੇ ਸੋਮੇ ਇਨਸਾਨ ਨੇ ਪਲੀਤ ਕਰਕੇ ਰੱਖ ਦਿੱਤੇ, ਜਿਸ ਪਾਣੀ ਬਿਨਾਂ ਅਸੀਂ ਜੀਅ ਨਹੀਂ ਸਕਦੇ, ਉਸਨੂੰ ਸਾਫ਼ ਕਰਨ ਲਈ ਖ਼ਰਚਾ ਕਰਨ ਨੂੰ ਅਸੀਂ ਫ਼ਜ਼ੂਲ ਖ਼ਰਚੀ ਸਮਝਦੇ ਹਾਂ। ਸਾਰੇ ਦਰਿਆ ਅਸੀਂ ਗੰਦਾ ਪਾਣੀ ਪਾ ਕੇ ਪਲੀਤ ਕਰ ਦਿੱਤੇ। ਧਰਤੀ ਹੇਠਲਾ ਪਾਣੀ ਅਸੀਂ ਜ਼ਹਿਰਾਂ ਅਤੇ ਰਸਾਇਣਿਕ ਖਾਦਾਂ ਪਾ ਕੇ ਅਪਵਿੱਤਰ

ਅਤੇ ਨਾ-ਪੀਣ ਯੋਗ ਬਣਾ ਦਿੱਤਾ। ਖਾਣ ਵਾਲੀਆਂ ਫ਼ਸਲਾਂ ਅਤੇ ਫਲ ਜ਼ਹਿਰ ਪਾ ਕੇ ਜ਼ਹਿਰੀਲੇ ਬਣਾ ਦਿੱਤੇ।

ਅਸੀਂ ਆਪਣੀ ਪੈਰੀਂ ਆਪ ਕੁਹਾੜਾ ਮਾਰਨ 'ਤੇ ਤੁਲੇ ਹੋਏ ਹਾਂ। ਸਾਨੂੰ ਆਉਣ ਵਾਲੀਆਂ ਪੀੜ੍ਹੀਆਂ ਦਾ ਵੀ ਕੋਈ ਫ਼ਿਕਰ ਨਹੀਂ। ਇਹਨਾਂ ਕਾਰਨਾਂ ਕਰਕੇ ਆਉਣ ਵਾਲੀਆਂ ਨਸਲਾਂ ਬੜੀਆਂ ਹੀ ਭਿਆਨਕ ਬਿਮਾਰੀਆਂ ਨਾਲ ਗ੍ਰਸਤ ਹੋਣਗੀਆਂ। ਸਰੀਰ ਦੇ ਅੰਗਾਂ ਵਿੱਚ ਕਈ ਤਰ੍ਹਾਂ ਦੇ ਨੁਕਸਾਂ ਵਾਲੇ ਬੱਚੇ ਪੈਦਾ ਹੋਣੇ ਸ਼ੁਰੂ ਹੋ ਗਏ ਹਨ।

ਪਿੰਗਲਵਾੜਾ ਵਿੱਚ ਬਹੁਤ ਸਾਰੇ ਮੰਦ-ਬੁੱਧੀ ਬੱਚੇ ਆ ਰਹੇ ਹਨ। ਤਿੰਨ ਬੱਚੇ ਬਣਾਵਟੀ ਅੰਗ ਕੇਂਦਰ ਵਿੱਚ ਲੱਤ ਲੁਆਉਣ ਆਏ, ਕਿਉਂਕਿ ਉਹਨਾਂ ਦੇ ਜਮਾਂਦਰੂ ਹੀ ਇਕ ਲੱਤ ਗੋਡੇ ਥੱਲਿਓਂ ਨਹੀਂ ਸੀ। ਸੋਹਣਾ ਅਤੇ ਮੋਹਣਾ ਜੁੜਵੇਂ ਬੱਚੇ ਕੁਦਰਤ ਦਾ ਕ੍ਰਿਸ਼ਮਾ ਨਹੀਂ ਸਗੋਂ ਮਨੁੱਖ ਦੇ ਗ਼ਲਤ ਵਤੀਰੇ ਦਾ ਨਤੀਜਾ ਹੀ ਹੈ।

ਆਓ, ਅਜੇ ਵੀ ਹੋਸ਼ ਸੰਭਾਲੀਏ! ਭਗਤ ਪੂਰਨ ਸਿੰਘ ਜੀ ਅੱਜ ਤੋਂ ਸੱਠ ਸਾਲ ਪਹਿਲਾਂ ਵਾਤਾਵਰਨ ਸੰਬੰਧੀ ਲੇਖ ਲਿਖ ਕੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਗੁਰਦੁਆਰਿਆਂ ਵਿੱਚ ਇਸ਼ਤਿਹਾਰਾਂ ਦੇ ਰੂਪ ਵਿੱਚ ਆਪ ਵੀ ਵੰਡਦੇ ਰਹੇ ਅਤੇ ਸੇਵਾਦਾਰਾਂ ਤੋਂ ਭੀ ਵੰਡਾਉਂਦੇ ਰਹੇ। ਉਸ ਦੀ ਕਦਰ ਕਰੀਏ, ਸਾਰਾ ਤਾਣ ਲਾ ਦੇਈਏ ਸਰਬੱਤ ਦੇ ਭਲੇ ਲਈ। ਪਿੰਗਲਵਾੜਾ ਸੰਸਥਾ ਰੁੱਖਾਂ ਦੇ ਪੌਦੇ ਆਪਣੀ ਨਰਸਰੀ ਵਿੱਚ ਤਿਆਰ ਭੀ ਕਰਦੀ ਹੈ ਤੇ ਸਕੂਲਾਂ, ਗੁਰਦੁਆਰਿਆਂ ਅਤੇ ਸ਼ਮਸ਼ਾਨ ਭੂਮੀਆਂ ਵਿੱਚ ਸੇਵਾਦਾਰਾਂ ਰਾਹੀਂ ਲਗਵਾਉਂਦੀ ਭੀ ਹੈ। ਜਿਹੜੇ ਸੱਜਣ ਠੀਕ ਤਰੀਕੇ ਨਾਲ ਰੁੱਖ ਲਾਉਂਦੇ ਅਤੇ ਸੰਭਾਲ ਕਰਦੇ ਹਨ ਸੰਸਥਾ ਉਨ੍ਹਾਂ ਨੂੰ ਨਰਸਰੀ ਵਿੱਚੋਂ ਮੁਫ਼ਤ ਬੂਟੇ ਵੰਡਦੀ ਵੀ ਹੈ। ਹੁਣ ਜ਼ੀਰੋ ਬਜਟ ਕੁਦਰਤੀ ਖੇਤੀ ਵੀ ਸ਼ੁਰੂ ਕੀਤੀ ਗਈ ਹੈ, ਜਿਸ ਵਿੱਚ ਕੋਈ ਰਸਾਇਣਿਕ ਖਾਦ ਨਹੀਂ ਪਾਈ ਜਾਂਦੀ ਅਤੇ ਨਾ ਹੀ ਜ਼ਹਿਰਾਂ ਦੀ ਵਰਤੋਂ ਹੁੰਦੀ ਹੈ। ਝਾੜ ਵੀ ਕਈ ਫ਼ਸਲਾਂ ਦਾ ਰਸਾਇਣਿਕ ਖੇਤੀ ਤੋਂ ਵਧੀਆ ਹੈ।

ਇਹੋ ਹੀ ਤਰੀਕਾ ਹੈ ਤੰਦਰੁਸਤ ਜ਼ਿੰਦਗੀ ਦਾ। ਆਓ ਰਲ ਕੇ ਹੰਭਲਾ ਮਾਰੀਏ ਅਤੇ ਆਪਣੇ ਜੀਵਨ ਦਾ ਆਧਾਰ, ਹਵਾ, ਪਾਣੀ ਅਤੇ ਖ਼ੁਰਾਕ ਨੂੰ ਪਾਕ ਅਤੇ ਪਵਿੱਤਰ ਬਣਾਉਣ ਵਿੱਚ ਆਪਣਾ ਪੂਰਾ ਤਾਣ ਲਾ ਦੇਈਏ ਅਤੇ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ **'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ'**, ਲਈ ਯਤਨਸ਼ੀਲ ਅਤੇ ਕ੍ਰਿਆਸ਼ੀਲ ਹੋਈਏ। ਇਹ ਕਿਤਾਬ ਸੰਗਤਾਂ ਦੀ ਸੇਵਾ ਵਿੱਚ ਭੇਟਾ ਕਰਕੇ ਮੈਨੂੰ ਅਤਿਅੰਤ ਖ਼ੁਸ਼ੀ ਹੋ ਰਹੀ ਹੈ। ਸੰਗਤਾਂ ਨੂੰ ਬੇਨਤੀ ਹੈ ਕਿ ਇਹੋ ਜਿਹੀਆਂ ਸੇਵਾਵਾਂ ਲਈ ਅਸੀਸਾਂ ਭੇਜਦੀਆਂ ਰਹਿਣ।

ਡਾ: ਇੰਦਰਜੀਤ ਕੌਰ
ਮੁੱਖ ਸੇਵਾਦਾਰ,
ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾ: (ਰਜਿ:) ਅੰਮ੍ਰਿਤਸਰ।



# ਵਾਤਾਵਰਣ ਦੀ ਸੁਰੱਖਿਆ ਜੀਵਨ ਦੀ ਸੁਰੱਖਿਆ

ਆਪਣੇ ਸੁਖ-ਅਰਾਮ ਲਈ ਪੈਸਾ ਪੈਦਾ ਕਰਨ ਵਾਸਤੇ, ਵਸੀਲਿਆਂ ਪਿੱਛੇ ਤੇਜ਼ੀ ਨਾਲ ਦੌੜੇ ਜਾ ਰਹੇ ਅਜੋਕੇ ਇਨਸਾਨ ਨੂੰ ਸ਼ਾਇਦ ਨਹੀਂ ਪਤਾ ਕਿ ਆਪਣੇ ਲਈ ਪੈਸਾ ਇਕੱਠਾ ਕਰਨ ਦੀ ਲਾਲਸਾ ਕਰਕੇ ਤੇ ਆਪਣੀਆਂ ਲੋੜਾਂ ਲਈ ਕਾਹਲ ਵਿੱਚ ਕੀਤੇ ਜਾ ਰਹੇ ਇਨਸਾਨੀ ਯਤਨਾਂ ਕਰਕੇ ਅਗਲੇ ਪੰਜਾਹ ਸਾਲਾਂ ਦੌਰਾਨ ਸਾਡੀ ਪ੍ਰਿਥਵੀ 'ਤੇ ਬਹੁਤ ਹੀ ਦੁਖਦਾਈ ਭੌਤਿਕ ਪਰਿਵਰਤਨ ਹੋਣ ਵਾਲੇ ਹਨ, ਜਿਨ੍ਹਾਂ ਨਾਲ ਬਨਸਪਤੀ, ਇਨਸਾਨਾਂ, ਪਸ਼ੂ-ਪੰਛੀਆਂ ਤੇ ਜੀਵ-ਜੰਤੂਆਂ ਦੇ ਵਿਨਾਸ਼ ਦੀਆਂ ਸੰਭਾਵਨਾਵਾਂ ਨਜ਼ਰ ਆਉਣ ਲੱਗ ਪਈਆਂ ਹਨ।

੧ ਤੋਂ ੧੨ ਜੂਨ ੧੯੯੨ ਨੂੰ ਬਰਾਜ਼ੀਲ ਵਿਖੇ ਹੋਈ ਪ੍ਰਿਥਵੀ ਕਾਨਫ਼ਰੰਸ ਵਿੱਚ ਵਿਸ਼ਵ ਦੇ ਪ੍ਰਿਥਵੀ ਤੇ ਵਾਤਾਵਰਣ ਵਿਗਿਆਨੀਆਂ ਨੇ ੧੨੦ ਦੇਸ਼ਾਂ ਦੇ ਨੇਤਾਵਾਂ, ਲਗਭਗ ੮ ਹਜ਼ਾਰ ਅਫ਼ਸਰਾਂ ਤੇ ੬ ਹਜ਼ਾਰ ਪੱਤਰਕਾਰਾਂ ਦੀ ਹਾਜ਼ਰੀ ਵਿੱਚ ਕੁਦਰਤ ਵੱਲੋਂ ਰਚਾਈ ਖ਼ੂਬਸੂਰਤ ਲੀਲ੍ਹਾ ਵਿੱਚ ਮਾਨਵ ਦੀ ਘਿਨੌਣੀ ਦਖ਼ਲ-ਅੰਦਾਜ਼ੀ ਕਰਕੇ, ਨਿਕਲਣ ਵਾਲੇ ਭਿਆਨਕ ਨਤੀਜਿਆਂ ਵੱਲ ਬੜੇ ਗੰਭੀਰ ਸੰਕੇਤ ਕੀਤੇ ਸਨ ਤੇ ਵਿਸ਼ਵ ਦੇ ਸਾਰੇ ਦੇਸ਼ਾਂ ਨੂੰ ਖ਼ਬਰਦਾਰ ਕੀਤਾ ਸੀ ਕਿ ਕੁਦਰਤ ਦੇ ਪ੍ਰਬੰਧ ਵਿੱਚ ਛੇੜਛਾੜ ਤੁਰੰਤ ਬੰਦ ਕੀਤੀ ਜਾਵੇ।

ਇਸ ਕਾਨਫ਼ਰੰਸ ਵਿੱਚ ਜੁੜੇ ਵਿਗਿਆਨੀਆਂ ਨੇ ਐਲਾਨ ਕੀਤਾ ਸੀ ਕਿ ਐਂਟਾਰਟਿਕਾ 'ਤੇ ਓਜ਼ੋਨ ਦੀ ਤਹਿ ਵਿੱਚ ਇਕ ਵੱਡਾ ਮਘੋਰਾ ਹੋਣ ਵਾਲਾ ਹੈ। ਯੂਰਪ ਤੇ ਉੱਤਰੀ ਅਮਰੀਕਾ 'ਤੇ ਇਹ ਲਗਭਗ ਢਾਈ ਫ਼ੀਸਦੀ ਪਤਲੀ ਪੈ ਚੁੱਕੀ ਹੈ। ਇਸ ਦੀ ਟੋਹ ਲਗਭਗ ਦੋ ਦਹਾਕੇ ਪਹਿਲਾਂ ਇੰਗਲੈਂਡ ਦੇ ਇਕ ਵਿਗਿਆਨੀ ਮਿਸਟਰ ਫ਼ਰਮਾਨ ਨੇ ਵੀ ਲਾਈ ਸੀ ਤੇ ਅਮਰੀਕਾ ਦੀ ਪੁਲਾੜ ਏਜੰਸੀ 'ਨਾਸਾ' ਨੇ ਵੀ ਪਿੱਛੋਂ ਆਪਣੇ ਉਪ ਗ੍ਰਹਿ "ਨਿੰਬੁਸ਼-੭" ਰਾਹੀਂ ਪ੍ਰਾਪਤ ਸੂਚਨਾ ਦੁਆਰਾ ਇਸ ਦੀ ਪੁਸ਼ਟੀ ਕੀਤੀ ਸੀ।

ਸਾਡੀ ਪ੍ਰਿਥਵੀ ਤੋਂ ਲਗਭਗ ੫੦ ਕਿਲੋਮੀਟਰ ਉੱਪਰ ਅਸਮਾਨ ਵਿੱਚ ਗੈਸ ਦੀ ਇਕ ਤਹਿ ਹੈ ਜੋ ਸੂਰਜ ਦੀ ਮਾਰੂ ਧੁੱਪ ਨੂੰ ਪੁਣ ਕੇ ਤੇ ਸਾਡੇ ਵਾਤਾਵਰਣ ਲਈ ਅਨੁਕੂਲ ਬਣਾ ਕੇ ਧਰਤੀ 'ਤੇ ਭੇਜਦੀ ਹੈ। ਇਹ ਧਰਤੀ 'ਤੇ ਜੀਵਨ ਲਈ ਸੁਰੱਖਿਆ ਛਤਰੀ ਦਾ ਕੰਮ ਕਰਦੀ ਹੈ।

ਦੁਨੀਆਂ ਦੇ ਵੱਖ-ਵੱਖ ਦੇਸ਼, ਵਿਸ਼ੇਸ਼ ਕਰਕੇ ਵਿਕਸਿਤ ਦੇਸ਼ ਜਿਸ ਰਫ਼ਤਾਰ ਨਾਲ ਕਾਰਬਨ ਡਾਇਆਕਸਾਈਡ, ਕਲੋਰੋਫਲੋਰੋ ਕਾਰਬਨ, ਕਲੋਰੀਨ ਤੇ ਮਿਥੇਨ ਆਦਿ ਮਾਰੂ ਗੈਸਾਂ ਦਾ ਵਾਤਾਵਰਣ ਵਿੱਚ ਵਿਸਥਾਰ ਤੇ ਬਿਰਖ ਬੂਟਿਆਂ ਦੀ ਧੜਾਧੜ ਕਟਾਈ ਕਰ ਰਹੇ ਹਨ, ਉਸ ਦੇ ਫ਼ਲਸਰੂਪ ਅਗਲੇ ਪੰਜਾਹ ਸਾਲਾਂ 'ਚ ਧਰਤੀ ਦਾ ਤਾਪਮਾਨ ਲਗਭਗ ੭ ਡਿਗਰੀ ਸੈਲਸੀਅਸ ਤਕ ਹੋਰ ਵਧ ਜਾਣ ਦਾ ਵਿਗਿਆਨੀਆਂ ਵੱਲੋਂ ਅਨੁਮਾਨ ਲਾਇਆ ਗਿਆ ਹੈ। ਏਨੇ ਉੱਚ ਤਾਪਮਾਨ ਨਾਲ ਧਰਤੀ 'ਤੇ ਗਰਮੀ ਦੇ ੧ ਲੱਖ ੨੦ ਹਜ਼ਾਰ ਸਾਲ ਤਕ ਦੇ ਪਿਛਲੇ ਸਾਰੇ ਰਿਕਾਰਡ ਟੁੱਟ ਜਾਣਗੇ।

ਵਿਗਿਆਨੀਆਂ ਦੇ ਐਲਾਨ ਵਿੱਚੋਂ ਹੋਰ ਸੰਕੇਤ ਮਿਲਦੇ ਹਨ ਕਿ ਓਜ਼ੋਨ

ਦੀ ਤਹਿ ਪਤਲੀ ਪੈਣ ਨਾਲ ਐਂਟਾਰਟਿਕਾ 'ਤੇ ਪਈਆਂ ਬਰਫ਼ਾਂ ਪਿਘਲ ਗਈਆਂ ਤਾਂ ਸਮੁੰਦਰ ਦੀ ਤਹਿ ਲਗਭਗ ਇਕ ਮੀਟਰ ਉੱਚੀ ਹੋ ਜਾਵੇਗੀ ਤੇ ਸਮੁੰਦਰਾਂ ਦੇ ਕੰਢਿਆਂ 'ਤੇ ਵੱਸਣ ਵਾਲੀ ਵਿਸ਼ਵ ਦੀ ਲਗਭਗ ਅੱਧੀ ਆਬਾਦੀ ਇਕ ਦਮ ਭਿਆਨਕ ਤਬਾਹੀ ਦੇ ਜਬਾੜੇ ਵਿੱਚ ਆ ਜਾਵੇਗੀ। ਧਰਤੀ 'ਤੇ ਸੂਰਜ ਦੀ ਸਿੱਧੀ ਧੁੱਪ ਪੈਣ ਨਾਲ ਇਨਸਾਨਾਂ ਨੂੰ ਕੈਂਸਰ ਅਤੇ ਚਮੜੀ ਦੇ ਕਈ ਭਿਆਨਕ ਰੋਗ ਲੱਗ ਜਾਣਗੇ। ਅੱਖਾਂ ਦੀ ਨਿਗ੍ਹਾ 'ਤੇ ਮਾੜੇ ਪ੍ਰਭਾਵ ਪੈ ਸਕਦੇ ਹਨ, ਬਿਰਛ ਬੂਟਿਆਂ ਦਾ ਵਿਕਾਸ ਰੁਕ ਜਾਵੇਗਾ ਤੇ ਫ਼ਸਲਾਂ 'ਚੋਂ ਅਨਾਜ ਉਤਪੰਨ ਕਰਨ ਦੀ ਸਮਰੱਥਾ ਖ਼ਤਮ ਹੋ ਜਾਵੇਗੀ, ਲਵੇਰਿਆਂ 'ਚ ਦੁੱਧ ਦੇਣ ਦੀ ਤੇ ਹੋਰ ਪਸ਼ੂਆਂ 'ਚ ਕੰਮ ਕਰਨ ਦੀ ਸ਼ਕਤੀ ਘਟ ਜਾਵੇਗੀ, ਪਾਣੀ 'ਚ ਪਲਣ ਵਾਲੇ ਜੀਵ-ਜੰਤੂਆਂ ਦੇ ਵਿਨਾਸ਼ ਦਾ ਮਨਹੂਸ ਦੌਰ ਸ਼ੁਰੂ ਹੋ ਜਾਵੇਗਾ।

ਸਾਡੇ ਅਸਮਾਨ 'ਤੇ ਓਜ਼ੋਨ ਦੀ ਪਰਤ ਦਾ ਵਿਨਾਸ਼ ਕਰਨ ਵਾਲੀਆਂ ਲਗਭਗ ੧੦ ਕਰੋੜ ੫੦ ਲੱਖ ਟਨ ਜ਼ਹਿਰੀਲੀਆਂ ਤੇ ਮਾਰੂ ਗੈਸਾਂ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਵੱਲੋਂ ਵਾਯੂਮੰਡਲ 'ਚ ਹਰ ਸਾਲ ਖਿਲਾਰੀਆਂ ਜਾਂਦੀਆਂ ਹਨ। ਇਕੱਲੇ ਅਮਰੀਕਾ ਵੱਲੋਂ ਹੀ ਕਲੋਰੋਫਲੋਰੋ ਕਾਰਬਨ ਗੈਸ ਦੁਨੀਆਂ ਦੇ ਬਾਕੀ ਸਾਰੇ ਦੇਸ਼ਾਂ ਦੇ ਮੁਕਾਬਲੇ ਛੇ ਗੁਣਾਂ ਮਾਤਰਾ 'ਚ ਵਾਤਾਵਰਨ ਅੰਦਰ ਖਿਲਾਰੀ ਜਾਂਦੀ ਹੈ। ਇਹ ਗੈਸ ਕਦੇ ਫ਼ੋਮ ਤੇ ਪਲਾਸਟਿਕ ਦੇ ਨਿਰਮਾਣ ਲਈ ਅਤੇ ਫ਼ਰਿਜ਼ਾਂ ਤੇ ਏਅਰ-ਕੰਡੀਸ਼ਨਰਾਂ ਲਈ ਵਰਤੀ ਜਾਂਦੀ ਅਮੋਨੀਆ ਗੈਸ ਦੇ ਬਦਲ ਵਜੋਂ ਖੋਜੀ ਤੇ ਵਿਕਸਿਤ ਕੀਤੀ ਗਈ ਸੀ, ਜੋ ਹੁਣ ਕਈ-ਕਈ ਸਾਲ ਵਾਯੂਮੰਡਲ 'ਚ ਪਈ ਓਜ਼ੋਨ ਦਾ ਨੁਕਸਾਨ ਕਰਨ ਲਈ ਸਰਗਰਮ ਵੇਖੀ ਗਈ ਹੈ।

ਇੱਥੇ ਹੀ ਬਸ ਨਹੀਂ, ਅਮਰੀਕਾ ਦਾ ਔਸਤ ਦਰਜੇ ਦਾ ਇਕੋ ਸ਼ਟਲ ਜੋ ਪੁਲਾੜ 'ਚ ਦਾਗਿਆ ਜਾਂਦਾ ਹੈ, ਲਗਭਗ ੩ ਲੱਖ ੭੫ ਹਜ਼ਾਰ ਟਨ ਕਾਰਬਨ ਡਾਇਆਕਸਾਈਡ ਦਾ ਨਿਰਮਾਣ ਕਰਦਾ ਹੈ, ਜੋ ਇਕੋ ਸਮੇਂ ੧੦ ਲੱਖ ਟਨ ਓਜ਼ੋਨ ਦਾ ਵਿਨਾਸ਼ ਕਰਕੇ ਰੱਖ ਦਿੰਦੀ ਹੈ।

ਵਿਗਿਆਨੀਆਂ ਨੇ ਵੱਖ-ਵੱਖ ਦੇਸ਼ਾਂ ਨੂੰ ਜ਼ੋਰਦਾਰ ਸਿਫ਼ਾਰਸ਼ ਕੀਤੀ ਹੈ ਕਿ ਵਾਤਾਵਰਣ 'ਚ ਤਬਦੀਲੀਆਂ ਦੁਆਰਾ ਅਗਲੇ ੫੦ ਸਾਲਾਂ 'ਚ ਧਰਤੀ 'ਤੇ ਵਾਪਰਨ ਵਾਲੀਆਂ ਭਿਆਨਕ ਮਹਾਮਾਰੀਆਂ ਨੂੰ ਟਾਲਣ ਵਾਸਤੇ ਮਾਰੂ ਗੈਸਾਂ ਦੇ ਵਿਸਥਾਰ ਵਿੱਚ ੬੦ ਫ਼ੀ ਸਦੀ ਕਟੌਤੀ ਕਰਨੀ ਜ਼ਰੂਰੀ ਹੈ।

ਵਿਗਿਆਨੀਆਂ ਨੇ ਇਹ ਚਿਤਾਵਨੀ ਵੀ ਦਿੱਤੀ ਹੈ ਕਿ ਬਿਰਛ ਬੂਟਿਆਂ ਦੀ ਅੰਧਾ-ਧੁੰਦ ਕਟਾਈ ਬੰਦ ਕੀਤੀ ਜਾਵੇ ਤੇ ਜੰਗੀ ਪੱਧਰ 'ਤੇ ਮੁਹਿੰਮਾਂ ਚਲਾ ਕੇ ਹੋਰ ਬਿਰਛ, ਬੂਟੇ, ਘਾਹ ਤੇ ਝਾੜੀਆਂ ਲਾਈਆਂ ਜਾਣ ਤੇ ਧਰਤੀ ਨੂੰ ਹਰਿਆਵਲ ਨਾਲ ਜਲਦੀ ਤੋਂ ਜਲਦੀ ਢੱਕਿਆ ਜਾਵੇ, ਕਿਉਂਕਿ ਧਰਤੀ 'ਤੇ ਹਰਿਆਵਲ ਦਾ ਕਵਰ ਸੂਰਜ ਦੀ ਧੁੱਪ ਦੇ ਤੇਜ਼ ਨੂੰ ਧਰਤੀ 'ਚ ਪਰਵੇਸ਼ ਕਰਨ ਤੋਂ ਰੋਕਦਾ ਹੈ ਤੇ ਤਾਪਮਾਨ ਨੂੰ ਸਥਿਰ ਰੱਖਣ 'ਚ ਸਹਾਈ ਹੁੰਦਾ ਹੈ, ਬਿਰਖ ਬੂਟੇ ਕਾਰਬਨ ਡਾਇਆਕਸਾਈਡ ਵਰਗੀਆਂ ਮਾਰੂ ਗੈਸਾਂ ਦਾ ਨਿਵਾਰਨ ਕਰਦੇ ਹਨ।



ਦੁਨੀਆਂ ਵਿੱਚ ਬਿਰਛਾਂ ਦੇ ਵਿਸਥਾਰ ਤੇ ਵਿਕਾਸ ਦੀਆਂ ਸੰਭਾਵਨਾਵਾਂ ਅਤੀ ਅਫ਼ਸੋਸਨਾਕ ਸਥਿਤੀ ਵਿੱਚ ਹਨ। ਦੁਨੀਆਂ ਅੰਦਰ ਇਕ ਮਿੰਟ ਵਿੱਚ ਲਗਭਗ ੧੭ ਏਕੜ ਜੰਗਲ ਨਿਰੰਤਰ ਕੱਟੇ ਜਾ ਰਹੇ ਹਨ ਤੇ ਇਕ ਸਾਲ ਵਿੱਚ ਲਗਭਗ ਚਾਰ ਕਰੋੜ ਵੀਹ ਲੱਖ ਜੰਗਲਾਂ ਤੋਂ ਧਰਤੀ ਮੁਕਤ ਹੋ ਰਹੀ ਹੈ। ਸਾਡੇ ਆਪਣੇ ਦੇਸ਼ 'ਚ ਜੰਮੂ-ਕਸ਼ਮੀਰ ਵਿੱਚ ਪੈਂਦੀਆਂ ਸ਼ਿਵਾਲਕ ਦੀਆਂ ਪਹਾੜੀਆਂ ਹਰਿਆਵਲ ਹੀਣ ਹੋ ਗਈਆਂ ਹਨ, ਸਭ ਵਣ ਤ੍ਰਿਣ ਲੋਕਾਂ ਨੇ ਕੱਟ ਲਏ ਹਨ, ਪਹਾੜੀਆਂ ਤੋਂ ਮਿੱਟੀ ਖੁਰ ਗਈ ਹੈ ਤੇ ਪੱਥਰ ਨੰਗੇ ਹੋ ਗਏ ਹਨ। ਇਹ ਪਹਾੜੀਆਂ ਹੁਣ ਮਾਨਵਤਾ ਦੇ ਭਲੇ ਲਈ ਕਦੇ ਵੀ ਅਨਾਜ ਤੇ ਬਾਲਣ ਸ਼ਾਇਦ ਪੈਦਾ ਨਹੀਂ ਕਰ ਸਕਣਗੀਆਂ। ਵਧਦੀ ਆਬਾਦੀ ਨੇ ਲੋੜਾਂ ਦੀ ਤੇਜ਼ ਰਫ਼ਤਾਰ ਨੂੰ ਜਨਮ ਦਿੱਤਾ ਹੈ, ਇੱਥੇ ਹੁਣ ਜੇ ਲੱਕੜ ਦੀ ਪੈਦਾਵਾਰ ੬ ਲੱਖ ਫੁੱਟ ਸਾਲਾਨਾ ਦੀ ਹੈ ਤਾਂ ਮੰਗ ੧੯ ਲੱਖ ਫੁੱਟ ਸਾਲਾਨਾ ਦੀ ਹੈ। ਸਾਡੇ ਆਪਣੇ ਰਾਜ ਪੰਜਾਬ ਲਈ ਵਾਤਾਵਰਨ ਦੇ ਸੰਤੁਲਨ ਨੂੰ ਕਾਇਮ ਰੱਖਣ ਲਈ ਵਿਗਿਆਨੀਆਂ ਵੱਲੋਂ ਕੁੱਲ ਰਕਬੇ ਦੇ ੩੩ ਫ਼ੀ ਸਦੀ ਹਿੱਸੇ 'ਤੇ ਜੰਗਲਾਂ ਦੀ ਲੋੜ ਦੱਸੀ ਗਈ ਹੈ, ਜਦਕਿ ਸਰਕਾਰੀ ਤੇ ਗ਼ੈਰ-ਸਰਕਾਰੀ ਸਾਰੇ ਉਪਰਾਲਿਆਂ ਦੇ ਬਾਵਜੂਦ ਅਸੀਂ ਕੇਵਲ ੬ ਫ਼ੀ ਸਦੀ ਰਕਬਾ ਹੀ ਜੰਗਲਾਂ ਹੇਠ ਲਿਆ ਸਕੇ ਹਾਂ।

ਵਿਸ਼ਵ ਅੰਦਰ ਇਕ ਅਰਬ ਡਾਲਰ ਲੱਕੜ ਦਾ ਬਿਜ਼ਨਿਸ ਹੈ ਤੇ ਲੱਕੜ ਨਾਲ ਸੰਬੰਧਿਤ ਵਿਸ਼ਵ ਦੀਆਂ ੧੭ ਉੱਘੀਆਂ ਕੰਪਨੀਆਂ ਨੇ ਜੋ ੪੫ ਕਰੋੜ ਹੈਕਟੇਅਰ ਰਕਬੇ ਤੋਂ ਜੰਗਲ ਕਟਵਾ ਕੇ ਲੱਕੜ ਦਾ ਵਪਾਰ ਕਰਦੀਆਂ ਹਨ, ਇਨ੍ਹਾਂ ਵੱਲੋਂ ਜੰਗਲਾਂ ਦੀ ਧੜਾਧੜ ਕੀਤੀ ਜਾ ਰਹੀ ਕਟਾਈ ਕਰਕੇ ਹਰ ਸਾਲ ਲਗਭਗ ੨੭ ਹਜ਼ਾਰ ਜੀਵ ਜਾਤੀਆਂ ਧਰਤੀ ਤੋਂ ਖ਼ਤਮ ਹੋ ਰਹੀਆਂ ਹਨ।

ਦਸੰਬਰ, ੧੯੯੪ 'ਚ ਮੈਂ ਕੈਨੇਡਾ ਦੇ ਓਨਟਾਰੀਓ ਸਾਇੰਸ ਸੈਂਟਰ 'ਚ ਇਕ ਟੀ.ਵੀ. ਦੀ ਸਕਰੀਨ 'ਤੇ ੬੬ ਵਾਰ ਬਟਨ ਦਬਾ ਕੇ ਸਾਲ ੧੯੯੪ ਤੋਂ ੨੦੬੦ ਦੇ ਵਿਚਕਾਰ ਹਰ ਸਾਲ ਧਰਤੀ ਦੇ ਨਕਸ਼ੇ ਤੋਂ ਗ਼ਾਇਬ ਹੁੰਦੀ ਹਰਿਆਵਲ ਦਾ ਦ੍ਰਿਸ਼ ਵੇਖਿਆ, ਇਸ ਸਕਰੀਨ 'ਤੇ ਸਾਲ ੨੦੬੦ ਵਿੱਚ ਧਰਤੀ ਦਾ ਸਾਰੇ ਦਾ ਸਾਰਾ ਨਕਸ਼ਾ ਹਰਿਆਵਲ ਤੋਂ ਖ਼ਾਲੀ ਵਿਖਾਇਆ ਗਿਆ ਸੀ।

ਵਿਕਸਿਤ ਦੇਸ਼ਾਂ 'ਚ ਪ੍ਰਦੂਸ਼ਣ ਨਿਵਾਰਨ ਲਈ ਨਵੀਆਂ ਵਿਧੀਆਂ ਦਾ ਵਿਕਾਸ ਕਰਕੇ ਤੇ ਬਿਰਛ ਬੂਟਿਆਂ ਦੀ ਰਾਖੀ ਲਈ ਨਿਯਮਾਂ ਦੇ ਸਾਰਥਿਕ ਫਰੇਮ ਬਣਾ ਕੇ ਕੈਨੇਡਾ ਨੇ ਸਭ ਤੋਂ ਵੱਡੀ ਇੰਸ਼ੋਰੈਂਸ ਕੰਪਨੀ '**ਕੈਨੇਡਾ ਲਾਈਫ਼**' ਨੇ ਓਨਟਾਰੀਓ 'ਚ ਸਥਿਤ ਗਲਫ਼ ਯੂਨੀਵਰਸਿਟੀ ਨੂੰ ਇਕ ਪ੍ਰੋਜੈਕਟ ਦਿੱਤਾ ਹੈ ਤੇ ਇਸ ਪ੍ਰੋਜੈਕਟ ਰਾਹੀਂ ਅਜਿਹੇ ਬੂਟੇ ਵਿਕਸਿਤ ਕਰਨ ਲਈ ਯੂਨੀਵਰਸਿਟੀ ਦੇ ਬਨਸਪਤੀ ਵਿਗਿਆਨੀਆਂ ਨੂੰ ਕਿਹਾ ਗਿਆ ਹੈ ਜਿਹੜੇ ਬਿਲਡਿੰਗਾਂ 'ਚ ਲਾਉਣ ਨਾਲ ਬਿਲਡਿੰਗਾਂ 'ਚੋਂ ਪ੍ਰਦੂਸ਼ਣ ਦਾ ਨਿਵਾਰਨ ਕਰਨ। ਇਹ ਪ੍ਰੋਜੈਕਟ ਲਗਭਗ ਸਫਲ ਹੋ ਗਿਆ ਹੈ ਤੇ ਸਾਇੰਸਦਾਨਾਂ ਨੇ ਅਜਿਹੇ ਬੂਟੇ ਵਿਕਸਿਤ ਕਰ ਲਏ ਹਨ, ਜਿਹੜੇ ਬਿਲਡਿੰਗਾਂ 'ਚੋਂ ਪ੍ਰਦੂਸ਼ਣ ਨਿਵਾਰਨ ਕਰਨ ਦਾ ਕੰਮ ਕਰਨਗੇ। ਸਾਡੇ ਦੇਸ਼

ਦੇ ਮਹਾਂਨਗਰਾਂ 'ਚ ਬਿਲਡਿੰਗਾਂ 'ਚੋਂ ਪ੍ਰਦੂਸ਼ਣ ਦੂਰ ਕਰਨ ਲਈ ਅਜਿਹੇ ਬੂਟੇ ਬਹੁਤ ਸਹਾਈ ਹੋ ਸਕਦੇ ਹਨ।

ਕੈਨੇਡਾ ਵਿੱਚ ਗਾਰਵੇਜ਼ ਪ੍ਰਬੰਧ ਵੀ ਪ੍ਰਦੂਸ਼ਣ ਤੇ ਗ਼ੰਦਗੀ ਤੋਂ ਮੁਕਤੀ ਲਈ ਲੱਭਿਆ ਗਿਆ ਇਕ ਸ਼ਾਨਦਾਰ ਮਾਰਗ ਹੈ। ਕੈਨੇਡਾ ਨਿਵਾਸੀਆਂ ਨੂੰ ਹਦਾਇਤ ਦਿੱਤੀ ਗਈ ਹੈ ਕਿ ਉਹ ਆਪਣੇ ਘਰਾਂ ਦਾ ਕੂੜਾ ਕਰਕਟ, ਗ਼ੰਦਗੀ ਤੇ ਫ਼ਲਾਂ, ਸਬਜ਼ੀਆਂ ਦੀਆਂ ਛਿੱਲਾਂ ਆਦਿ, ਕੱਚ, ਪਲਾਸਟਿਕ, ਲੋਹਾ, ਪੋਲੀਥੀਨ ਆਦਿ ਵਿੱਚੋਂ ਕੱਢ ਕੇ, ਪੋਲੀਥੀਨ ਦੇ ਕਾਲੇ ਬੈਗਾਂ 'ਚ ਪਾ ਕੇ ਆਪੋ-ਆਪਣੇ ਘਰਾਂ ਅੱਗੇ ਸੜਕਾਂ ਦੇ ਕਿਨਾਰੇ ਰੱਖ ਦੇਣ। ਫਿਰ ਗਾਰਵੇਜ਼ ਨਾਲ ਸੰਬੰਧਿਤ ਵਿਭਾਗ ਦੀਆਂ ਗੱਡੀਆਂ ਇਹ ਬੈਗ ਚੁੱਕ ਕੇ ਲੈ ਜਾਂਦੀਆਂ ਹਨ ਤੇ ਸ਼ਹਿਰ ਤੋਂ ਬਾਹਰ ਜਿੱਥੇ ਦੂਰ ਤਕ ਖੁੱਲ੍ਹਾ ਤੇ ਨੀਵਾਂ ਰਕਬਾ ਮਿਲੇ, ਉੱਥੇ ਇਹ ਕੂੜਾ ਕਰਕਟ ਸੁੱਟ ਦਿੱਤਾ ਜਾਂਦਾ ਹੈ। ਫੇਰ ਕੂੜੇ ਕਰਕਟ ਦੇ ਵਿਸ਼ਾਲ ਟਿੱਬਿਆਂ ਵਰਗੇ ਇਨ੍ਹਾਂ ਢੇਰਾਂ 'ਤੇ ਮਿੱਟੀ ਦੀ ਇਕ ਚੰਗੀ ਮੋਟੀ ਤਹਿ ਜਮਾ ਦਿੱਤੀ ਜਾਂਦੀ ਹੈ। ਇਸ ਤਹਿ 'ਤੇ ਘਾਹ ਦੇ ਬੀਜ ਸਪਰੇਅ ਕਰਕੇ ਬੀਜ ਦਿੱਤੇ ਜਾਂਦੇ ਹਨ ਤੇ ਘਾਹ ਨਾਲ ਹਰੇ-ਭਰੇ ਟਿੱਬਿਆਂ 'ਤੇ ਓਪਰੀਆਂ ਜੜ੍ਹਾਂ ਵਾਲੇ ਫੁੱਲਾਂ ਦੇ ਬੂਟੇ ਲਾ ਕੇ ਬੱਚਿਆਂ ਦੇ ਖੇਡਣ ਲਈ ਬਹੁਤ ਹੀ ਖ਼ੂਬਸੂਰਤ ਪਾਰਕ ਬਣਾ ਦਿੱਤੇ ਜਾਂਦੇ ਹਨ। ਇਨ੍ਹਾਂ ਟਿੱਬਿਆਂ ਦੇ ਪੇਟ 'ਚ ਪਾਈਪ ਪਾ ਕੇ ਗਾਰਵੇਜ਼ ਦੇ ਵਿੱਚੋਂ ਬਾਇਓਗੈਸ ਪ੍ਰਾਪਤ ਕਰਕੇ ਆਲੇ-ਦੁਆਲੇ ਦੀ ਆਬਾਦੀ ਨੂੰ ਚੀਜ਼ਾਂ ਉਬਾਲਣ ਤੇ ਰਿੰਨ੍ਹਣ ਪਕਾਉਣ ਲਈ ਸਪਲਾਈ ਕੀਤਾ ਜਾਂਦਾ ਹੈ।

ਇਨਸਾਨ ਨੇ ਆਪਣੀਆਂ ਲੋੜਾਂ ਲਈ ਕੇਵਲ ਮਿੱਟੀ ਤੇ ਹਵਾ ਨੂੰ ਹੀ ਦੂਸ਼ਿਤ ਨਹੀਂ ਕੀਤਾ, ਸਗੋਂ ਪਾਣੀ ਦੀ ਪਵਿੱਤਰਤਾ ਨੂੰ ਵੀ ਬੁਰੀ ਤਰ੍ਹਾਂ ਭੰਗ ਕੀਤਾ ਹੈ। ਸੰਨ ੧੯੯੦ 'ਚ ਖਾੜੀ ਜੰਗ 'ਚ ਕੁਵੈਤ ਅੰਦਰ ਤੋੜੇ ਗਏ ਤੇਲ ਦੇ ਟੈਂਕ ਤੇ ਤੇਲ ਦੇ ਖੂਹਾਂ ਨੂੰ ਲਾਈ ਗਈ ਅੱਗ ਨਾਲ ਜਿੱਥੇ ਹਵਾ 'ਚ ਧੂੰਏਂ ਰਾਹੀਂ ਜ਼ਹਿਰੀਲੀਆਂ ਗੈਸਾਂ ਦਾ ਵਿਸਥਾਰ ਕੀਤਾ ਗਿਆ, ਉੱਥੇ ਸਮੁੰਦਰ ਦੇ ਪਾਣੀ 'ਚ ਡੁੱਲ੍ਹੇ ਤੇਲ ਨਾਲ ਕਈ ਲੱਖ ਪੰਛੀਆਂ ਤੇ ਖ਼ਰਬਾਂ ਦੀ ਗਿਣਤੀ 'ਚ ਵਰਣਨਯੋਗ ਜੀਵਾਂ ਦਾ ਵੀ ਵਿਨਾਸ਼ ਕੀਤਾ ਗਿਆ।

ਦੁਨੀਆਂ ਵਿੱਚ ਵਧਦੀ ਅਬਾਦੀ ਦੀਆਂ ਲੋੜਾਂ ਪੂਰੀਆਂ ਕਰਨ ਦੇ ਉਦੇਸ਼ ਨਾਲ ਨਵੀਆਂ ਵਿਧੀਆਂ ਦਾ ਵਿਕਾਸ ਕਰਦਿਆਂ ਇਨਸਾਨ ਨੇ ਵਿਸ਼ਵ ਦੀ ਲਗਭਗ ਅੱਧੀ ਉਪਜਾਊ ਜ਼ਮੀਨ ਬੇਕਾਰ ਕਰ ਲਈ ਹੈ। ਇਕ ਤੋਂ ਦੂਜੇ ਦੇਸ਼ ਵੱਲ ਅਨਾਜ ਤੇ ਬੀਜ ਲਿਜਾਂਦਿਆਂ ਖ਼ਤਰਨਾਕ ਨਦੀਨ ਤੇ ਝਾੜੀਆਂ ਸਾਰੀ ਧਰਤੀ 'ਤੇ ਖਿਲਾਰ ਲਈਆਂ ਹਨ। ਸਾਡੇ ਦੇਸ਼ 'ਚ ਬਾਹਰੋਂ ਆ ਕੇ ਖਿਲਾਰੀ ਇਕ ਝਾੜੀ ਲੈਂਟਾਨਾਂ ਨੇ ਬਹੁਤ ਤੇਜ਼ੀ ਨਾਲ ਉੱਚੀਆਂ-ਨੀਵੀਆਂ ਤੇ ਖ਼ਾਲੀ ਥਾਵਾਂ 'ਚ ਆਪਣਾ ਪਸਾਰ ਕੀਤਾ ਹੈ। ਇਸ ਦਾ ਤਣਾ, ਜੜ੍ਹਾਂ, ਸ਼ਾਖ਼ਾਂ ਤੇ ਬੀਜ ਕੁਝ ਵੀ ਕਿਸੇ ਕੰਮ ਨਹੀਂ ਆਉਂਦਾ। ਇਸ ਨੂੰ ਬਾਲਣ ਲਈ ਵੀ ਜਲਾਇਆ ਜਾਵੇ ਤਾਂ ਇਸ ਦੇ ਧੂੰਏਂ 'ਚੋਂ ਬਹੁਤ ਅਸੁਖਾਵੀਂ ਬਦਬੂ ਆਉਂਦੀ ਹੈ। ਇਹ ਬੂਟੀ ਬਹੁਤ ਤੇਜ਼ੀ ਨਾਲ ਜ਼ਮੀਨ ਦੀ ਸਮਰੱਥਾ ਨੂੰ ਵਰਤਦੀ ਹੈ।

ਬਾਹਰੋਂ ਆਈ ਇਕ ਹੋਰ ਬੂਟੀ ਕਾਂਗਰਸ ਘਾਹ ਹੈ, ਜਿਸ ਨੂੰ ਪੰਜਾਬੀ ਵਿੱਚ ਗਾਜਰ ਘਾਹ ਕਿਹਾ ਜਾਂਦਾ ਹੈ। ਇਹ ਵੈਸਟ ਇੰਡੀਜ਼ ਵੱਲੋਂ ੧੯੫੦ ਦੇ ਕਰੀਬ



ਖ਼ੁਰਾਕੀ ਕਣਕ ਰਾਹੀਂ ਭਾਰਤ ਵਿੱਚ ਆਈ। ਪੰਜਾਬ ਵਿੱਚ ਇਹ ੧੯੭੫ ਵਿੱਚ ਖੰਨੇ ਦੇ ਇਲਾਕੇ ਵਿੱਚ ਵੇਖੀ ਗਈ। ਇਸ ਵੇਲੇ ਇਹ ਪੰਜਾਬ, ਹਰਿਆਣਾ ਤੇ ਹਿਮਾਚਲ ਅੰਦਰ ਪਹਾੜੀਆਂ, ਖ਼ਾਲੀ ਥਾਵਾਂ, ਨਹਿਰਾਂ ਤੇ ਸੜਕਾਂ ਦੇ ਕੰਢਿਆਂ 'ਤੇ ਪਾਈ ਗਈ ਹੈ। ਭਰ ਸਰਦੀ ਦੇ ਦਿਨ ਛੱਡ ਕੇ ਇਹ ਬੂਟੀ ਲਗਭਗ ਸਾਰਾ ਸਾਲ ਹੀ ਜੰਮਦੀ ਤੇ ਵਧਦੀ ਫੁੱਲਦੀ ਰਹਿੰਦੀ ਹੈ। ਇਸ ਦੇ ਮੁੱਢ ਸਿਆਲ ਵਿੱਚ ਸੁੱਕ ਕੇ ਗਰਮੀ ਆਉਣ 'ਤੇ ਫਿਰ ਫੁੱਟ ਪੈਂਦੇ ਹਨ, ੨੦ ਤੋਂ ੨੫ ਡਿਗਰੀ ਸੈਂਟੀਗਰੇਡ ਤਾਪਮਾਨ ਇਸ ਦੇ ਜੰਮਣ ਤੇ ਵਧਣ ਫੁੱਲਣ ਲਈ ਬਹੁਤ ਅਨੁਕੂਲ ਹੈ। ਇਹ ਬੂਟੀ ਵੀ ਖ਼ੁਰਾਕ, ਚਾਰਾ, ਬਾਲਣ ਤੇ ਹੋਰ ਕਿਸੇ ਵੀ ਕੰਮ ਨਹੀਂ ਆਉਂਦੀ। ਜ਼ਮੀਨ ਦੀ ਤਾਕਤ ਨੂੰ ਇਹ ਬਹੁਤ ਤੇਜ਼ੀ ਨਾਲ ਵਰਤਦੀ ਹੈ। ਇਸ ਦੇ ਪੱਤੇ ਤੇ ਸ਼ਾਖਾਂ ਇਨਸਾਨ ਦੇ ਸਰੀਰ ਨਾਲ ਖਹਿ ਜਾਣ ਤਾਂ ਚਮੜੀ ਦੇ ਕਈ ਰੋਗ ਲੱਗ ਸਕਦੇ ਹਨ। ਇਸ ਦੇ ਪੱਕੇ ਫੁੱਲਾਂ 'ਚੋਂ ਨਿਕਲਿਆ ਰੂੰ ਵਰਗਾ ਮਾਦਾ ਇਨਸਾਨਾਂ 'ਚ ਦਮਾ ਤੇ ਛਾਤੀ ਦਾ ਰੋਗ ਪੈਦਾ ਕਰ ਸਕਦਾ ਹੈ।

ਅਜਿਹੀਆਂ ਨਾਂਹ-ਪੱਖੀ ਬੂਟੀਆਂ ਤੇ ਝਾੜੀਆਂ ਦੀ ਸੰਘਣੀ ਭੀੜ 'ਚ ਧਰਤੀ ਨੂੰ ਸੁਰੱਖਿਆ ਕਵਚ ਬਖ਼ਸ਼ਣ ਵਾਲੀਆਂ ਤੇ ਵਾਤਾਵਰਨ ਦੇ ਸੰਤੁਲਨ ਨੂੰ ਕਾਇਮ ਰੱਖਣ ਵਾਲੀਆਂ ਹਾਂ-ਪੱਖੀ ਬੂਟੀਆਂ ਨੂੰ ਜੰਮਣ ਤੇ ਵਧਣ ਫੁੱਲਣ ਲਈ ਸਖ਼ਤ ਜੱਦੋ-ਜਹਿਦ 'ਚੋਂ ਗੁਜ਼ਰਨਾ ਪੈਂਦਾ ਹੈ।

ਸਾਡੇ ਬਨਸਪਤੀ ਵਿਗਿਆਨੀਆਂ ਨੂੰ ਅਜਿਹੀਆਂ ਝਾੜੀਆਂ ਵਿਕਸਿਤ ਕਰਨੀਆਂ ਚਾਹੀਦੀਆਂ ਹਨ ਜਿਹੜੀਆਂ ਉਪਰੋਕਤ ਨਿਰਾਰਥਕ ਤੇ ਨਾਂਹ-ਪੱਖੀ ਝਾੜੀਆਂ ਨਾਲੋਂ ਜਲਦੀ ਜੰਮਣ ਤੇ ਤੇਜ਼ੀ ਨਾਲ ਵਧਣ ਫੁੱਲਣ। ਗਾਜਰ ਘਾਹ ਦੇ ਮੁਕਾਬਲੇ ਲਈ ਕੇਸ਼ੀ ਦੇ ਬੂਟੇ ਬਹੁਤ ਸਹਾਈ ਹੋ ਸਕਦੇ ਹਨ। ਰਸਾਇਣਾਂ ਰਾਹੀਂ ਪ੍ਰਦੂਸ਼ਣ ਤੋਂ ਬਚਣ ਲਈ ਲੂਣ ਦੇ ਘੋਲ ਦਾ ਸਪਰੇਅ ਕਰਕੇ ਵੀ ਗਾਜਰ ਘਾਹ ਨੂੰ ਕਿਸੇ ਹੱਦ ਤਕ ਕਾਬੂ ਕੀਤਾ ਜਾ ਸਕਦਾ ਹੈ। ਸਾਡੇ ਜੰਗਲਾਤ ਵਿਭਾਗ ਨੂੰ ਬਾਹਰਲੇ ਦੇਸ਼ਾਂ 'ਚੋਂ ਛੇਤੀ ਜੰਮਣ ਤੇ ਵਧਣ-ਫੁੱਲਣ ਵਾਲੇ ਅਜਿਹੇ ਬੂਟੇ ਵਿਦੇਸ਼ਾਂ 'ਚੋਂ ਲੱਭ ਕੇ ਉਨ੍ਹਾਂ ਦੇ ਬੀਜ ਲਿਆ ਕੇ ਪਹਾੜਾਂ ਤੇ ਖ਼ਾਲੀ ਥਾਵਾਂ 'ਤੇ ਖਿਲਾਰਨੇ ਚਾਹੀਦੇ ਹਨ, ਜਿਹੜੇ ਪ੍ਰਦੂਸ਼ਣ ਨਿਵਾਰਨ ਦਾ ਕੰਮ ਵੀ ਕਰਨ ਤੇ ਧਰਤੀ ਨੂੰ ਹਰੀ-ਭਰੀ ਕਰਕੇ ਆਪਣੇ ਫੁੱਲਾਂ ਨਾਲ ਖ਼ੂਬਸੂਰਤ ਵੀ ਬਣਾਉਣ। ਸਮੁੰਦਰ ਤਲ ਤੋਂ ਪੰਜ ਹਜ਼ਾਰ ਫੁੱਟ ਦੀ ਉਚਾਈ 'ਤੇ ਕਸ਼ਮੀਰੀ ਚਿਨਾਰ ਤੇ ਕੈਨੇਡਾ ਦੇ ਮੈਪਲ ਬਿਰਛ ਦਾ ਵਿਸਥਾਰ ਕਰਨਾ ਚਾਹੀਦਾ ਹੈ। ਛੇ ਹਜ਼ਾਰ ਤੋਂ ਅਠਾਰਾਂ ਹਜ਼ਾਰ ਫੁੱਟ ਦੀ ਉਚਾਈ ਤੇ ਸੀਬਾਕਥੋਰਨ ਵਰਗੇ ਬੂਟੇ ਵਧਾਉਣੇ ਚਾਹੀਦੇ ਹਨ। ਸ਼ਿਵਾਲਿਕ ਦੇ ਪਹਾੜਾਂ 'ਤੇ ਬਗੜ ਦੀਆਂ ਕੁਝ ਨਵੀਆਂ ਕਿਸਮਾਂ ਵਿਕਸਿਤ ਕਰਨ ਦੀ ਲੋੜ ਹੈ। ਮੈਦਾਨੀ ਇਲਾਕਿਆਂ 'ਚ ਰੱਸੀਆਂ ਤੇ ਬੇੜਾਂ ਬਣਾਉਣ ਲਈ ਬਗੜ ਦੀ ਮੰਗ ਵੀ ਵਧ ਰਹੀ ਹੈ ਤੇ ਬਗੜ ਮਿੱਟੀ ਵਿੱਚ ਆਪਣੀਆਂ ਜੜ੍ਹਾਂ ਦੇ ਜਾਲ ਦੁਆਰਾ ਪਹਾੜਾਂ ਦੀ ਮਿੱਟੀ ਨੂੰ ਵੀ ਖ਼ੁਰਨ ਤੋਂ ਬਚਾਉਂਦੀ ਹੈ। ਬਗੜ ਵਿੱਚ ਨਾਂਹ-ਪੱਖੀ ਝਾੜੀਆਂ ਦੇ ਬੀਜ ਵੀ ਘੱਟ ਜੰਮਦੇ ਹਨ।

ਸ਼ਿਵਾਲਿਕ ਦੇ ਪਹਾੜਾਂ 'ਚ ਤੇ ਸਮੁੱਚੇ ਹਿਮਾਲੀਆ ਖੇਤਰ ਵਿੱਚ ਧਰਤੀ

ਤੇ ਵਾਤਾਵਰਨ ਲਈ ਸਹਾਈ ਤੇ ਜੀਵਨ ਰੱਖਿਅਕ ਦਵਾਈਆਂ ਦੇ ਨਿਰਮਾਣ ਲਈ ਕੰਮ ਆਉਣ ਵਾਲੀਆਂ ਜੜ੍ਹੀਆਂ ਦਾ ਇਕ ਵਿਸ਼ਾਲ ਸੰਸਾਰ ਹੈ, ਜੋ ਧਰਤੀ 'ਤੇ ਵਾਪਰਨ ਵਾਲੀਆਂ ਭੌਤਿਕ ਤਬਦੀਲੀਆਂ ਕਰਕੇ ਤੇ ਇਨਸਾਨ ਦੇ ਹੱਥੋਂ, ਹਮੇਸ਼ਾਂ ਲਈ ਗ਼ਾਇਬ ਹੁੰਦੀਆਂ ਜਾ ਰਹੀਆਂ ਹਨ। ਇਨ੍ਹਾਂ ਨੂੰ ਸੁਰੱਖਿਆ ਦੇਣ ਲਈ ਲੰਡਨ ਦੇ ਕਿਊਗਾਰਡਨ ਪੱਧਰ 'ਤੇ ਬੂਟਿਆਂ, ਝਾੜੀਆਂ ਤੇ ਜੜ੍ਹੀਆਂ-ਬੂਟੀਆਂ ਦਾ ਇਕ ਅਜਾਇਬ ਘਰ ਤੁਰੰਤ ਕਾਇਮ ਹੋਣਾ ਚਾਹੀਦਾ ਹੈ। ਇਸ ਵੇਲੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਬੁੱਲੋਵਾਲ ਸੌਂਖੜੀ ਵਿਖੇ ਸਥਿਤ ਖੇਤਰੀ ਕੇਂਦਰ 'ਚ ਸ਼ਿਵਾਲਿਕ ਤੇ ਕੰਢੀ ਖੇਤਰ ਦੀਆਂ ਜੜ੍ਹੀਆਂ-ਬੂਟੀਆਂ, ਝਾੜੀਆਂ ਤੇ ਬਗੜ ਨੂੰ ਸੰਭਾਲਣ ਤੇ ਇਨ੍ਹਾਂ 'ਚੋਂ ਸੁਧਰੀਆਂ ਕਿਸਮਾਂ ਵਿਕਸਿਤ ਕਰਨ ਲਈ ਚੰਗਾ ਕੰਮ ਹੋ ਰਿਹਾ ਹੈ।

ਸਾਡੇ ਦੇਸ਼ ਅੰਦਰ ਗੱਡੀਆਂ 'ਚ ਵਰਤੇ ਜਾਣ ਵਾਲੇ ਤੇਲ ਨੂੰ ਤੇ ਗੱਡੀਆਂ 'ਚੋਂ ਨਿਕਲਣ ਵਾਲੇ ਧੂੰਏਂ ਨੂੰ ਸਾਫ਼ ਕਰਨ ਲਈ ਸਖ਼ਤ ਕਾਨੂੰਨ ਨਹੀਂ ਬਣਾਏ ਗਏ। ਜੇ ਬਣਾਏ ਗਏ ਹਨ ਤਾਂ ਇਨ੍ਹਾਂ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਂਦਾ। ਕਾਰਖ਼ਾਨਿਆਂ ਤੇ ਮਿੱਲਾਂ ਦੇ ਗੰਦੇ ਪਾਣੀ ਨੂੰ ਬਿਨਾਂ ਸਾਫ਼ ਕੀਤਿਆਂ ਵੇਈਆਂ, ਚੋਆਂ ਤੇ ਨਹਿਰਾਂ ਦੇ ਪਵਿੱਤਰ ਪਾਣੀਆਂ 'ਚ ਬਿਨਾਂ ਝਿਜਕ ਛੱਡ ਦਿੱਤਾ ਜਾਂਦਾ ਹੈ। ਵੱਡੇ-ਵੱਡੇ ਸ਼ਹਿਰਾਂ ਵਿੱਚ ਗੰਦੇ ਪਾਣੀ ਨਾਲ ਡੰਮ੍ਹ ਲਗਾਤਾਰ ਭਰੇ ਰਹਿੰਦੇ ਹਨ। ਇਨ੍ਹਾਂ ਡੰਮ੍ਹਾਂ ਤੇ ਸੀਵਰੇਜ ਦਾ ਪਾਣੀ ਧਰਤੀ ਹੇਠ ਪੀਣ ਵਾਲੇ ਪਾਣੀ ਨੂੰ ਅਕਸਰ ਦੂਸ਼ਿਤ ਕਰਦਾ ਰਹਿੰਦਾ ਹੈ। ਸਾਡੀ ਦਿੱਲੀ ਦਾ ਦੁਨੀਆਂ ਦੇ ਸਭ ਤੋਂ ਵੱਧ ਪ੍ਰਦੂਸ਼ਿਤ ਸ਼ਹਿਰਾਂ 'ਚ ਚੌਥਾ ਸਥਾਨ ਹੈ। ਪੰਜਾਬ 'ਚ ਸਾਡੇ ਜਲੰਧਰ ਤੇ ਲੁਧਿਆਣਾ ਵਰਗੇ ਸ਼ਹਿਰਾਂ 'ਚ ਦਸ ਮੀਲ ਦੂਰੋਂ ਹੀ ਧੂੜ, ਧੂੰਏਂ ਤੇ ਪ੍ਰਦੂਸ਼ਣ ਦੀ ਕਾਲੀ ਘਟਾ ਸ਼ਹਿਰ ਨੂੰ ਆਪਣੀ ਮਨਹੂਸ ਜੱਫ਼ੀ ਪਾ ਕੇ ਬੈਠੀ ਨਜ਼ਰ ਆਉਂਦੀ ਹੈ। ਇਨ੍ਹਾਂ ਸ਼ਹਿਰਾਂ 'ਚ ਇਕ ਪਾਸੇ ਤੋਂ ਵੜ ਕੇ ਕੇਵਲ ਦੂਜੇ ਪਾਸੇ ਨਿਕਲ ਜਾਉ ਤਾਂ ਕੱਪੜੇ ਜਿਵੇਂ ਕਾਲੇ ਹੋ ਜਾਂਦੇ ਹਨ। ਲੁਧਿਆਣਾ ਦੇ ਬੁੱਢੇ ਦਰਿਆ ਜਿਸ ਵਿੱਚ ਸ਼ਹਿਰ ਦਾ ਗੰਦਾ ਪਾਣੀ ਡਿੱਗਦਾ ਰਹਿੰਦਾ ਹੈ, ਵਿੱਚ ਲੋਕ ਕੱਪੜੇ ਧੋਣ ਦਾ ਕੰਮ ਵੀ ਕਰਦੇ ਵੇਖੇ ਗਏ ਹਨ।

ਧਾਰਮਿਕ ਕਾਰਜ, ਵੋਟਾਂ ਦਾ ਪ੍ਰਚਾਰ ਤੇ ਬਿਜ਼ਨਸ ਦਾ ਪ੍ਰਚਾਰ ਉੱਚੀ ਆਵਾਜ਼ ਵਿੱਚ ਲਾਊਡ-ਸਪੀਕਰ ਲਾ ਕੇ ਕਰਨ ਦਾ ਰਿਵਾਜ ਵੀ ਸਾਡੇ ਦੇਸ਼ ਵਿੱਚ ਜ਼ੋਰਾਂ 'ਤੇ ਹੈ, ਸ਼ਾਮ-ਸਵੇਰੇ ਧਾਰਮਿਕ ਸਥਾਨਾਂ ਅੰਦਰ ਉੱਚੀ ਆਵਾਜ਼ ਵਿੱਚ ਲਾਊਡ-ਸਪੀਕਰ ਲਾ ਕੇ ਜਿੱਥੇ ਬਿਮਾਰਾਂ 'ਤੇ ਵਿਦਿਆਰਥੀਆਂ ਨੂੰ ਖ਼ੂਬ ਪ੍ਰੇਸ਼ਾਨ ਕੀਤਾ ਜਾਂਦਾ ਹੈ, ਉੱਥੇ ਆਮ ਲੋਕਾਂ ਦੇ ਮਨ 'ਤੇ ਅਮਨ ਚੈਨ ਤੇ ਇਕਾਗਰਤਾ ਨੂੰ ਵੀ ਆਵਾਜ਼ ਦੇ ਪ੍ਰਦੂਸ਼ਣ ਰਾਹੀਂ ਖ਼ੂਬ ਭੰਗ ਕੀਤਾ ਜਾਂਦਾ ਹੈ। ਸਮਾਜ ਨੂੰ ਅਜਿਹੇ ਪ੍ਰਦੂਸ਼ਣ ਤੋਂ ਬਚਾਉਣ ਲਈ ਸ਼ਾਇਦ ਵੋਟਾਂ ਰਾਹੀਂ ਚੁਣੀਆਂ ਸਰਕਾਰਾਂ ਕੁਝ ਨਹੀਂ ਕਰ ਸਕਦੀਆਂ। ਇਸ ਵਾਸਤੇ ਪ੍ਰਦੂਸ਼ਣ ਨਿਵਾਰਨ ਬਾਰੇ ਸਥਾਪਿਤ ਸੰਸਥਾਵਾਂ ਨੂੰ ਹੀ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ।

(੨੨-੧੨-੧੧੯੬ ਰੋਜ਼ਾਨਾ ਅਜੀਤ 'ਚੋਂ ਧੰਨਵਾਦ ਸਹਿਤ!)



# ਪੰਜਾਬ ਆਪਣਾ ਵਾਤਾਵਰਣ ਦਿਵਸ ਲੱਭੇ

ਵਾਤਾਵਰਣ ਅੱਜ ਦੁਨੀਆਂ ਦਾ ਸਭ ਤੋਂ ਵੱਧ ਚਰਚਿੱਤ ਮੁੱਦਾ ਹੈ। ਅਸੀਂ ਜਦੋਂ ਵਾਤਾਵਰਣ ਦੀ ਗੱਲ ਕਰਦੇ ਹਾਂ ਤਾਂ ਧਰਤੀ, ਪਾਣੀ, ਨਦੀਆਂ, ਰੁੱਖ, ਜੰਗਲ ਆਦਿ ਸਭ ਦੀ ਚਿੰਤਾ ਉਸ ਵਿੱਚ ਸ਼ਾਮਿਲ ਹੁੰਦੀ ਹੈ। ਵਾਤਾਵਰਣ ਦੀ ਇਹ ਚਿੰਤਾ ਵਾਤਾਵਰਣ ਪ੍ਰਤੀ ਲਗਾਅ ਤੋਂ ਨਹੀਂ, ਸਗੋਂ ਮਨੁੱਖ ਦੀ ਆਪਣੀ ਹੋਂਦ ਦੇ ਖ਼ਤਮ ਹੋ ਜਾਣ ਦੇ ਭੈਅ ਵਿੱਚੋਂ ਉਪਜੀ ਹੈ। ਭੈਅ ਵਿੱਚੋਂ ਉਪਜੇ ਫ਼ਿਕਰ ਵਿੱਚ ਵਿਵੇਕ ਨੂੰ ਨਹੀਂ ਸਵਾਰਥ ਨੂੰ ਮਹੱਤਵ ਮਿਲਦਾ ਹੈ। ਫਿਰ ਸਵਾਰਥ 'ਚ ਵਿਸ਼ੇ ਪ੍ਰਤੀ ਇਮਾਨਦਾਰੀ ਵੀ ਹੋਵੇ ਇਹ ਲਾਜ਼ਮੀ ਨਹੀਂ।

## ਵਾਤਾਵਰਣ ਦਿਵਸ:

ਵਾਤਾਵਰਣ ਦਿਵਸ ਦਾ ਰਿਵਾਜ ੧੯੭੨ ਤੋਂ ਬਾਅਦ ਸ਼ੁਰੂ ਹੋਇਆ। ੫ ਤੋਂ ੧੫ ਜੂਨ ੧੯੭੨, ਨੂੰ ਸਵੀਡਨ ਦੀ ਰਾਜਧਾਨੀ ਸਟਾਕਹੋਮ ਵਿੱਚ ਮਨੁੱਖੀ ਵਾਤਾਵਰਣ 'ਤੇ ਸੰਯੁਕਤ ਰਾਸ਼ਟਰ ਸੰਘ ਦਾ ਇਕ ਸੰਮੇਲਨ ਹੋਇਆ, ਜਿਸ ਵਿੱਚ ੧੧੩ ਦੇਸ਼ਾਂ ਨੇ ਭਾਗ ਲਿਆ। ਇਸੇ ਸੰਮੇਲਨ ਦੀ ਯਾਦ ਨੂੰ ਬਣਾਈ ਰੱਖਣ ਲਈ ੫ ਜੂਨ ਨੂੰ ਵਿਸ਼ਵ ਵਾਤਾਵਰਣ ਦਿਵਸ ਐਲਾਨਿਆ ਗਿਆ। ਇਸ ਸੰਮੇਲਨ ਦੀ ਉਪਯੋਗਤਾ ਦੇ ਪ੍ਰਭਾਵ ਅਤੇ ਉਸ ਮੌਕੇ ਪਾਸ ਕੀਤੇ ਪ੍ਰਸਤਾਵਾਂ ਦੀ ਦੁਰਦਸ਼ਾ ਦੀ ਇਕ ਵੱਖਰੀ ਕਹਾਣੀ ਹੈ। ਸਵਾਲ ਤਾਂ ਇਹ ਹੈ ਕਿ ਵਾਤਾਵਰਣ ਦਿਵਸ ਦੇ ਇਸ ਦਿਨ ਦਾ ਸਾਡੇ ਨਾਲ ਕੀ ਰਿਸ਼ਤਾ ਹੈ? ੧੯੭੨ ਤੋਂ ਬਾਅਦ ਵਾਤਾਵਰਣ ਕਿੰਨਾ ਕੁ ਠੀਕ ਹੋਇਆ, ਇਹ ਸਭ ਨੂੰ ਪਤਾ ਹੈ। ਇਹੀ ਹਾਲ '**ਵਿਸ਼ਵ ਧਰਤੀ ਦਿਵਸ**' ਦਾ ਹੈ। ਇਕ ਅਮਰੀਕੀ ਸੈਨੇਟਰ ਗੇਲਾਰਡ ਨੈਲਸਨ ਨੇ ੨੨ ਅਪ੍ਰੈਲ ੧੯੭੦ ਨੂੰ ਪਹਿਲੀ ਵਾਰ ਅਮਰੀਕਾ ਵਿੱਚ ਇਹ ਦਿਹਾੜਾ ਮਨਾਇਆ। ੧੯੯੦ ਤਕ ਇਹ ਸਿਰਫ਼ ਅਮਰੀਕਾ ਤਕ ਹੀ ਮਹਿਦੂਦ ਰਿਹਾ। ਅਮਰੀਕਾ ਤੋਂ ਬਾਹਰ ਦਸਾਂ ਕੁ ਸਾਲਾਂ ਤੋਂ ਇਹ ਦਿਨ ਮਨਾਇਆ ਜਾਣ ਲੱਗਿਆ। ਹੁਣ ਇਸ ਨਾਲ ਵੀ ਸਾਡੇ ਸਮਾਜ ਦਾ ਕੀ ਸੰਬੰਧ? ਇਹ ਸਾਡੇ ਸਮਾਜ ਨੂੰ ਕਿਵੇਂ ਪ੍ਰੇਰਿਤ ਕਰੇਗਾ? ਇਹੀ ਹਾਲ ਹੋਰਾਂ ਵਿਸ਼ੇਸ਼ ਦਿਹਾੜਿਆਂ ਦਾ ਹੈ। ਸਾਡੇ ਦੇਸ਼ ਵਿੱਚ ਤਾਂ ਹਰ ਰੋਜ਼ ਕੁਦਰਤ ਦੀ ਪੂਜਾ ਦੀ ਲੰਮੀ ਪ੍ਰੰਪਰਾ ਰਹੀ ਹੈ, ਜੋ ਪਿਛਲੇ ੧੦੦-੧੫੦ ਸਾਲਾਂ ਵਿੱਚ ਮਸ਼ੀਨ ਕੇਂਦਰਿਤ ਭੌਤਿਕ ਵਿਕਾਸ ਦੇ ਪ੍ਰਭਾਵ ਨਾਲ ਤਬਾਹ ਹੋਈ ਹੈ। ਸਾਡੇ ਇੱਥੇ ਤਾਂ ਸਵੇਰੇ ਉੱਠ ਕੇ ਧਰਤੀ 'ਤੇ ਪੈਰ ਰੱਖਣ ਤੋਂ ਪਹਿਲਾਂ ਉਸ ਤੋਂ ਮੁਆਫ਼ੀ ਮੰਗਣ ਦਾ ਸੱਭਿਆਚਾਰ ਰਿਹਾ ਹੈ। ਸਾਡੇ ਪੁਰਖਾਂ ਨੇ ਸਾਡਾ ਕੁਦਰਤ ਨਾਲ ਰਿਸ਼ਤਾ ਵੀ ਤੈਅ ਕੀਤਾ ਸੀ, '**ਮਾਂ-ਪੁੱਤ ਦਾ ਰਿਸ਼ਤਾ**'। ਇਸ ਲਈ ਧਰਤੀ ਮਾਂ ਸੀ, ਨਦੀ ਵੀ ਮਾਂ ਸੀ। ਇਸ ਲਈ ਜਦੋਂ ਵਾਤਾਵਰਣ ਦਾ ਸੰਕਟ ਸਿਰ 'ਤੇ ਹੈ ਤਾਂ ਸਮਾਜ ਅੰਦਰ ਚੇਤਨਾ ਜਗਾਉਣ ਦਾ ਕੰਮ ਕਰਮਕਾਂਡਾਂ ਨਾਲ ਨਹੀਂ ਹੋ ਸਕਦਾ।

ਜਿਨ੍ਹਾਂ ਲੋਕਾਂ ਦਾ ਧਰਤੀ ਨਾਲ, ਕੁਦਰਤ ਨਾਲ ਕੋਈ ਭਾਵਾਤਮਿਕ ਜਾਂ ਸੱਭਿਆਚਾਰਕ ਰਿਸ਼ਤਾ ਨਹੀਂ ਸੀ ਉਨ੍ਹਾਂ ਨੂੰ ਕੁਦਰਤ ਨਾਲ ਜੁੜਨ ਲਈ ਇਨ੍ਹਾਂ ਨਕਲੀ ਦਿਨ-ਤਿਉਹਾਰਾਂ ਦੀ ਲੋੜ ਸੀ, ਸਾਡੇ ਸਮਾਜ ਨੂੰ ਨਹੀਂ। ਅੱਜ ਵਾਤਾਵਰਣ ਦੀ ਜਿਸ ਚੇਤਨਾ ਦੀ ਲੋੜ ਹੈ ਉਹ ਸਮਾਜ ਦੇ ਅੰਦਰੋਂ ਜਗਾਉਣੀ ਪਵੇਗੀ। ਵਾਤਾਵਰਣ ਦੀ ਰਾਖੀ ਕਿਸੇ ਸਰਕਾਰ ਜਾਂ ਸਰਕਾਰੀ ਵਿਭਾਗ ਰਾਹੀਂ ਨਹੀਂ ਹੋਣੀ। ਇਹ ਕੰਮ ਸਮਾਜ ਦੇ ਸੰਸਕਾਰਾਂ ਨਾਲ ਹੋਣਾ ਹੈ। ਇਹ ਸੰਸਕਾਰ ਹੀ ਹਨ ਜਿਹੜੇ ਸਾਨੂੰ ਹਵਾ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਂ ਵਾਂਗ ਸਮਝਣ ਦੀ ਪ੍ਰੇਰਨਾ ਦਿੰਦੇ ਹਨ। ਇਹ ਹੋਰ ਵੀ ਵਚਿੱਤਰ ਗੱਲ ਹੈ ਕਿ ਵਿਕਾਸ ਦੇ ਜਿਸ ਰਾਹ 'ਤੇ ਚੱਲ ਕੇ ਸਾਡੇ ਵਾਤਾਵਰਣ ਦੀ ਇਹ ਭਿਆਨਕ ਦੁਰਦਸ਼ਾ ਹੋਈ ਹੈ, ਉਹ ਵੀ ਸਾਨੂੰ ਉਨ੍ਹਾਂ ਹੀ ਲੋਕਾਂ ਤੋਂ ਮਿਲਿਆ ਸੀ ਜਿਨ੍ਹਾਂ ਨੇ ਹੁਣ ਇਹ ਨਵੇਂ-ਨਵੇਂ ਦਿਹਾੜੇ ਦਿੱਤੇ ਹਨ।

ਪੰਜਾਬ ਨੂੰ ਵਾਤਾਵਰਣ ਦਿਵਸ ਮਨਾਉਣ ਦੀ ਲੋੜ ਹੈ; ਪਰ ਸਵਾਲ ਇਹ ਹੈ ਕਿ ਕਿਸ ਦਿਨ ਨੂੰ ਅਸੀਂ ਵਾਤਾਵਰਣ ਦਿਵਸ ਕਹਾਂਗੇ? ਕਿਹੜਾ ਉਹ ਦਿਨ ਹੋਵੇਗਾ ਜਿਹੜਾ ਪੰਜਾਬ ਦੇ ਲੋਕਾਂ ਨੂੰ ਵਾਤਾਵਰਣ ਦਿਵਸ ਮਨਾਉਣ ਦੀ ਸਵੈ-ਪ੍ਰੇਰਨਾ ਦੇਵੇਗਾ? ਕੀ ਗੁਰਪੁਰਬਾਂ 'ਤੇ ਲੱਗਣ ਵਾਲੀਆਂ ਛਬੀਲਾਂ ਲਈ ਸ਼ਰਧਾ ਪੂਰਵਕ ਲੱਗਣ ਵਾਲੇ ਗੁਰੂ ਦੇ ਲੰਗਰਾਂ ਲਈ ਕੋਈ ਕਿਸੇ ਸਰਕਾਰੀ ਸੰਸਥਾ ਤੋਂ ਸਹਾਇਤਾ ਜਾਂ ਗ੍ਰਾਂਟ ਲੈਂਦਾ ਹੈ? ਇਹ ਸਮਾਜ ਦੇ ਸੰਸਕਾਰਾਂ ਵਿੱਚੋਂ ਨਿਕਲੀਆਂ ਪ੍ਰੰਪਰਾਵਾਂ ਹਨ। ਇਨ੍ਹਾਂ ਲਈ ਕੋਈ ਚੇਤਨਾ ਮੁਹਿੰਮ ਚਲਾਉਣ ਦੀ ਲੋੜ ਨਹੀਂ। ਪੰਜਾਬ ਨੂੰ ਆਪਣੇ ਵਾਤਾਵਰਣ ਨੂੰ ਦਰੁੱਸਤ ਕਰਨ ਲਈ ਆਪਣਾ ਰਸਤਾ ਲੱਭਣਾ ਪਵੇਗਾ। ਆਪਣੇ ਆਦਰਸ਼ ਤੇ ਦਿਵਸ ਘੜਨੇ ਹੋਣਗੇ। ਹੁਣ ਤਕ ਅਸੀਂ ੫ ਜੂਨ ਨੂੰ ਹੀ ਵਿਸ਼ਵ ਵਾਤਾਵਰਣ ਦਿਹਾੜਾ ਮਨਾਉਣ ਦੀ ਪ੍ਰੰਪਰਾ ਨਿਭਾਉਂਦੇ ਆਏ ਹਾਂ, ਪਰ ਸਾਡੇ ਵਿੱਚੋਂ ਕਿੰਨਿਆਂ ਕੁ ਨੂੰ ਪਤਾ ਹੈ ਕਿ ਪੰਜਾਬ ਲਈ ੪ ਜੂਨ ਦਾ ਦਿਨ ਜ਼ਿਆਦਾ ਮਹੱਤਵਪੂਰਨ ਹੈ।—੪ ਜੂਨ ਭਗਤ ਪੂਰਨ ਸਿੰਘ (ਪਿੰਗਲਵਾੜਾ) ਦਾ ਜਨਮ ਦਿਨ ਹੁੰਦਾ ਹੈ।



ਭਗਤ ਪੂਰਨ ਸਿੰਘ, ਉਹ ਮਹਾਂਪੁਰਸ਼ ਹਨ, ਜਿਨ੍ਹਾਂ ਨੇ ੫੦-੫੫ ਸਾਲ ਪਹਿਲਾਂ ਵਾਤਾਵਰਣ ਦੇ ਸਰੋਕਾਰਾਂ ਦੀ ਗੱਲ ਕਤਿੀ ਸੀ। ਉਹ ਪੰਜਾਬ ਦੀ ਧਰਤੀ ਦੇ ਸੱਚੇ-ਸਪੂਤ ਸਨ। ਕਰੁਣਾ, ਮਾਨਵਤਾ, ਸੇਵਾ, ਸਾਦਗੀ, ਸੱਚਾਈ, ਸਿਮਰਨ ਤੇ ਦਇਆ ਦੇ ਪੁੰਜ ਸਨ। ਭਗਤ ਪੂਰਨ ਸਿੰਘ ਨੇ ਅੰਮ੍ਰਿਤਸਰ ਵਿੱਚ ਪਿੰਗਲਵਾੜੇ ਦੀ ਸਥਾਪਨਾ ਕੀਤੀ, ਇਹ ਸਭ ਨੂੰ ਪਤਾ ਹੈ। ਭਗਤ ਜੀ ਦੀ ਸੇਵਾ ਦੇ ਸਿੱਟੇ ਵਜੋਂ ਪਿੰਗਲਵਾੜਾ ਅਨਾਥਾਂ, ਦੀਨ-ਦੁਖੀਆਂ, ਕੁਸ਼ਟ ਰੋਗੀਆਂ ਅਤੇ ਹੋਰ ਤਮਾਮ



ਤਰ੍ਹਾਂ ਦੇ ਬੇਸਹਾਰਾ ਲੋਕਾਂ ਦੀ ਸੇਵਾ ਦਾ ਕੌਮਾਂਤਰੀ ਪ੍ਰਸਿੱਧੀ ਵਾਲਾ ਕੇਂਦਰ ਬਣਿਆ। ਜਿੰਨੀ ਲਗਨ ਨਾਲ ਉਨ੍ਹਾਂ ਨੇ ਸੇਵਾ ਕੀਤੀ, ਓਨੀ ਹੀ ਚਿੰਤਾ ਉਨ੍ਹਾਂ ਨੂੰ ਵਾਤਾਵਰਣ ਦੀ ਵੀ ਸੀ। ਭਗਤ ਪੂਰਨ ਸਿੰਘ ਨੇ ੧੯੫੦ ਦੇ ਆਸ-ਪਾਸ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਬੈਠ ਕੇ ਜੋ ਪਰਚੇ ਵੰਡੇ, ਉਨ੍ਹਾਂ ਵਿੱਚ ਰੁੱਖ, ਪਾਣੀ, ਮਿੱਟੀ ਤੇ ਵਾਤਾਵਰਣ ਵਰਗੇ ਮੁੱਦੇ ਅਹਿਮ ਸਨ। ਉਹ ਅਕਸਰ ਕਿਹਾ ਕਰਦੇ ਸਨ, "ਮੈਨੂੰ ਪਿੰਗਲਵਾੜੇ ਤੋਂ ਵੀ ਜ਼ਿਆਦਾ ਚਿੰਤਾ ਵਾਤਾਵਰਣ ਦੀ ਹੈ। ਭਗਤ ਜੀ ਦਾ ਇਹ ਕਹਿਣਾ ਸਿਰਫ਼ ਜ਼ਬਾਨੀ ਗੱਲ ਹੀ ਨਹੀਂ ਸੀ, ਉਨ੍ਹਾਂ ਨੇ ਸਾਰੀ ਜ਼ਿੰਦਗੀ ਇਸ ਨੂੰ ਆਪਣੇ ਜੀਵਨ ਤੇ ਵਿਹਾਰ ਦਾ ਹਿੱਸਾ ਵੀ ਬਣਾਇਆ। ਉਨ੍ਹਾਂ ਨੇ ਕਾਰ ਟੈਕਸੀ ਜਾਂ ਬੱਸ ਦੀ ਥਾਂ ਹਮੇਸ਼ਾਂ ਰੇਲ-ਗੱਡੀ ਰਾਹੀਂ ਸਫ਼ਰ ਕੀਤਾ। ਉਹ ਗੋਹੇ ਨੂੰ ਖ਼ਜ਼ਾਨਾ ਕਿਹਾ ਕਰਦੇ ਸਨ ਅਤੇ ਸੜਕ 'ਤੇ ਜਾਂ ਕਿਤੇ ਵੀ ਪਿਆ ਗੋਹਾ ਚੁੱਕ ਕੇ ਓਥੇ ਸੁੱਟ ਦਿੰਦੇ ਜਿੱਥੇ ਉਹ ਖਾਦ ਦਾ ਕੰਮ ਕਰ ਸਕਦਾ ਸੀ। ਉਹ ਰਸਾਇਣਿਕ ਖਾਦਾਂ ਦੀ ਵਰਤੋਂ ਦੇ ਖ਼ਿਲਾਫ਼ ਲੋਕਾਂ ਨੂੰ ਜਾਗਰੂਕ ਕਰਦੇ ਸਨ। ਉਹ ਕਹਿੰਦੇ ਸਨ '**ਧਰਤੀ ਮਾਂ ਨੂੰ ਭੁੱਖਾ ਨਾ ਮਾਰੋ**' ਭਾਵ ਜਿਸ ਕੁਦਰਤੀ ਖੇਤੀ ਦੀ ਗੱਲ ਅਸੀਂ ਅੱਜ ਕਰਦੇ ਹਾਂ ਉਸ ਵੱਲ ਭਗਤ ਜੀ ਨੇ ੫੦ ਸਾਲ ਪਹਿਲਾਂ ਹੀ ਇਸ਼ਾਰਾ ਕਰ ਦਿੱਤਾ ਸੀ। ਇਸੇ ਲਈ ੪ ਜੂਨ ਭਗਤ ਪੂਰਨ ਸਿੰਘ ਦੇ ਜਨਮ ਦਿਵਸ ਨੂੰ ਵਾਤਾਵਰਣ ਦਿਵਸ ਵਜੋਂ ਮਨਾਇਆ ਜਾਣਾ ਚਾਹੀਦਾ ਹੈ। ਇਹ ਪੰਜਾਬ ਦੀ ਵਿਰਾਸਤ, ਉਸ ਦੀ ਮਹਾਨ ਸੇਵਾ ਤੇ ਪ੍ਰੰਪਰਾ ਦਾ ਸਤਿਕਾਰ ਹੋਵੇਗਾ। ਇਹ ਕਿਸੇ ਕੌਮਾਂਤਰੀ ਕਰਮਕਾਂਡ ਦੀ ਥੋਥੀ ਨਕਲ ਨਹੀਂ, ਸਗੋਂ ਪੰਜਾਬ ਦੀ ਧਰਤੀ ਤੋਂ ਉਪਜਿਆ ਇਕ ਸਾਰਥਿਕ ਪੁਰਬ ਹੋਵੇਗਾ। ਇਸ ਲਈ ਕਿਸੇ ਸਰਕਾਰੀ ਗ੍ਰਾਂਟ ਦੀ ਲੋੜ ਨਹੀਂ ਹੋਵੇਗੀ; ਸਮਾਜ ਆਪਣੇ ਆਪ ਇਸ ਵਾਤਾਵਰਣ ਨੂੰ ਸਮਰਪਿਤ ਦਿਵਸ ਵਜੋਂ ਸਥਾਪਿਤ ਕਰ ਲਵੇਗਾ।

ਜਿਸ ਪੰਜਾਬ ਵਿੱਚ ਆਧੁਨਿਕ ਵਿਕਾਸ ਨੇ ਸਭ ਤੋਂ ਵੱਧ ਵਿਨਾਸ਼ ਕੀਤਾ ਹੈ, ਉਸ ਪੰਜਾਬ ਨੂੰ ਮੁੜ ਆਪਣੀਆਂ ਜੜ੍ਹਾਂ ਵੱਲ ਮੁੜਨਾ ਹੋਵੇਗਾ। ਪੰਜਾਬ ਨੂੰ ਆਪਣੇ ਪਵਣ, ਪਾਣੀ ਤੇ ਮਿੱਟੀ ਦੀ ਸੰਭਾਲ ਆਪਣੇ ਚਿੰਤਨ ਮੁਤਾਬਕ ਕਰਨੀ ਹੋਵੇਗੀ। ਪੰਜਾਬ ਨੂੰ ਚਿਰੰਜੀਵੀ ਪੰਜਾਬ ਬਣਾਉਣ ਦਾ ਰਸਤਾ ਖ਼ੁਦ ਤੈਅ ਕਰਨਾ ਹੋਵੇਗਾ। ਵਿਕਾਸ ਤੇ ਟਿਕਾਊਪਨ ਦਾ ਆਪਣਾ ਆਦਰਸ਼ ਲੱਭਣਾ ਹੋਵੇਗਾ ਤਾਂ ਕਿ ਪੰਜਾਬ ਦੀਆਂ ਆਉਣ ਵਾਲੀਆਂ ਨਸਲਾਂ ਨੂੰ ਉੱਜੜਨਾ ਨਾ ਪਵੇ। ਅੱਜ ਲੋੜ ਹੈ ਇਕ ਵਿਆਪਕ ਪਹਿਲ ਦੀ।

ਕਾਰਜਕਾਰੀ ਨਿਰਦੇਸ਼ਕ, ਖੇਤੀ ਵਿਰਾਸਤ ਮਿਸ਼ਨ,
ਜੈਤੋ ਮੰਡੀ, ਜ਼ਿਲ੍ਹਾ ਫ਼ਰੀਦਕੋਟ-੧੫੧੨੦੨
ਮੋਬਾ: ੯੮੭੨੬-੮੨੧੯੧

(ਧੰਨਵਾਦ ਸਹਿਤ 'ਅਜੀਤ' ੬-੫-੨੦੧੦ ਵਿੱਚੋਂ!)

# ਵਾਤਾਵਰਣ ਸੰਤੁਲਨ ਤੇ ਵਧ ਰਹੀ ਆਬਾਦੀ

-ਡਾ: ਜੀ. ਐਸ. ਚੱਠਾ

ਸਾਡੇ ਮੁਲਕ ਦੀ ਜਨ-ਸੰਖਿਆ ਦੇ ਅੰਕੜੇ ਦਿਨ-ਪ੍ਰਤੀ-ਦਿਨ ਬਿਨਾਂ ਕਿਸੇ ਰੁਕਾਵਟ ਦੇ ਵਧਦੇ ਜਾ ਰਹੇ ਹਨ। ਮਨੁੱਖ ਨੂੰ ਆਪਣਾ ਜੀਵਨ ਬਤੀਤ ਕਰਨ ਲਈ ਰੋਟੀ, ਕੱਪੜਾ, ਮਕਾਨ ਅਤੇ ਬਾਲਣ ਮੁੱਢਲੀਆਂ ਲੋੜਾਂ ਦੇ ਤੌਰ 'ਤੇ ਜ਼ਰੂਰੀ ਹੈ। ਭਾਰਤ ਅਤੇ ਉਸ ਦੇ ਪ੍ਰਾਂਤਾਂ ਦੇ ਖੇਤਰਫਲ ਦੀ ਸੀਮਾ ਸੀਮਿਤ ਹੈ। ਖੇਤੀਬਾੜੀ ਦਾ ਰਕਬਾ ਵਧਾਉਣ ਲਈ ਜਾਂ ਤਾਂ ਬੰਜਰ ਜ਼ਮੀਨ ਵਹਾਉਣੀ ਪਊਗੀ ਜਾਂ ਜੰਗਲਾਂ ਵਰਗੇ ਕੁਦਰਤੀ ਸੋਮਿਆਂ ਦਾ ਨਾਸ਼ ਕਰਕੇ ਜ਼ਮੀਨ ਤਿਆਰ ਕਰਨੀ ਪਊਗੀ। ਧਾਤੂਆਂ ਦੇ ਸਥਾਨ ਅਤੇ ਭੰਡਾਰ ਵੀ ਸੀਮਿਤ ਹਨ। ਕੁਦਰਤ ਵੱਲੋਂ ਵਿਰਸੇ ਵਿੱਚ ਮਿਲੇ ਸਰੋਤ ਸਿਰਫ਼ ਕੁਝ ਹੱਦ ਤਕ ਆਬਾਦੀ ਦੇ ਅੰਕੜਿਆਂ ਲਈ ਕਾਫ਼ੀ ਹਨ।

ਕੁਦਰਤੀ ਵਾਤਾਵਰਣ ਅਤੇ ਜਨ-ਸੰਖਿਆ ਦਾ ਆਪਸੀ ਸਿੱਧਾ ਸੰਬੰਧ ਹੈ। ਜਨ-ਸੰਖਿਆ ਦੇ ਅੰਕੜੇ ਵਧਦੇ ਹੀ ਵਾਤਾਵਰਣ ਵਿੱਚ ਹਿਲਜੁਲ ਹੋਣ ਲੱਗਦੀ ਹੈ। ਬਾਹਰਲੇ ਮੁਲਕਾਂ ਦੇ ਮੁਕਾਬਲੇ ਆਬਾਦੀ ਦੇ ਲਿਹਾਜ਼ ਨਾਲ ਚੀਨ ਪਹਿਲੇ ਤੇ ਭਾਰਤ ਦੂਜੇ ਨੰਬਰ 'ਤੇ ਹੈ। ਭਾਰਤ ਕੋਲ ਸੋਮਿਆਂ ਦੇ ਅਥਾਹ ਭੰਡਾਰ ਹਨ, ਪ੍ਰੰਤੂ ਬਿਨਾਂ ਰੁਕਾਵਟ ਚੱਲਦੀ ਆਬਾਦੀ ਦੇ ਅੱਗੇ ਸੋਮਿਆਂ ਦਾ ਟਿਕਾਣਾ ਮੁਸ਼ਕਿਲ ਹੈ। ਮਨੁੱਖ ਵੱਲੋਂ ਆਪਣੀਆਂ ਮੁੱਢਲੀਆਂ ਲੋੜਾਂ ਦੀ ਪੂਰਤੀ ਲਈ ਹਵਾ, ਪਾਣੀ ਅਤੇ ਜ਼ਮੀਨ ਦਾ ਦੁਰਉਪਯੋਗ ਕਰਨਾ ਉਸ ਲਈ ਸੁਭਾਵਿਕ ਹੈ। ਜਨ-ਸੰਖਿਆ ਲਈ ਅਰਾਮਦਾਇਕ ਚੀਜ਼ਾਂ ਬਣਾਉਣ ਲਈ ਉਦਯੋਗਾਂ ਵਿੱਚ ਕੋਲੇ ਦੇ ਬਲਣ ਅਤੇ ਕਈ ਸਨਅਤੀ ਇਕਾਈਆਂ ਦੇ ਧੂੰਏਂ ਅੰਦਰ ਕਾਰਬਨਡਾਇਆਕਸਾਈਡ, ਮੀਥੇਨ, ਨਾਈਟਰੋਜਨ ਡਾਇਆਕਸਾਈਡ, ਓਜ਼ੋਨ ਅਤੇ ਕਲੋਰੋਫ਼ਲੋਰੋਕਾਰਬਨ ਦੀ ਮਾਤਰਾ ਅਕਾਸ਼ ਅਤੇ ਹਵਾਵਾਂ ਵਿੱਚ ਲਗਾਤਾਰ ਵਧਦੀ ਜਾ ਰਹੀ ਹੈ। ਇਨ੍ਹਾਂ ਗੈਸਾਂ ਦੇ ਕਾਰਨ ਧਰਤੀ ਦੁਆਲੇ ਵਾਤਾਵਰਣ ਦਾ ਤਾਪਮਾਨ ਆਪਣੇ ਅਨੁਪਾਤ ਤੋਂ ਉੱਪਰ ਉੱਠ ਰਿਹਾ ਹੈ। ਵਿਸ਼ਵ ਦੇ ਵਧ ਰਹੇ ਤਾਪਮਾਨ ਨੂੰ '**ਗਰੀਨ ਹਾਊਸ ਪ੍ਰਭਾਵ**' ਕਹਿੰਦੇ ਹਨ। ਇਸ ਨਾਲ ਫ਼ਸਲੀ ਚੱਕਰ ਵਿੱਚ ਅੰਤਰ ਆਏਗਾ, ਪਹਾੜਾਂ 'ਤੇ ਪਏ ਗਲੇਸ਼ੀਅਰ ਅਤੇ ਬਰਫ਼ ਪਿਘਲ ਕੇ ਸਮੁੰਦਰੀ ਤਲ ਨੂੰ ਉੱਚਾ ਕਰਨਗੇ ਅਤੇ ਤੱਟੀ ਦੇਸ਼ਾਂ ਦੀ ਜ਼ਮੀਨ ਸਮੁੰਦਰ ਵਿੱਚ ਡੁੱਬ ਜਾਏਗੀ।

ਜਾਨਵਰਾਂ ਵਿੱਚ ਮਨੁੱਖ ਦੀ ਪਹੁੰਚ ਲਗਭਗ ਹਰ ਤਰ੍ਹਾਂ ਦੇ ਮੌਸਮ ਵਿੱਚ ਰਹਿਣ ਸਹਿਣ ਦੀ ਹੈ। ਹਰ ਮੌਸਮ ਵਿੱਚ ਸੈਕਸ ਅਤੇ ਜਣਨ ਕਿਰਿਆਵਾਂ ਦੀ ਸ਼ਕਤੀ ਉਪਲੱਬਧ ਹੋਣ ਕਾਰਨ ਜਨ-ਸੰਖਿਆ ਵਿੱਚ ਵਾਧਾ ਆਸਾਨੀ ਨਾਲ ਸੰਭਵ ਹੈ। ਆਬਾਦੀ ਨੂੰ ਕੰਟਰੋਲ ਵਿੱਚ ਰੱਖਣਾ ਮਨੁੱਖ ਦਾ ਆਪਣਾ ਫ਼ਰਜ਼ ਹੈ। ਆਬਾਦੀ ਦੇ ਨਾਲ ਆਲੇ-ਦੁਆਲੇ ਦਾ ਵਾਤਾਵਰਣ ਕਾਫ਼ੀ ਪ੍ਰਭਾਵਿਤ ਹੁੰਦਾ ਹੈ। ਉਦਾਹਰਣ ਦੇ ਤੌਰ 'ਤੇ ਜਾਨਵਰਾਂ ਦੀ ਸੰਖਿਆ ਵਧੇ ਤਾਂ ਲਗਾਤਾਰ ਵਧਦੇ ਜਾਨਵਰਾਂ ਦੀ ਗਿਣਤੀ ਭੁੱਖਮਰੀ ਦੀ ਸ਼ਿਕਾਰ ਹੋ ਜਾਂਦੀ ਹੈ ਜਾਂ ਉਸ ਨੂੰ ਦੂਸਰੇ ਵੱਡੇ ਜਾਨਵਰ ਖਾ ਕੇ



ਬਰਾਬਰ ਕਰ ਦਿੰਦੇ ਹਨ। ਪ੍ਰੰਤੂ ਮਨੁੱਖ ਕੋਲ ਬਚਣ ਦੇ ਕਈ ਸਾਧਨ ਹਨ; ਜਿਵੇਂ ਕਿ ਲੋੜ ਪੈਣ 'ਤੇ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਜਾਣਾ, ਕਾਲ ਪੈਣ 'ਤੇ ਭੋਜਨ ਦੀ ਢੋਆ-ਢੁਆਈ ਸੁਰੱਖਿਅਤ ਥਾਵਾਂ 'ਤੇ ਕਰਨਾ, ਖੇਤਾਂ ਵਿੱਚ ਫ਼ਸਲਾਂ ਉਗਾਉਣ ਦੀ ਸ਼ਕਤੀ ਵਧਾਉਣਾ, ਇੱਕੋ ਜਿਹਾ ਭੋਜਨ ਸਭ ਨੂੰ ਵੰਡਣਾ, ਖਾਣ ਵਾਲੇ ਪਦਾਰਥਾਂ ਨੂੰ ਜਮ੍ਹਾਂ ਕਰਕੇ ਰੱਖਣਾ, ਅਲੱਗ-ਅਲੱਗ ਤਰ੍ਹਾਂ ਦੇ ਭੋਜਨ ਪਕਾਉਣਾ, ਧਾਰਮਿਕ ਬਿਰਤੀ ਅਨੁਸਾਰ ਆਪਣੇ ਆਪ ਇਕ ਵਕਤ ਦਾ ਭੋਜਨ ਨਾ ਕਰਕੇ ਵਰਤ ਰੱਖਣਾ, ਆਧੁਨਿਕ ਤਕਨੀਕਾਂ ਰਾਹੀਂ ਰੱਖ-ਰਖਾਅ ਦੇ ਸੁਰੱਖਿਅਤ ਸਾਮਾਨ ਰੱਖਣਾ ਆਦਿ।

ਜਨ-ਸੰਖਿਆ ਦੇ ਵਾਧੇ ਕਾਰਨ ਭੁੱਖਮਰੀ, ਘੱਟ ਭੋਜਨ ਉਪਲੱਬਧ, ਬਿਮਾਰੀਆਂ, ਲੜਾਈ-ਝਗੜੇ ਅਤੇ ਕੁਦਰਤੀ ਬਲਾਵਾਂ ਹੜ੍ਹ ਅਤੇ ਭੁਚਾਲ ਜਨ-ਸੰਖਿਆ ਬਰਾਬਰ ਕਰਕੇ ਰੱਖਦੇ ਹਨ। ਇਕੋ ਤਰ੍ਹਾਂ ਦੇ ਜੀਵ ਆਪਣੀ ਹੀ ਪ੍ਰਜਾਤੀ ਨਾਲ ਮੁਕਾਬਲਾ ਕਰਦੇ ਹਨ। ਉਦਾਹਰਣ ਦੇ ਤੌਰ 'ਤੇ ਆਬਾਦੀ ਜ਼ਿਆਦਾ ਹੋਣ ਨਾਲ ਨਵੀਂ ਪੀੜ੍ਹੀ ਲਈ ਨੌਕਰੀਆਂ ਦੇ ਮੌਕੇ ਘਟ ਗਏ, ਪਰ ਮੁਕਾਬਲਾ ਵੱਧ ਹੈ। ਨਵੀਆਂ ਤਕਨੀਕਾਂ ਅਤੇ ਮਸ਼ੀਨਾਂ ਰਾਹੀਂ ਕੰਮ ਕਰਨ ਦੀ ਵਿਧੀ ਨਾਲ ਮਨੁੱਖ ਦੀ ਲੋੜ ਘੱਟ ਅਤੇ ਦਿਮਾਗ ਦੀ ਜ਼ਿਆਦਾ ਹੈ; ਜਿਵੇਂ ਕੰਪਿਊਟਰ 'ਤੇ ਇਕੱਲਾ ਬੈਠਾ ਮਾਹਰ ਫੈਕਟਰੀ ਦੇ ਕਈ ਕੰਮ ਇਕੱਲਾ ਹੀ ਕੰਟਰੋਲ ਕਰਦਾ ਹੈ, ਜਿੱਥੇ ਪਹਿਲਾਂ ਕਈ ਮਜ਼ਦੂਰ ਕੰਮ ਕਰਦੇ ਸਨ; ਭਾਵ ਇਹ ਹੈ ਕਿ ਸਾਨੂੰ ਜਨ-ਸੰਖਿਆ ਦੀ ਗਿਣਤੀ ਦੀ ਜ਼ਰੂਰਤ ਨਹੀਂ, ਪ੍ਰੰਤੂ ਗੁਣਵੰਤਾਂ ਦੀ ਲੋੜ ਹੈ। ਆਧੁਨਿਕ ਯੰਤਰਾਂ ਰਾਹੀਂ ਜਲਦੀ ਨਾਲ ਮੈਡੀਕਲ ਸਹੂਲਤਾਂ ਮਿਲਣ 'ਤੇ ਬਿਮਾਰੀਆਂ 'ਤੇ ਕਾਬੂ ਪਾਇਆ ਗਿਆ ਅਤੇ ਮਰਨ ਵਾਲਿਆਂ ਦੀ ਗਿਣਤੀ ਘਟ ਗਈ।

ਜਦੋਂ ਮਨੁੱਖ ਨੇ ਧਰਤੀ 'ਤੇ ਹੋਸ਼ ਸੰਭਾਲੀ ਉਦੋਂ ਆਰਗੈਨਿਕ ਸਿੱਕਾ, ਪਾਰਾ, ਜ਼ਿੰਕ, ਕਾਪਰ ਆਦਿ ਸਿਰਫ਼ ਨਿਸ਼ਚਿਤ ਜਗ੍ਹਾ 'ਤੇ ਮੌਜੂਦ ਸਨ। ਡੀ.ਡੀ.ਟੀ.ਸੀ. ਬੀ., ਮੈਲਾਥੀਨ ਅਤੇ ਬਿਨਜੀਨ ਹੋਂਦ ਵਿੱਚ ਨਹੀਂ ਆਏ ਸਨ। ਵਿਗਿਆਨਿਕ ਤਰੀਕਿਆਂ ਅਤੇ ਆਧੁਨਿਕ ਮਸ਼ੀਨਰੀ ਨੇ ਧਾਤੂਆਂ ਦੀ ਖੋਜ ਕੀਤੀ ਅਤੇ ਬਹੁਤ ਸਾਰੀਆਂ ਮਿਸ਼ਰਣ ਧਾਤਾਂ ਬਣਾਈਆਂ, ਜਿਹੜੀਆਂ ਪਹਿਲਾਂ ਧਰਤੀ 'ਤੇ ਉਪਲੱਬਧ ਨਹੀਂ ਸਨ। ਸਾਡਾ ਜੀਵਨ ਬਿਨਾਂ ਏਦਾਂ ਦੀਆਂ ਧਾਤੂਆਂ ਤੋਂ ਉਤਪੰਨ ਹੋਇਆ ਸੀ ਅਤੇ ਨਾ ਹੀ ਪੁਰਾਣੇ ਮਨੁੱਖ ਨੂੰ ਆਦਤ ਸੀ। ਅੱਜ ਇਹ ਸਾਰੇ ਮਿਸ਼ਰਣ ਧਾਤਾਂ ਹਰ ਜਗ੍ਹਾ ਭਰਪੂਰ ਹਨ। ਖੋਜੀਆਂ ਨੇ ਇਸ ਤੋਂ ਛੁਟਕਾਰਾ ਪਾਉਣ ਦੀ ਕੋਈ ਤਰਕੀਬ ਨਹੀਂ ਢੂੰਡੀ।

ਜ਼ਮੀਨ ਦੇ ਟੁਕੜੇ ਵਿੱਚੋਂ ਕਣਕ, ਮੱਕੀ, ਚਾਵਲ, ਸਬਜ਼ੀਆਂ, ਤੇਲ ਪਦਾਰਥ, ਬੀਜ, ਗੰਨਾ, ਚਾਰਾ ਆਦਿ ਦੀਆਂ ਵੱਧ ਝਾੜ ਵਾਲੀਆਂ ਫ਼ਸਲਾਂ ਬੀਜਣ ਦੀ ਲੋੜ ਆਬਾਦੀ ਦੀ ਮੰਗ ਨੂੰ ਪੂਰਾ ਕਰਨ ਲਈ ਕੀਤੀ ਗਈ। ਖੇਤੀਬਾੜੀ ਦੇ ਆਧੁਨਿਕ ਯੰਤਰਾਂ ਦੀ ਵਰਤੋਂ ਅਤੇ ਰਸਾਇਣਿਕ ਖਾਦਾਂ ਜ਼ਮੀਨ ਵਿੱਚੋਂ ਦੋਹਰੀਆਂ ਫ਼ਸਲਾਂ ਕੱਟਣ ਲਈ, ਜ਼ਮੀਨਾਂ ਦਾ ਦੁਰਉਪਯੋਗ ਕੀਤਾ ਗਿਆ। ਜ਼ਿਆਦਾ ਝਾੜ ਅਤੇ ਭੋਜਨ ਪ੍ਰਾਪਤੀ ਲਈ ਖ਼ਤਰਨਾਕ ਕੀੜਿਆਂ ਮਕੌੜਿਆਂ ਤੋਂ ਫ਼ਸਲਾਂ ਨੂੰ ਬਚਾਉਣ ਲਈ

ਜ਼ਹਿਰੀਲੀਆਂ ਕੀੜੇਮਾਰ ਦਵਾਈਆਂ ਦਾ ਛਿੜਕਾਅ ਕਰਨ ਨਾਲ ਜ਼ਮੀਨ ਨੂੰ ਖੋਰਾ ਲੱਗਿਆ। ਅੰਡੇ, ਮੀਟ ਅਤੇ ਦੁੱਧ ਦੀ ਮੰਗ ਪੂਰੀ ਕਰਨ ਲਈ ਨਵੀਂ ਕਿਸਮ ਦੀਆਂ ਮੱਝਾਂ, ਗਾਵਾਂ ਅਤੇ ਮੁਰਗੀਆਂ ਲਈ ਫ਼ਾਰਮ ਹਾਊਸ ਉਪਜਾਊ ਜ਼ਮੀਨਾਂ 'ਤੇ ਬਣਾਏ। ਗੁਦਾਮਾਂ ਵਿੱਚ ਜਮ੍ਹਾਂ ਅਨਾਜ ਨੂੰ ਸਹੀ ਰੱਖਣ ਲਈ ਕੀੜੇਮਾਰ ਦਵਾਈਆਂ ਦੀ ਵਰਤੋਂ ਨਾਲ ਆਲੇ-ਦੁਆਲੇ ਦੀ ਹਵਾ ਬਦਬੂਦਾਰ ਹੋਈ। ਫ਼ਸਲਾਂ ਦੇ ਵਾਧੂ ਪਦਾਰਥ ਜਿਵੇਂ ਕਣਕ, ਚਾਵਲਾਂ ਦੇ ਸਿੱਟੇ ਉਤਾਰ ਕੇ ਨਾੜ, ਮੱਕੀ ਦੇ ਗੁੱਲ, ਗੰਨੇ ਦੇ ਬਚੇ-ਖੁਚੇ ਟੁੱਕੜੇ, ਬੋਰੀਆਂ, ਸੁੱਕਾ ਚਾਰਾ, ਸੁੱਟਣ ਦੀ ਸਮੱਸਿਆ ਕਾਰਨ ਕਿਸਾਨਾਂ ਨੂੰ ਮਜ਼ਬੂਰਨ ਅੱਗ ਲਗਾ ਦੇਣ 'ਤੇ ਵਾਤਾਵਰਣ ਵਿੱਚ ਗੈਸ ਪ੍ਰਦੂਸ਼ਣ ਫੈਲਿਆ।

ਪਹਿਲਾਂ ਮਨੁੱਖ ਜੰਗਲ ਵਿੱਚ ਰਹਿੰਦਾ ਸੀ; ਫਿਰ ਉਸ ਨੇ ਅਰਾਮਦਾਇਕ ਘਰ ਧੁੱਪ, ਠੰਢ, ਮੀਂਹ ਅਤੇ ਹੜ੍ਹਾਂ ਤੋਂ ਬਚਣ ਲਈ ਬਣਾਏ। ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿੱਚ ਸੁਰੱਖਿਆ ਦੇ ਪ੍ਰਬੰਧ ਮਜ਼ਬੂਤ ਹੋਣ ਕਾਰਨ ਜਨ-ਸੰਖਿਆ ਦਾ ਵਾਧਾ ਸੰਭਵ ਹੈ। ੧੯੯੧ ਦੇ ਜਨ-ਸੰਖਿਆ ਦੇ ਅੰਕੜਿਆਂ ਅਨੁਸਾਰ ਕੁੱਲ ੮੫ ਕਰੋੜ ਦੇ ਕਰੀਬ ਆਬਾਦੀ ਸੀ ਅਤੇ ਹੁਣ ੧੦੦ ਕਰੋੜ ਤੋਂ ਉੱਪਰ ਟੱਪ ਚੁੱਕੀ ਹੈ। ੧੯੮੧ ਦੇ ਨੇੜੇ ਇਕ ਵਾਰ ੧੧ ਪ੍ਰਤੀਸ਼ਤ ਆਬਾਦੀ ਘਟੀ ਸੀ, ਪ੍ਰੰਤੂ ਫਿਰ ਇਸ ਵਿੱਚ ਲਗਾਤਾਰ ਵਾਧਾ ਮਾਲਥਸ ਦੀ ਥਿਊਰੀ ਵਾਂਗ ਚੱਲ ਰਿਹਾ ਹੈ। ਹਰ ਵਿਅਕਤੀ ਆਪਣੇ ਮਕਾਨ ਦੀ ਕਾਮਨਾ ਕਰਦਾ ਹੈ। ਮਕਾਨ ਬਣਾਉਣ ਲਈ ਇੱਟਾਂ ਅਤੇ ਸੀਮਿੰਟ ਜ਼ਮੀਨ ਦੀ ਖੁਦਾਈ ਅਤੇ ਖ਼ਾਸ ਤਰ੍ਹਾਂ ਦੇ ਪੱਥਰ ਵਿੱਚੋਂ ਤਿਆਰ ਹੁੰਦਾ ਹੈ। ਧਰਤੀ ਦੀ ਗੋਦ ਵਿੱਚੋਂ ਧਾਤਾਂ ਪੁੱਟ ਕੇ ਲੋਹਾ ਬਣਦਾ ਹੈ। ਰਾਜਸਥਾਨ ਤੋਂ ਪੱਥਰ ਖੋਦ ਕੇ ਜ਼ਮੀਨ ਨੂੰ ਖੋਖਲਾ ਕੀਤਾ ਜਾ ਰਿਹਾ ਹੈ ਅਤੇ ਲੱਕੜੀ ਦਰਖ਼ਤ ਕੱਟ ਕੇ ਮਿਲੀ। ਇਨ੍ਹਾਂ ਸਾਰੀਆਂ ਵਸਤੂਆਂ ਤੋਂ ਇਲਾਵਾ ਬੱਜਰੀ ਅਤੇ ਰੇਤਾ ਦੀ ਵਰਤੋਂ ਨੇ ਜ਼ਮੀਨ ਦੀ ਉਪਜਾਊ-ਸ਼ਕਤੀ ਅਤੇ ਵਾਹੁਣਯੋਗ ਜ਼ਮੀਨ ਘਟਾਈ ਹੈ। ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿੱਚ ਬਣਦੇ ਤੇਜ਼ੀ ਨਾਲ ਮਕਾਨ ਉਪਜਾਊ ਜ਼ਮੀਨ ਨੂੰ ਢੱਕੀ ਜਾ ਰਹੇ ਹਨ। ਸ਼ਹਿਰਾਂ ਵੱਲ ਦੌੜ ਅਤੇ ਨਵੀਆਂ ਉੱਸਰ ਰਹੀਆਂ ਬਸਤੀਆਂ ਵਿੱਚ ਕੂੜਾ-ਕਰਕਟ ਅਤੇ ਮਲਬਾ ਸੁੱਟਣ ਦੀ ਥਾਂ ਹੀ ਨਹੀਂ ਮਿਲਦੀ। ਰਸੋਈ ਘਰਾਂ ਵਿੱਚੋਂ ਨਿਕਲੇ ਸਬਜ਼ੀ ਤੇ ਫ਼ਲਾਂ ਦੇ ਛਿਲਕੇ, ਜੂਠ, ਰੱਦੀ ਬਚਿਆ-ਖੁਚਿਆ ਭੋਜਨ, ਕਾਗ਼ਜ਼, ਕੱਪੜੇ ਦੇ ਟੁਕੜੇ, ਚਮੜੇ ਦੇ ਜੁੱਤੇ, ਬਕਸੇ, ਪਲਾਸਟਿਕ ਦੇ ਲਿਫ਼ਾਫ਼ੇ, ਲੱਕੜੀ ਦੀਆਂ ਨਾਵਰਤਣਯੋਗ ਚੀਜ਼ਾਂ, ਟੁੱਟੇ ਡੱਬੇ, ਗੱਦੇ ਆਦਿ ਵੀ ਅਬਾਦੀ ਦੇ ਨਾਲ ਹੀ ਵਧੇ ਹਨ, ਜਿਨ੍ਹਾਂ ਨੂੰ ਸੁੱਟਣ ਦੀ ਸਮੱਸਿਆ ਖ਼ਾਸ ਤੌਰ 'ਤੇ ਪੁਰਾਣੇ ਵੱਡੇ ਸ਼ਹਿਰਾਂ ਵਿੱਚ ਗੰਭੀਰ ਹੈ। ਕੂੜੇ ਦੇ ਢੇਰ ਜ਼ਿਆਦਾ ਦੇਰ ਪਏ ਰਹਿਣ ਤਾਂ ਕਈ ਬਿਮਾਰੀਆਂ ਫੈਲਾਉਂਦੇ ਹਨ। ਅੱਗ ਲਗਾਈ ਜਾਵੇ ਤਾਂ ਉਸ ਵਿੱਚੋਂ ਨਿਕਲੀਆਂ ਬਦਬੂਦਾਰ ਗੈਸਾਂ ਨਾਲ ਸਾਹ ਦੀਆਂ ਬਿਮਾਰੀਆਂ ਹੁੰਦੀਆਂ ਹਨ। ਪਲਾਸਟਿਕ ਅਤੇ ਟਾਇਰਾਂ ਦੇ ਬਲਣ ਨਾਲ ਪੈਦਾ ਹੋਈ ਗੈਸ ਆਲੇ-ਦੁਆਲੇ ਦੇ ਲੋਕਾਂ ਦੇ ਫੇਫੜਿਆਂ ਨੂੰ ਨੁਕਸਾਨ ਪਹੁੰਚਾਉਂਦੀ ਹੈ। ਅਬਾਦੀ ਦੇ ਨਾਲ ਬਚੇ-ਖੁਚੇ ਵਾਧੂ ਪਦਾਰਥਾਂ ਦੇ ਭੰਡਾਰ ਪਹਿਲਾਂ ਨਾਲੋਂ ਕਈ ਗੁਣਾਂ ਜ਼ਿਆਦਾ ਪੈਦਾ ਹੋਏ ਹਨ ਅਤੇ ਉਨ੍ਹਾਂ ਨੂੰ ਸੁਰੱਖਿਅਤ ਰੱਖਣ ਅਤੇ ਟਰੀਟਮੈਂਟ ਦਾ



ਕੋਈ ਇੰਤਜ਼ਾਮ ਨਹੀਂ।

ਜੰਗਲਾਂ ਤੋਂ ਲੱਕੜੀ ਅਤੇ ਛੋਟੀਆਂ, ਵੱਡੀਆਂ ਨਿਰਮਿਤ ਵਸਤਾਂ ਦੀ ਮੰਗ ਵੀ ਆਬਾਦੀ ਨਾਲ ਹੀ ਵਧੀ ਹੈ। ੧੯੭੬ ਵਿੱਚ ਕੁਦਰਤੀ ਜੰਗਲਾਂ ਦਾ ਰਕਬਾ ਭਾਰਤ ਦੀ ਕੁੱਲ ਜ਼ਮੀਨ ਦਾ ੨੨.੮ ਪ੍ਰਤੀਸ਼ਤ ਦਰਖ਼ਤਾਂ ਨਾਲ ਢੱਕਿਆ ਹੋਇਆ ਸੀ; ਪ੍ਰੰਤੂ ੨੦.੩ ਦੇ ਤਾਜ਼ੇ ਅੰਕੜੇ ਅਤੇ ਸੈਟੇਲਾਈਟ ਫੋਟੋਆਂ ਦਰਸਾਉਂਦੀਆਂ ਹਨ ਕਿ ਸਿਰਫ਼ ੧੨.੮ ਪ੍ਰਤੀਸ਼ਤ ਕੁਦਰਤੀ ਜੰਗਲ ਬਚੇ ਹਨ ਜਦਕਿ ਦਰਖ਼ਤਾਂ ਨਾਲ ਢੱਕੀ ਧਰਤੀ ਦੀ ਸਟੈਂਡਰਡ ਦਰ ਜ਼ਮੀਨ ਦੇ ਕੁੱਲ ਰਕਬੇ ਦਾ ੩੩ ਪ੍ਰਤੀਸ਼ਤ ਸ਼ੁੱਧ ਅਤੇ ਸਾਫ਼ ਵਾਤਾਵਰਣ ਲਈ ਹੋਣਾ ਲਾਜ਼ਮੀ ਹੈ। ਜੰਗਲਾਂ ਦੇ ਆਸ-ਪਾਸ ਵੱਸਦੇ ਲੋਕਾਂ ਨੂੰ ਬਾਲਣ ਲਈ ਲੱਕੜੀ ਜੰਗਲਾਂ ਤੋਂ ਇਕੱਠੀ ਕਰਨ ਦੀ ਨਿਰਭਰਤਾ ਅਨੁਸਾਰ ੧੩੭ ਮਿਲੀਅਨ ਟਨ ਬਾਲਣ ਵਾਲੀ ਲੱਕੜੀ ਦੀ ਲੋੜ ਹੈ। ਦਰਖ਼ਤਾਂ ਦੀ ਅੰਧਾ-ਧੁੰਦ ਕਟਾਈ ਅਤੇ ਜੰਗਲ ਸੁਰੱਖਿਅਤ ਘੋਸ਼ਿਤ ਕਰਨ ਨਾਲ ਸਿਰਫ਼ ੪੨ ਮਿਲੀਅਨ ਟਨ ਲੱਕੜੀ ਬਾਲਣ ਲਈ ਮਿਲ ਰਹੀ ਹੈ। ਬਾਕੀ ਲੱਕੜ ਦੀ ਮੰਗ ਨੂੰ ਪ੍ਰਾਪਤ ਕਰਨ ਲਈ ਲੋਕ ਲੁਕ-ਛਿਪ ਕੇ ਚੋਰੀ ਜੰਗਲ ਦੇ ਅੰਦਰਲੇ ਪਾਸੇ ਘੁਸ ਕੇ ਲੱਕੜੀ ਕੱਟ ਕੇ ਗੁਜ਼ਾਰਾ ਕਰਦੇ ਹਨ। ਖੇਤੀਯੋਗ ਜ਼ਮੀਨ ਤਿਆਰ ਕਰਨ ਲਈ ਵੀ ਜੰਗਲ ਹਟਾਏ ਗਏ। ਪਸ਼ੂਆਂ ਦੀ ਗਿਣਤੀ ਵਧਣ ਨਾਲ ਚਰਾਗਾਹਾਂ ਖ਼ਤਮ ਹੋਣ ਕਿਨਾਰੇ ਹਨ। ਘਾਹ ਦੇ ਮੈਦਾਨਾਂ ਨੂੰ ਫ਼ਸਲਾਂ ਪੈਦਾ ਕਰਨ ਲਈ ਖੇਤਾਂ ਵਿੱਚ ਤਬਦੀਲ ਕਰਨ ਦੀ ਵਿਉਂਤਬੰਦੀ ਪਹਿਲਾਂ ਹੀ ਚੱਲ ਰਹੀ ਹੈ। ਸ਼ਿਵਾਲਿਕ ਦੀਆਂ ਨੀਵੀਆਂ ਪਹਾੜੀਆਂ 'ਤੇ ਨਵੇਂ ਜੰਮੇ ਦਰਖ਼ਤਾਂ ਦੀ ਕਟਾਈ ਨਾਲ ਭੂਮੀ ਦਾ ਖੁਰਨਾ ਪਹਿਲਾਂ ਨਾਲੋਂ ੧੬.੫ ਪ੍ਰਤੀਸ਼ਤ ਵਧ ਚੁੱਕਾ ਹੈ। ਸਿਲਟ ਦੀ ਸਮੱਸਿਆ ਉਤਪੰਨ ਹੋਈ ਹੈ।

ਜ਼ਮੀਨ ਦੀ ਉਪਜਾਊ ਉੱਪਰਲੀ ਪਰਤ ਪਤਲੀ ਹੋਣ ਕਾਰਨ ਝਾੜੀਆਂ ਅਤੇ ਘਾਹ ਸੁੱਕ ਗਏ ਹਨ। ਇਸ ਤੋਂ ਇਲਾਵਾ ਆਵਾਜਾਈ ਲਈ ਸੜਕਾਂ ਬਣਾ ਕੇ ਲੋਕਾਂ ਦੀ ਮੰਗ ਤਾਂ ਪੂਰੀ ਕੀਤੀ ਹੈ ਪ੍ਰੰਤੂ ਵਾਤਾਵਰਣ ਨਾਲ ਸੰਬੰਧਿਤ ਸਮੱਸਿਆਵਾਂ ਪੈਦਾ ਹੋਈਆਂ ਹਨ। ਪਹਾੜਾਂ 'ਤੇ ਜੰਗਲ ਹੋਣੇ ਸਾਫ਼ ਵਾਤਾਵਰਣ ਲਈ ਬਹੁਤ ਲਾਭਦਾਇਕ ਹਨ। ਅੱਜ ਪਹਾੜਾਂ ਤੋਂ ਜੰਗਲ ਅਲੋਪ ਹੋ ਰਹੇ ਹਨ। ਬਰਫ਼ ਦੇ ਤੋਦਿਆਂ ਦਾ ਆਕਾਰ ਘੱਟ ਹੋ ਰਿਹਾ ਹੈ। ਬਰਫ਼ ਦੀ ਸਥਿਰਤਾ ਉਚਾਈਆਂ 'ਤੇ ਪਹੁੰਚ ਗਈ ਹੈ। ਪਹਾੜਾਂ 'ਤੇ ਜੰਮੀ ਬਰਫ਼ ਹੀ ਨਦੀਆਂ ਨਾਲਿਆਂ ਤੇ ਦਰਿਆਵਾਂ ਦਾ ਪ੍ਰਮੁੱਖ ਸਰੋਤ ਹੈ। ਇਸ ਵਿੱਚ ਕਮੀ ਕਾਰਨ ਪਾਣੀ ਅਤੇ ਮੌਸਮ ਵਿੱਚ ਬਦਲਾਵ ਕੁਦਰਤੀ ਨਿਯਮ ਹੈ।

ਪਾਣੀ ਤੋਂ ਬਗੈਰ ਕੋਈ ਵੀ ਪ੍ਰਾਣੀ ਜੀਵਤ ਨਹੀਂ ਰਹਿ ਸਕਦਾ। ਪਾਣੀ ਦੀ ਖੱਪਤ ਦਿਨ-ਪ੍ਰਤੀ-ਦਿਨ ਇੰਨੀ ਜ਼ਿਆਦਾ ਹੋ ਰਹੀ ਹੈ ਕਿ ਮੁੜ ਪੂਰਤੀ ਦੀ ਦਰ ਬਹੁਤ ਘੱਟ ਹੈ। ਪੰਜਾਬ ਵਿੱਚ ਸਿੰਚਾਈ ਲਈ ਸਾਫ਼ ਪਾਣੀ ਜ਼ਮੀਨ ਵਿੱਚੋਂ ਮੋਟਰਾਂ ਨਾਲ ਕੱਢਿਆ ਜਾਂਦਾ ਹੈ। ਪੱਛਮੀ ਪੰਜਾਬ ਵਿੱਚ ਜ਼ਮੀਨ ਦੇ ਹੇਠਾਂ ਪਾਣੀ ਓਨੀ ਦੂਰ ਨਹੀਂ ਜਿੰਨਾ ਕਿ ਦੋਆਬਾ ਅਤੇ ਉੱਤਰੀ ਪੰਜਾਬ ਵਿੱਚ। ਕਈ ਜਗ੍ਹਾ 'ਤੇ ਪਾਣੀ ਖਾਰਾ ਹੋ ਚੁੱਕਾ ਹੈ ਅਤੇ ਸੇਮ ਨਾਲ ਭੂਮੀ ਖੇਤੀ ਦੇ ਕਾਬਲ ਨਹੀਂ ਰਹੀ। ਵਧਦੀ ਅਬਾਦੀ ਨਾਲ ਸੀਵਰੇਜ, ਮਲ-ਮੂਤਰ, ਕੱਪੜੇ ਧੋਣ, ਨਹਾਉਣ ਲਈ ਸਾਬਣ ਅਤੇ ਪਾਊਡਰ,

ਸੈੱਪਟਿਕ (Septic) ਟੈਂਕ, ਚੋਆ ਟੈਂਕ ਵਿੱਚੋਂ ਰਸਾਇਣ ਜ਼ਮੀਨ ਵਿੱਚ ਦੀ ਰਿਸ ਕੇ ਪਾਣੀ ਦੇ ਪੱਤਣ ਤਕ ਪਹੁੰਚ ਰਹੇ ਹਨ। ਇਸੇ ਲਈ, ਪੰਜਾਬ ਦੇ ਕਈ ਸ਼ਹਿਰਾਂ ਦਾ ਜ਼ਮੀਨ ਹੇਠਲਾ ਪਾਣੀ ਪੀਣ ਦੇ ਲਾਇਕ ਨਹੀਂ ਰਿਹਾ।

ਪਹਿਲਾਂ ਮਨੁੱਖ ਨੂੰ ਸੰਤੁਲਿਤ ਖ਼ੁਰਾਕ ਬਾਰੇ ਕੋਈ ਜਾਣਕਾਰੀ ਨਹੀਂ ਸੀ। ਮਰਨ ਦੀ ਗਿਣਤੀ ਜਨਮ ਤੋਂ ਕਿਤੇ ਵੱਧ ਸੀ ਅਤੇ ਪ੍ਰਤੀ ਸਕੇਅਰ ਕਿਲੋਮੀਟਰ ਆਬਾਦੀ ਬਹੁਤ ਘੱਟ ਸੀ। ੧੯੫੦ ਤੋਂ ਬਾਅਦ ਉਦਯੋਗਿਕ ਕ੍ਰਾਂਤੀ ਨੇ ਮਨੁੱਖ ਲਈ ਅਰਾਮਦਾਇਕ ਚੀਜ਼ਾਂ ਦੀ ਪ੍ਰਾਪਤੀ ਕਰਕੇ ਨਵਾਂ ਯੁੱਗ ਸ਼ੁਰੂ ਕੀਤਾ ਅਤੇ ਜਨ-ਸੰਖਿਆ ਦੀ ਗਿਣਤੀ ਉੱਪਰ ਉੱਠੀ। ਮਰਨ ਦੀ ਦਰ ਪਹਿਲੇ ੧੦ ਸਾਲਾਂ ਦੇ ਮੁਕਾਬਲੇ ੩੦ ਫ਼ੀ ਸਦੀ ਘਟ ਗਈ। ਅੰਧ-ਵਿਸ਼ਵਾਸੀ ਲੋਕ ਅਜੇ ਵੀ ਦੋ ਤੋਂ ਵੱਧ ਬੱਚਿਆਂ ਨੂੰ ਰੱਬ ਦੀ ਦਾਤ ਅਤੇ ਬੁਢਾਪੇ ਦੀ ਲਾਠੀ ਸਮਝਦੇ ਹਨ। ਉਦਯੋਗੀਕਰਣ ਨਾਲ ਕੁਦਰਤੀ ਸੋਮਿਆਂ ਦੀ ਤਸਕਰੀ ਹੋਈ ਅਤੇ ਊਰਜਾ ਖ਼ਰਚ ਕਰਨ ਨਾਲ ਕਾਰਬਨ ਡਾਇਆਕਸਾਈਡ ਦੀ ਹਵਾ ਵਿੱਚ ਅਨੁਪਾਤ ਵਧੀ ਅਤੇ ਵਾਤਾਵਰਣ ਦਾ ਤਾਪਮਾਨ ਗਰਮ ਹੋਣ ਦਾ ਖ਼ਦਸ਼ਾ ਪੈਦਾ ਹੋ ਚੁੱਕਾ ਹੈ। ਭਾਰਤ ਕੋਲ ਸੰਸਾਰ ਦੇ ਕੁੱਲ ਰਕਬੇ ਦਾ ੨.੪੨ ਪ੍ਰਤੀਸ਼ਤ ਹਿੱਸਾ ਹੈ। ਪ੍ਰੰਤੂ ਜਨ-ਸੰਖਿਆ ੧੫.੫ ਪ੍ਰਤੀਸ਼ਤ ਹੈ। ੧੯੦੧ ਤੋਂ ੧੯੨੧ ਤਕ ਜਨ-ਸੰਖਿਆ ਦੇ ਗਰਾਫ਼ ਦੀ ਗਤੀ ਜ਼ਰਾ ਧੀਮੀ ਸੀ, ਪ੍ਰੰਤੂ ੧੯੨੧ ਤੋਂ ਬਾਅਦ ਇਕਦਮ ਉੱਪਰ ਉੱਠੀ ਅਤੇ ਬਿਨਾਂ ਕਿਸੇ ਰੋਕ-ਟੋਕ ਦੇ ਅੱਜ ਤਕ ਉੱਠਦੀ ਜਾ ਰਹੀ ਹੈ। ਅੱਜ ਇਕ ਸੌ ਕਰੋੜ ਤੋਂ ਉੱਪਰ ਆਬਾਦੀ ਨੂੰ ਭੋਜਨ ਉਪਲੱਬਧ ਕਰਵਾਉਣ ਲਈ ਖੇਤੀਬਾੜੀ ਦਾ ਰਕਬਾ ਵਧਾਉਣਾ ਪਊਗਾ।

ਵਿਕਸਿਤ ਦੇਸ਼ਾਂ ਨੇ ਪਿਛਲੀ ਸਦੀ ਦੌਰਾਨ ਉਦਯੋਗਿਕ ਕ੍ਰਾਂਤੀ ਰਾਹੀਂ ਕਾਫ਼ੀ ਪੈਸਾ ਕਮਾਇਆ। ਵਾਤਾਵਰਣ ਵਿੱਚ ਹਵਾ ਅਤੇ ਪਾਣੀ ਨੂੰ ਵਾਧੂ ਪਦਾਰਥਾਂ ਦੇ ਢੇਰਾਂ ਨਾਲ ਤੁੰਨ ਦਿੱਤਾ। ਜ਼ਮੀਨ ਵਿੱਚੋਂ ਧਾਤੂਆਂ ਕੱਢ ਕੇ ਕੁਦਰਤੀ ਖ਼ਜ਼ਾਨੇ ਖ਼ਾਲੀ ਕੀਤੇ। ਉਸ ਦੌਰਾਨ ਆਰਥਿਕ ਸਥਿਤੀ ਦੀ ਉੱਨਤੀ ੧੯੦ ਪ੍ਰਤੀਸ਼ਤ ਸੀ ਅਤੇ ਵਾਤਾਵਰਣ ਨੂੰ ਪਲੀਤ ਕਰਨ ਦੀ ਦਰ ੪੭੦ ਪ੍ਰਤੀਸ਼ਤ ਸੀ। ਮੋਟਰ ਗੱਡੀਆਂ ਬਣਾਉਣ ਵਾਲੀਆਂ ਕੰਪਨੀਆਂ ਨੇ ਆਬਾਦੀ ਨੂੰ ਮੁੱਖ ਰੱਖਦੇ ਹੋਏ ਕਈ ਸੌ ਗੁਣਾਂ ਗੱਡੀਆਂ ਬਣਾ ਕੇ ਮਾਰਕੀਟ ਵਿੱਚ ਉਤਾਰੀਆਂ। ਅੱਜ ਸੜਕਾਂ ’ਤੇ ਪੈਟਰੋਲ ਅਤੇ ਡੀਜ਼ਲ ਬਾਲ ਕੇ ਦੌੜ ਰਹੀਆਂ ਮੋਟਰਾਂ ਕਈ ਗੁਣਾਂ ਵਧੇਰੇ ਕਾਰਬਨ ਮੋਨੋਆਕਸਾਈਡ, ਕਾਰਬਨ ਆਕਸਾਈਡ, ਨਾਈਟਰੋਜਨ ਆਕਸਾਈਡ, ਅਤੇ ਸੂਖ਼ਮ ਸਖ਼ਤ ਕਣਾਂ ਦੀ ਮਿਲਾਵਟ ਕਰਕੇ ਹਵਾ ਨੂੰ ਖ਼ਰਾਬ ਕਰ ਰਹੀਆਂ ਹਨ। ਕੁਦਰਤੀ ਸੋਮਿਆਂ ਨਾਲ ਜੁੜੀਆਂ ਗੈਸਾਂ ਆਕਸੀਜਨ, ਨਾਈਟਰੋਜਨ, ਕਾਰਬਨ ਆਕਸਾਈਡ ਅਤੇ ਨਮੀ ਸੰਤੁਲਨ ਅਤੇ ਅਨੁਪਾਤ ਮਾਤਰਾ ਵਿੱਚ ਹਨ, ਤਾਂ ਵਾਤਾਵਰਣ ਅਨੁਕੂਲ ਹੈ। ਇਸ ਦੇ ਅਨੁਪਾਤ ਵਿੱਚ ਵਾਧਾ ਜਾਂ ਘਾਟਾ ਮਨੁੱਖੀ ਸਿਹਤ ਅਤੇ ਹੋਂਦ ਲਈ ਖ਼ਤਰੇ ਦੀ ਘੰਟੀ ਹੈ। ਭਾਵੇਂ ਭਾਰਤ ਨੇ ਹਰ ਖੇਤਰ ਵਿੱਚ ਬਹੁਤ ਪ੍ਰਗਤੀ ਕੀਤੀ ਹੈ, ਫਿਰ ਵੀ ਵਿਕਸਿਤ ਦੇਸ਼ਾਂ ਤੋਂ ਪਿੱਛੇ ਹੀ ਰਹੇਗਾ, ਕਿਉਂਕਿ ਵਿਕਸਿਤ ਦੇਸ਼ਾਂ ਦੀ ਜਨ-ਸੰਖਿਆ ਸਾਡੇ ਨਾਲੋਂ ਕਿਤੇ ਘੱਟ ਹੈ। ਭਾਰਤੀ ਪ੍ਰਗਤੀ ਉਸ ਦੀ ਵਧਦੀ ਜਨ-ਸੰਖਿਆ ਪਿੱਛੇ ਲੁਕ ਰਹੀ ਹੈ।

(੧ ਅਗਸਤ, ੨੦੦੪, ਨਵਾਂ ਜ਼ਮਾਨਾ ’ਚੋਂ ਧੰਨਵਾਦ ਸਹਿਤ!)



# ਵਾਤਾਵਰਨ ਪ੍ਰਤੀ ਜੇਕਰ ਅਜੇ ਵੀ ਜਾਗਰੂਕ ਨਾ ਹੋਏ ਤਾਂ ਬਹੁਤ ਜਲਦੀ ਮਾਰੂਥਲ ਬਣ ਜਾਵੇਗੀ ਇਹ ਧਰਤੀ

-ਸੁਦੇਸ਼ ਕੁਮਾਰ ਨਾਭਾ

ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਨੇ ਕਿਹਾ ਸੀ ਕਿ ਅਸੀਂ ਜਿੰਨਾ ਜ਼ਿਆਦਾ ਜੰਗਲਾਂ ਤੋਂ ਪ੍ਰਾਪਤ ਕਰਦੇ ਹਾਂ ਓਨਾ ਹੀ ਘੱਟ ਉਹਨਾਂ ਬਾਰੇ ਜਾਣਦੇ ਹਾਂ। ਮਿੱਟੀ, ਜੰਗਲ, ਜਲ, ਜੀਵ-ਜੰਤੂ, ਹਵਾ, ਸਾਡੇ ਜੀਵਨ ਲਈ ਬੇਹੱਦ ਜ਼ਰੂਰੀ ਹਨ। ਇਹ ਸਾਡੇ ਮਿੱਤਰ ਹਨ। ਇਹਨਾਂ ਦੀ ਸੰਭਾਲ ਤੇ ਸੁਰੱਖਿਆ ਕਰਨੀ ਸਾਡੀ ਫ਼ਰਜ਼-ਏ-ਅੱਵਲ ਹੈ।

੫ ਜੂਨ ਦਾ ਦਿਨ ਵਿਸ਼ਵ-ਵਾਤਾਵਰਣ ਦੇ ਰੂਪ ਵਿੱਚ ਮਨਾਇਆ ਜਾਂਦਾ ਹੈ। ਵਾਤਾਵਰਣ ਜਿੰਨਾ ਸਾਫ਼-ਸਵੱਛ ਹੋਵੇਗਾ ਅਸੀਂ ਵੀ ਉਨੇ ਹੀ ਸਿਹਤਮੰਦ ਰਹਿ ਸਕਾਂਗੇ। ਸਾਡੀ ਪ੍ਰਿਥਵੀ ਵਿਲੱਖਣ ਹੈ, ਕਿਉਂਕਿ ਵਾਤਾਵਰਣ ਦੀ ਦ੍ਰਿਸ਼ਟੀ ਤੋਂ ਇਹ ਨਾ ਸਿਰਫ਼ ਸਾਡੇ ਲਈ ਬਲਕਿ ਜੀਵ-ਜੰਤੂਆਂ ਦੇ ਰਹਿਣ ਦੇ ਲਈ ਵੀ ਅਨੁਕੂਲ ਹੈ। ਪਾਣੀ ਬਿਨਾਂ ਮਨੁੱਖ, ਜੀਵ-ਜੰਤੂ ਤੇ ਪੌਦਿਆਂ ਦੀ ਹੋਂਦ ਨਹੀਂ ਰਹੇਗੀ। ਮੰਗਲ ਗ੍ਰਹਿ ’ਤੇ ਮਨੁੱਖ ਹਾਲੇ ਤਕ ਨਿਵਾਸ ਨਹੀਂ ਕਰ ਸਕਿਆ, ਕਿਉਂਕਿ ਉੱਥੇ ਪਾਣੀ ਉਪਲੱਬਧ ਨਹੀਂ ਹੈ।

ਵਣ, ਬਾਗ਼-ਬਗੀਚੇ ਅਨਮੋਲ ਰੱਬੀ ਦਾਤ ਹਨ। ਇਹਨਾਂ ਬਗੈਰ ਜੀਵਨ ਮੁਮਕਿਨ ਨਹੀਂ। ਜੰਗਲਾਂ, ਵਣਾਂ ਨੂੰ ਸਾਰੇ ਦੇਸ਼ਾਂ ਨੇ ਰਾਸ਼ਟਰੀ ਸੰਪਤੀ ਦਾ ਦਰਜਾ ਦਿੱਤਾ ਹੈ। ਪਰ ਅੱਜ ਮਨੁੱਖ ਪਦਾਰਥਵਾਦੀ ਤੇ ਸਵਾਰਥੀ ਹੋ ਕੇ ਉਦਯੋਗਾਂ, ਕਾਰਖ਼ਾਨਿਆਂ ਲਈ ਜੰਗਲਾਂ ਦੀ ਅੰਨ੍ਹੇਵਾਹ ਕਟਾਈ ਤੇ ਸਫ਼ਾਈ ਕਰ ਰਿਹਾ ਹੈ। ਕਾਲੋਨੀਆਂ, ਬਸਤੀਆਂ ਦੀ ਗਿਣਤੀ ਬੇਤਹਾਸ਼ਾ ਵਧ ਰਹੀ ਹੈ ਤੇ ਜੰਗਲਾਂ ਹੇਠ ਰਕਬਾ ਨਿਰੰਤਰ ਘਟਦਾ ਜਾ ਰਿਹਾ ਹੈ, ਜੋ ਕਿ ਖ਼ਤਰਨਾਕ ਰੁਝਾਨ ਹੈ। ਭਾਰਤ ਵਿੱਚ, ਵਿਸ਼ੇਸ਼ ਕਰਕੇ ਪੰਜਾਬ ਵਿੱਚ, ਜੰਗਲਾਂ ਹੇਠ ਰਕਬਾ ਚਿੰਤਾਜਨਕ ਪੱਧਰ ’ਤੇ ਸਿਮਟਣ ਕਾਰਨ ਪੰਜਾਬ ਦੀ ਹਰੀ-ਭਰੀ ਧਰਤੀ ਮਾਰੂਥਲ ਦਾ ਰੂਪ ਧਾਰ ਰਹੀ ਹੈ।

ਕਾਰਖ਼ਾਨਿਆਂ ਤੋਂ ਨਿਕਲਦਾ ਜ਼ਹਿਰੀਲਾ ਧੂੰਆਂ, ਵਾਹਨਾਂ ਆਦਿ ’ਚੋਂ ਨਿਕਲਦੀਆਂ ਜ਼ਹਿਰੀਲੀਆਂ ਗੈਸਾਂ ਅਤੇ ਪਾਲੀਥੀਨ ਦੀ ਜ਼ਿਆਦਾ ਵਰਤੋਂ ਸਾਡੇ ਚੁਗਿਰਦੇ ਨੂੰ ਗੰਧਲਾ ਕਰ ਰਹੇ ਹਨ। ਕਾਰਬਨਡਾਇਆਕਸਾਈਡ ਦੀ ਮਾਤਰਾ ਵਧ ਰਹੀ ਹੈ, ਧਰਤੀ ਦਾ ਤਾਪਮਾਨ ਵਧਦਾ ਜਾ ਰਿਹਾ ਹੈ। ਪਵਿੱਤਰ ਨਦੀਆਂ ਅਪਵਿੱਤਰ ਹੋ ਰਹੀਆਂ ਹਨ, ਸੁੱਕ ਰਹੀਆਂ ਹਨ। ਵਧਦੇ ਪ੍ਰਦੂਸ਼ਣ ਨੇ ਸਾਡੇ ਵਾਤਾਵਰਣ ਨੂੰ ਖ਼ਤਰੇ ਵਿੱਚ ਪਾ ਦਿੱਤਾ ਹੈ, ਜਿਸ ਨਾਲ ਮਨੁੱਖ ਦਮੇ ਤੇ ਸਾਹ ਵਰਗੇ ਰੋਗਾਂ ਦਾ ਸ਼ਿਕਾਰ ਹੋ ਰਿਹਾ ਹੈ। ਮਨੁੱਖ ਨੇ ਖੇਤੀ ਮਾਹਿਰਾਂ ਦੀ ਰਵਾਇਤੀ ਕਣਕ-ਝੋਨੇ ਦੇ ਫ਼ਸਲੀ ਚੱਕਰ ਨੂੰ ਤਿਆਗ ਕੇ ਫ਼ਸਲਾਂ ’ਚ ਵੰਨ-ਸੁਵੰਨਤਾ ਲਿਆਉਣ ਦੀ ਰਾਏ ਨੂੰ ਟਿੱਚ ਜਾਣਦੇ ਹੋਏ ਧਰਤੀ ਹੇਠਲੇ ਪਾਣੀ ਦਾ ਪੱਧਰ ਬਹੁਤ ਥੱਲੇ ਲੈ ਆਂਦਾ

ਹੈ। ਆਉਣ ਵਾਲੇ ਸਮੇਂ ਵਿੱਚ ਪਾਣੀ ਦੀ ਮਾਤਰਾ 'ਚ ਹੋਰ ਵੀ ਕਮੀ ਆਵੇਗੀ। ਵਾਤਾਵਰਣ ਦਾ ਸੰਤੁਲਨ ਵਿਗੜਨ ਨਾਲ ਮੌਸਮ ਵਿੱਚ ਤਬਦੀਲੀ ਆ ਰਹੀ ਹੈ। ਭਾਰਤ ਦੇ ਕਈ ਪ੍ਰਾਂਤਾਂ ਵਿੱਚ ਅਜਿਹੇ ਲੱਛਣ ਸਾਫ਼ ਦਿੱਸਣ ਲੱਗੇ ਹਨ।

ਰੁੱਖ, ਜੰਗਲ ਬੇਲੇ ਸਾਡੇ ਸੱਭਿਆਚਾਰ, ਸੰਸਕ੍ਰਿਤੀ 'ਚ ਵਿਸ਼ੇਸ਼ ਮਹੱਤਤਾ ਰੱਖਦੇ ਹਨ। ਬਿਰਹਾ ਦੇ ਸੁਲਤਾਨ ਪੰਜਾਬੀ ਕਵੀ ਸ਼ਿਵ ਕੁਮਾਰ ਬਟਾਲਵੀ ਰੁੱਖਾਂ ਨੂੰ ਆਪਣੇ ਪਰਿਵਾਰ ਦਾ ਮੈਂਬਰ ਮੰਨਦੇ ਹੋਏ ਲਿਖਦੇ ਹਨ:

ਕੁਝ ਰੁੱਖ ਮੈਨੂੰ, ਪੁੱਤ ਲੱਗਦੇ ਨੇ
ਕੁਝ ਰੁੱਖ ਲੱਗਦੇ ਮਾਵਾਂ।
ਕੁਝ ਰੁੱਖ ਨੂੰਹਾਂ ਧੀਆਂ ਲੱਗਦੇ
ਕੁਝ ਰੁੱਖ ਵਾਂਗ ਭਰਾਵਾਂ।
ਕੁਝ ਰੁੱਖ ਮੇਰੇ ਬਾਬੇ ਵਾਕਣ
ਪੱਤਰ ਟਾਵਾਂ ਟਾਵਾਂ।

ਸ਼ਾਸਤਰਾਂ ਵਿੱਚ ਇਕ ਰੁੱਖ ਨੂੰ ਦਸਾਂ ਪੁੱਤਰਾਂ ਦੇ ਬਰਾਬਰ ਮੰਨਿਆਂ ਗਿਆ ਹੈ। ਹਿੰਦੂ ਧਰਮ 'ਚ ਤੁਲਸੀ ਨੂੰ ਜਲ ਦੇਣ ਦੀ ਪ੍ਰੰਪਰਾ ਹੈ। "ਤ੍ਰਿਵੈਣੀ" ਦਾ ਘਰ 'ਚ ਲੱਗੇ ਹੋਣਾ ਚੰਗਾ ਸ਼ਗਨ ਸਮਝਿਆ ਗਿਆ ਹੈ। ਇਹ ਸਾਰੀਆਂ ਗੱਲਾਂ ਸਾਡੀ ਸੰਸਕ੍ਰਿਤੀ 'ਚ ਸਥਾਪਤ ਰੁੱਖਾਂ ਤੇ ਵਾਤਾਵਰਣ ਦੀ ਮਹੱਤਤਾ ਨੂੰ ਦਰਸਾਉਂਦੀਆਂ ਹਨ। ਖ਼ਾਲਸੇ ਦੀ ਸਥਾਪਨਾ ਦੇ ੩੦੦ ਸਾਲਾ ਸਮਾਗਮ ਮੌਕੇ ਮਹਾਂਪੁਰਸ਼ਾਂ ਦੁਆਰਾ ਇਕੱਠੀ ਹੋਈ ਸੰਗਤ ਨੂੰ ਪੌਦਿਆਂ ਦੀ ਪਨੀਰੀ ਪ੍ਰਸ਼ਾਦ ਦੇ ਰੂਪ ਵਿੱਚ ਸ਼ਰਧਾ ਨਾਲ ਦੇਣੀ ਇਕ ਸਿਹਤਮੰਦ ਰੁਝਾਨ ਤੇ ਪ੍ਰੰਪਰਾ ਦਾ ਆਗਾਜ਼ ਹੈ। ਅਜਿਹੇ ਯਤਨਾਂ ਨੂੰ ਸਮਾਜ ਸੇਵੀ ਸੰਸਥਾਵਾਂ ਵੱਡੇ ਪੱਧਰ 'ਤੇ ਜਾਰੀ ਰੱਖ ਕੇ ਆਪਣਾ ਉਸਾਰੂ ਰੋਲ ਅਦਾ ਕਰ ਸਕਦੀਆਂ ਹਨ।

ਵਾਤਾਵਰਣ ਦਿਵਸ ਸਿਰਫ਼ ਗੋਸ਼ਟੀਆਂ, ਭਾਸ਼ਣਾਂ ਤੇ ਚਰਚਾ ਤਕ ਸੀਮਿਤ ਨਾ ਹੋ ਕੇ ਵਣਾਂ ਦੀ ਸੁਰੱਖਿਆ ਕਰਨ ਦਾ ਦਿਵਸ ਹੈ। ਹਾਲੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਆਓ, ਅਸੀਂ ਸਾਰੇ ਮਿਲ ਕੇ ਹੰਭਲਾ ਮਾਰੀਏ ਅਤੇ ਇਸ ਸੰਕਲਪ 'ਤੇ ਚੱਲੀਏ ਕਿ '**ਹਰ ਮਨੁੱਖ ਜ਼ਰੂਰ ਲਾਵੇ ਇਕ ਰੁੱਖ**'। ਨਾ ਸਿਰਫ਼ ਰੁੱਖ ਲਾਵੇ ਸਗੋਂ ਇਸ ਦੀ ਸੰਭਾਲ ਕਰੇ, ਤਾਂ ਹੀ ਅਸੀਂ ਪੰਜਾਬ ਦੀ ਮਾਰੂਥਲ 'ਚ ਤਬਦੀਲ ਹੋ ਰਹੀ ਧਰਤੀ ਨੂੰ ਨਖਲਿਸਥਾਨ ਤੇ ਹਰਾ-ਭਰਾ ਬਣਾਉਣ ਦੀ ਕੋਸ਼ਿਸ਼ 'ਚ ਕਾਮਯਾਬ ਹੋ ਸਕਾਂਗੇ। ਨਹੀਂ ਤਾਂ ਆਉਣ ਵਾਲੀਆਂ ਪੀੜ੍ਹੀਆਂ/ਨਸਲਾਂ ਸਾਡੀ ਕੁਤਾਹੀ ਤੇ ਅਣਗਹਿਲੀ ਲਈ ਸਾਨੂੰ ਕਦੇ ਮੁਆਫ਼ ਨਹੀਂ ਕਰਨਗੀਆਂ।

(੫ ਜੂਨ, ੨੦੦੫ ਚੜ੍ਹਦੀ ਕਲਾ 'ਚੋਂ ਧੰਨਵਾਦ ਸਹਿਤ!)



# ਸਾਈਬਰ ਕ੍ਰਾਂਤੀ ਬਣ ਰਹੀ ਹੈ ਵਾਤਾਵਰਣ ਲਈ ਖ਼ਤਰਾ

**ਇਸ ਵਿੱਚ ਕੋਈ ਸੰਦੇਹ ਨਹੀਂ ਹੈ ਕਿ ਸੂਚਨਾ ਤਕਨਾਲੋਜੀ ਵਿੱਚ ਆਈ ਕ੍ਰਾਂਤੀ ਨਾਲ ਲੋਕ ਸੌਖੇ-ਸੌਖੇ ਤੇ ਇਕ ਦੂਜੇ ਦੀ ਪਹੁੰਚ ਵਿੱਚ ਮਹਿਸੂਸ ਕਰਨ ਲੱਗ ਪਏ ਹਨ; ਪਰ ਇਸ ਕ੍ਰਾਂਤੀ ਨੇ ਵਾਤਾਵਰਣ ਲਈ ਜਿਸ ਤਰ੍ਹਾਂ ਦੇ ਖ਼ਤਰੇ ਪੈਦਾ ਕਰ ਦਿੱਤੇ ਹਨ ਉਸ ਤੋਂ ਬਚਣ ਲਈ ਸਾਡੇ ਕੋਲ ਅਜੇ ਪੂਰੇ ਇੰਤਜ਼ਾਮ ਨਹੀਂ ਹਨ, ਜਦ ਕਿ ਉਨ੍ਹਾਂ ਖ਼ਤਰਿਆਂ ਤੋਂ ਬਚਣਾ ਮਨੁੱਖ ਲਈ ਬਹੁਤ ਲਾਜ਼ਮੀ ਹੈ। ਇਸ ਬਾਰੇ ਵਿਸਥਾਰ ਨਾਲ ਜਾਣਕਾਰੀ ਦੇ ਰਹੇ ਹਨ —ਸੁਰਿੰਦਰ ਮਚਾਕੀ**

ਸੂਚਨਾ ਤਕਨੀਕ 'ਚ ਹੋ ਰਹੇ ਕ੍ਰਾਂਤੀਕਾਰੀ ਵਿਕਾਸ ਨੇ ਬਿਨਾਂ ਸ਼ੱਕ ਅਜੋਕੇ ਮਨੁੱਖ ਦੀ ਜ਼ਿੰਦਗੀ ਸੌਖੀ ਤੇ ਖੁਸ਼ਗਵਾਰ ਬਣਾ ਦਿੱਤੀ ਹੈ, ਉਸ ਲਈ ਗਿਆਨ ਦੇ ਕਈ ਨਵੇਂ ਦਿਸਹੱਦੇ ਖੋਲ੍ਹ ਦਿੱਤੇ ਹਨ, ਪਰ ਹੁਣ ਇਹ ਸੂਚਨਾ/ਸਾਈਬਰ ਕ੍ਰਾਂਤੀ ਵਾਤਾਵਰਣ ਲਈ ਗੰਭੀਰ ਖ਼ਤਰੇ/ਚੁਣੌਤੀਆਂ ਵੀ ਖੜ੍ਹੇ ਕਰ ਰਹੀ ਹੈ। ਮੋਬਾਈਲ ਫ਼ੋਨ, ਕੰਪਿਊਟਰ, ਲੈਪਟਾਪ, ਫ਼ੈਕਸ ਤੇ ਟੀ.ਵੀ. ਵਰਗੇ ਸੰਚਾਰ ਸਾਧਨਾਂ ਦੇ ਅਤੀ ਆਧੁਨਿਕ ਮਾਡਲ ਇਲੈਕਟਰੋਨਿਕ ਗਾਰਬੇਜ਼/ਕੂੜੇ ਦੇ ਢੇਰਾਂ ਨੂੰ ਵੀ ਵਧਾ ਰਹੇ ਹਨ। ਇਸ 'ਈ' ਵੇਸਟੇਜ਼/ਜ਼ੰਕ ਕਚਰੇ ਨੇ ਪਹਿਲਾਂ ਹੀ ਮਲੀਨ ਚੁਗਿਰਦੇ ਨੂੰ ਹੋਰ ਮਲੀਨ ਕਰਨਾ ਸ਼ੁਰੂ ਕਰ ਦਿੱਤਾ ਹੈ ਜਿਸ ਦਾ ਸਮੁੱਚੀ ਕਾਇਨਾਤ 'ਤੇ ਮਾਰੂ ਅਸਰ ਹੋ ਰਿਹਾ ਹੈ। ਇਨ੍ਹਾਂ ਅਤੀ ਆਧੁਨਿਕ ਸੰਚਾਰ ਸਾਧਨਾਂ ਦੀ ਵਰਤੋਂ ਕਰਦਿਆਂ ਅੱਜ ਦਾ ਮਨੁੱਖ ਇਸ ਮਾਰੂ ਅਸਰ ਤੋਂ ਅਵੇਸਲਾ ਹੈ। ਉਸ ਦਾ ਇਹ ਅਵੇਸਲਾਪਣ ਵਾਤਾਵਰਣ ਨੂੰ ਮਲੀਨ ਤਾਂ ਕਰ ਹੀ ਰਿਹਾ ਹੈ ਉਸ ਦੀ ਆਪਣੀ ਹੋਂਦ ਲਈ ਵੀ ਗੰਭੀਰ ਖ਼ਤਰੇ ਖੜ੍ਹੇ ਕਰ ਰਿਹਾ ਹੈ। ਇਸ ਅਵੇਸਲੇਪਣ 'ਤੇ ਚਿੰਤਾ ਕਰਦਿਆਂ ਗ਼ੈਰ-ਸਰਕਾਰੀ ਸੰਗਠਨ 'ਗਰੀਨ-ਪੀਸ' ਨੇ ਵੀ ਚਿਤਾਵਨੀ ਦਿੱਤੀ ਹੈ, "ਜੇ ਹੁਣੇ ਹੀ ਇਸ ਈ. ਕੂੜੇ ਦੇ ਵਾਤਾਵਰਣ ਅਤੇ ਸਿਹਤ 'ਤੇ ਪੈ ਰਹੇ ਬੁਰੇ ਪ੍ਰਭਾਵਾਂ ਨੂੰ ਨਾ ਰੋਕਿਆ ਤਾਂ ਆਉਣ ਵਾਲੀਆਂ ਨਸਲਾਂ ਜੈਨੇਟਿਕ/ਖ਼ਾਨਦਾਨੀ/ਵੰਸ਼ਿਕ ਬਿਮਾਰੀਆਂ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਜਾਣਗੀਆਂ।

ਸੂਚਨਾ ਤਕਨੀਕ 'ਚ ਤੇਜ਼ੀ ਨਾਲ ਹੋ ਰਹੇ ਵਿਕਾਸ ਨੇ ਇਨ੍ਹਾਂ ਸਾਧਨਾਂ ਦੀ ਉਮਰ ਵੀ ਛੋਟੀ ਕਰ ਦਿੱਤੀ ਹੈ। ੧੯੯੦ 'ਚ ਕੰਪਿਊਟਰ ਦੀ ਔਸਤ ਉਮਰ ੧੦ ਵਰ੍ਹੇ ਮਿਥੀ ਗਈ ਸੀ, ਹੁਣ ਇਹ ੩ ਕੁ ਵਰ੍ਹੇ ਹੀ ਰਹਿ ਗਈ ਹੈ। ਆਧੁਨਿਕ ਤੋਂ ਆਧੁਨਿਕ ਆ ਰਹੇ ਮਾਡਲ ਇਸ ਉਮਰ ਨੂੰ ਹੋਰ ਵੀ ਛੋਟੀ ਕਰ ਰਹੇ ਹਨ। ਇਸ ਦੇ ਨਾਲ ਹੀ ਉਹ ਬੇਕਾਰ ਹੋ ਚੁੱਕੇ ਸਾਧਨਾਂ ਕਬਾੜ ਨੂੰ ਵੀ ਵਧਾ ਰਹੇ ਹਨ। ਸੰਚਾਰ

ਸਾਧਨਾਂ ਦਾ ਇਹ ਕਬਾੜ ਅੱਜ ਵਿਸ਼ਵ ਵਿਆਪੀ ਸਮਰਾਟ ਸਮੱਸਿਆ ਬਣ ਗਿਆ ਹੈ।

ਵਿਕਸਿਤ ਮੁਲਕਾਂ 'ਚ 'ਈ' ਤਕਨਾਲੋਜੀ 'ਚ ਹੋ ਰਹੇ ਵਿਕਾਸ ਅਤੇ ਇਨ੍ਹਾਂ ਮੁਲਕਾਂ 'ਚ ਉੱਚੀ ਖ਼ਰੀਦ ਸ਼ਕਤੀ ਕਾਰਨ ਇਲੈਕਟਰੋਨਿਕ ਸਮਾਨ ਦੀ ਖਪਤ ਵੀ ਤੇਜ਼ੀ ਨਾਲ ਵਧ ਰਹੀ ਹੈ। ਵਾਧੂ/ਬੇਕਾਰ ਇਹ ਸਮਾਨ ਕੂੜੇ-ਕਬਾੜਾਂ 'ਚ ਬਦਲ ਜਾਂਦਾ ਹੈ। ਅਮਰੀਕਾ, ਬਰਤਾਨੀਆਂ ਤੇ ਯੂਰਪ ਦੇ ਕਈ ਹੋਰ ਮੁਲਕਾਂ ਲਈ ਇਸ ਕਬਾੜ ਨੂੰ ਸਮੇਟਣਾ ਵੱਡੀ ਚੁਣੌਤੀਜਨਕ ਮੁਸ਼ਕਲ ਬਣੀ ਹੋਈ ਹੈ। ਵਾਤਾਵਰਣ ਪ੍ਰਤੀ ਉੱਥੇ ਵਧ ਰਹੀ ਜਨ-ਚੇਤਨਾ 'ਰੀ-ਸਾਈਕਲਿੰਗ' ਦੌਰਾਨ ਨਿਕਲਦੀਆਂ ਵਿਸ਼ੈਲੀਆਂ ਗੈਸਾਂ ਤੇ ਸਵਾਦ ਕਰਕੇ ਇਸ ਦੀ ਰੀਸਾਈਕਲਿੰਗ 'ਤੇ ਸਰਕਾਰਾਂ ਨੂੰ ਪਾਬੰਦੀਆਂ ਲਾਉਣ ਲਈ ਮਜਬੂਰ ਕਰ ਰਹੀ ਹੈ। ਵਾਤਾਵਰਣ ਅਤੇ ਸਿਹਤ 'ਤੇ ਇਸ ਕੂੜੇ ਦੇ ਹੁੰਦੇ ਮਾੜੇ ਅਸਰ ਬਾਰੇ ਵਧ ਰਹੀ ਜਨ ਚੇਤਨਾ ਕਾਰਨ "ਕੰਪਿਊਟਰ ਮਸਟ ਬੀ ਗਰੀਨਰ" ਵਰਗੇ ਨਾਅਰੇ ਉਦੇ ਹੋ ਰਹੇ ਹਨ।

ਈ ਵੇਸਟੇਜ਼ ਰੀ-ਪ੍ਰੋਸੈਸਿੰਗ ਵਿਰੁੱਧ ਪ੍ਰਚੰਡ ਹੋ ਰਹੀ ਜਨ-ਚੇਤਨਾ ਕਰਕੇ ਇਸ ਕੂੜੇ ਦੇ ਉੱਥੇ ਅੰਬਾਰ ਲੱਗ ਰਹੇ ਹਨ। ਇਕ ਸਰਵੇਖਣ ਅਨੁਸਾਰ ਸਵਿੱਟਜ਼ਰਲੈਂਡ ਵਿੱਚ ਹਰ ਵਰ੍ਹੇ ੬੬,੦੪੨ ਟਨ, ਇੰਗਲੈਂਡ 'ਚ ੯੧,੫੦੦ ਟਨ, ਅਮਰੀਕਾ 'ਚ ੨,੧੨੪,੪੦੦ ਟਨ, ਤਾਇਵਾਨ ਵਿੱਚ ੧੪,੦੩੬ ਟਨ, ਥਾਈਲੈਂਡ ਵਿੱਚ ੬੦,੦੦੦, ਡੈਨਮਾਰਕ ਵਿੱਚ ੧,੧੮,੦੦੦, ਕੈਨੇਡਾ 'ਚ ੬੭,੦੦੦ ਟਨ, ਇਹ ਕਚਰਾ ਇਕੱਠਾ ਹੋ ਰਿਹਾ ਹੈ। ਇਸ ਵਿੱਚੋਂ ਜ਼ਿਆਦਾਤਰ ਈ ਵੇਸਟੇਜ਼, ਟੀ.ਵੀ., ਰੇਡੀਓ ਅਤੇ ਆਡੀਓ ਕੰਪਿਊਟਰ ਤੇ ਹੋਰ ਆਫ਼ਿਸ ਯੰਤਰ, ਵੈਕਿਊਮ ਕਲੀਨਰ, ਘਰਾਂ ਵਿਚਲੇ ਬਿਜਲੀ ਉਪਕਰਣ ਏ.ਸੀ, ਗੀਜ਼ਰ, ਫਰਿੱਜ਼ ਅਤੇ ਹੋਰ ਉਪਕਰਨਾਂ ਨਾਲ ਜਮ੍ਹਾਂ ਹੋ ਰਿਹਾ ਹੈ।

ਵਾਤਾਵਰਣ ਮਾਹਿਰ ਧਰਤੀ ਦੀ ਕਵਚ ਸੁਰੱਖਿਆ ਛਤਰੀ ਓਜ਼ੋਨ ਪਰਤ ਦੇ ਸੁਰਾਖ ਲਈ ਵੀ ਗਰੀਨ ਹਾਊਸ ਗੈਸਾਂ ਦੇ ਅਸਾਵੇਂਪਣ ਨੂੰ ਜ਼ਿੰਮੇਵਾਰ ਮੰਨਦੇ ਹਨ। ਉਨ੍ਹਾਂ ਅਨੁਸਾਰ "ਇਸ ਵਧ ਰਹੇ ਅਸੰਤੁਲਨ ਦਾ ਕਾਰਨ ਨਿੱਤ ਵਧ ਰਿਹਾ ਇਹ 'ਈ' ਕਬਾੜ ਵੀ ਹੈ। ਦਿਨੋ-ਦਿਨ ਵਧ ਰਿਹਾ ਇਹ ਕੂੜਾ ਗਰੀਨ ਹਾਊਸ ਗੈਸਾਂ ਦੇ ਅਸਾਵੇਂਪਣ ਵਧਾ ਰਿਹਾ ਹੈ। ਇਹ ਅਸਾਵਾਂਪਣ ਓਜ਼ੋਨ ਪਰਤ ਦੇ ਵਧ ਰਹੇ ਸੁਰਾਖ ਨੂੰ ਰੋਕਣ/ਸੀਊਣ 'ਚ ਵੱਡੀ ਰੁਕਾਵਟ ਖੜ੍ਹੀ ਕਰ ਰਿਹਾ ਹੈ। ਇਸ ਕਰਕੇ ਵਾਤਾਵਰਣ 'ਚ ਮਲੀਨਤਾ ਖ਼ਤਰੇ ਦੇ ਸਭ ਹੱਦ-ਬੰਨੇ ਤੋੜ ਕੇ ਵਧ ਰਹੀ ਹੈ। ਮਲੀਨ ਵਾਤਾਵਰਣ ਮੌਸਮ ਵਿੱਚ ਵੀ ਹੈਰਾਨੀਜਨਕ ਤਬਦੀਲੀਆਂ ਲਿਆ ਰਿਹਾ ਹੈ ਤੇ ਜੈਵਿਕ ਜੀਵਨ ਲਈ ਵੀ ਗੰਭੀਰ ਔਕੜਾਂ ਖੜ੍ਹੀਆਂ ਕਰ ਰਿਹਾ ਹੈ।

ਵਿਕਸਿਤ ਮੁਲਕਾਂ ਦੇ ਮੁਕਾਬਲੇ ਏਸ਼ਿਆਈ ਮੁਲਕਾਂ 'ਚ ਵਾਤਾਵਰਣ ਪ੍ਰਤੀ ਘੱਟ ਚੇਤਨਾ ਤੇ ਇੱਥੋਂ ਦੇ ਨਰਮ ਕਾਨੂੰਨਾਂ ਕਰਕੇ ਇਸ ਕਬਾੜ ਦੀ ਰੀਪ੍ਰੋਸੈਸਿੰਗ



ਸੌਖੀ ਤੇ ਸਸਤੀ ਹੈ। ਇਸ ਲਈ ਵਿਕਸਿਤ ਮੁਲਕਾਂ ਨੇ ਆਪਣਾ ਇਹ ਖ਼ਤਰਨਾਕ ਕਬਾੜ ਇਨ੍ਹਾਂ ਮੁਲਕਾਂ ਨੂੰ ਢੋਣਾ ਸ਼ੁਰੂ ਕੀਤਾ ਹੈ। ਭਾਰਤ 'ਚ ਹੀ ੨੦ ਤੋਂ ੨੫ ਹਜ਼ਾਰ ਟਨ ਹਰ ਵਰ੍ਹੇ ਇਹ ਕਬਾੜ ਆ ਰਿਹਾ ਹੈ। ਇਸ ਤੋਂ ਇਲਾਵਾ ਮੁੰਬਈ 'ਚ ਹਰ ਵਰ੍ਹੇ ਕਰੀਬ ੧੧,੦੦੦ ਟਨ, ਦਿੱਲੀ 'ਚ ੯੭,੦੦੦ ਟਨ, ਬੰਗਲੌਰ 'ਚ ੪੬,੦੦੦ ਟਨ, ਚੇਨੱਈ 'ਚ ੪੧੦੦ ਟਨ ਤੋਂ ਵੱਧ ਇਹ ਕਬਾੜ ਪੈਦਾ ਹੋ/ਨਿਕਲ ਰਿਹਾ ਹੈ। ਪੰਜਾਬ ਦਾ ਮੁਹਾਲੀ ਜਿੱਥੇ ਈ ਟੈਕਨਾਲੋਜੀ ਸਿਟੀ ਵਜੋਂ ਵਿਕਸਿਤ ਹੋ ਰਿਹਾ ਹੈ ਉੱਥੇ ਇਸ ਕਬਾੜ ਦੇ ਡੰਪ-ਯਾਰਡ ਵਜੋਂ ਵੀ ਵਿਕਸਿਤ ਹੋ ਰਿਹਾ ਹੈ।

ਏਸ਼ਿਆਈ ਮੁਲਕਾਂ 'ਚ ਇਹ ਕਬਾੜ ਜਮ੍ਹਾਂ ਕਰਨ ਦੀ ਖ਼ਤਰਨਾਕ ਪ੍ਰਵਿਰਤੀ ਵੀ ਵਧ ਰਹੀ ਹੈ। ਆਉਣ ਵਾਲੇ ਕੁਝ ਵਰ੍ਹਿਆਂ 'ਚ ਹੀ ਇਸ ਨਾਲ ਵਿਸਫੋਟਕ ਹਾਲਾਤ ਪੈਦਾ ਹੋਣ ਦਾ ਡਰ ਹੈ। ਸਮੱਸਿਆ ਇਹ ਨਹੀਂ ਕਿ ਵਿਕਸਿਤ ਮੁਲਕ ਵਿਸ਼ਵ ਦੇ ਗ਼ਰੀਬ ਤੇ ਵਿਕਾਸਸ਼ੀਲ ਮੁਲਕਾਂ ਨੂੰ ਆਪਣੇ 'ਈ' ਗਾਰਬੇਜ਼ ਦੇ ਡੰਪਿੰਗ ਯਾਰਡ ਵਜੋਂ ਵਰਤ ਰਹੇ ਹਨ ਸਗੋਂ ਸਮੱਸਿਆ ਇਹ ਵੀ ਹੈ ਕਿ ਇਹ ਮੁਲਕ ਵੀ ਆਪਣੇ ਕਾਰਪੋਰੇਟ ਸੈਕਟਰ ਦੇ ਸਵਾਰਥੀ ਹਿੱਤਾਂ ਦੀ ਪੂਰਤੀ ਲਈ ਇਸ ਸਮੱਸਿਆ ਨੂੰ ਆਪ ਦਾਅਵਤ ਦੇ ਰਹੇ ਹਨ। ਇਸ ਕਬਾੜ 'ਚੋਂ ਕੰਮ ਦੇ ਕੁਝ ਪੁਰਜ਼ੇ 'ਮੁਫ਼ਤ' 'ਚ ਕੱਢਣ ਫਿਰ ਇਸ ਦਾ ਚੋਖਾ ਮੁੱਲ ਵੱਟਣ ਦੀ ਵਧ ਰਹੀ ਭੁੱਖ/ਲਾਲਸਾ ਵਾਤਾਵਰਣ ਪ੍ਰਦੂਸ਼ਣ ਨੂੰ ਹੋਰ ਵਿਗਾੜ ਕੇ ਮਨੁੱਖੀ ਜੀਵਨ ਲਈ ਗੰਭੀਰ ਖ਼ਤਰੇ ਵੀ ਸਹੇੜ ਸਕਦੀ ਹੈ। ਇਸ ਦਾ ਕਿਆਸ ਨਾ ਤਾਂ ਇਸ ਸੈਕਟਰ ਨੂੰ ਹੈ ਤੇ ਨਾ ਹੀ ਇਨ੍ਹਾਂ ਮੁਲਕਾਂ ਦੀਆਂ ਸਰਕਾਰਾਂ ਨੂੰ।

ਸਖ਼ਤ ਵਾਤਾਵਰਣ ਤੇ ਕਿਰਤ ਕਾਨੂੰਨਾਂ ਕਰਕੇ ਜਿਸ ਕਬਾੜ ਦੀ ਰੀ-ਸਾਈਕਲਿੰਗ ਯੂਰਪੀ ਮੁਲਕਾਂ 'ਚ ੨੦ ਡਾਲਰ 'ਚ ਹੁੰਦੀ ਹੈ ਉਹ ਭਾਰਤ 'ਚ ਨਰਮਕਿਰਤ ਤੇ ਵਾਤਾਵਰਣ ਕਾਨੂੰਨਾਂ ਅਤੇ ਸਸਤੀ ਮਜ਼ਦੂਰੀ ਕਰਕੇ ਮਹਿਜ਼ ੪ ਡਾਲਰ 'ਚ ਹੁੰਦੀ ਹੈ। ਨੀਵੀਂ ਖ਼ਰੀਦ ਸ਼ਕਤੀ ਕਰਕੇ ਵਿਕਸਿਤ ਮੁਲਕਾਂ ਦੇ ਮੁਕਾਬਲੇ ਪੱਛੜੀ ਦੇਸੀ ਤਕਨੀਕ ਅਤੇ ਵਿਦੇਸ਼ੀ ਚੀਜ਼ ਪ੍ਰਤੀ ਕਰੇਜ਼ ਇਸ ਆਧੁਨਿਕ ਸੰਚਾਰ ਸਾਧਨਾਂ ਦੀ ਭਾਰਤ 'ਚ ਚੰਗੀ ਖੱਪਤ ਵੀ ਹੈ। ਇਸ ਕਰਕੇ ਇਸ ਕਬਾੜ ਦੀ ਭਾਰਤ 'ਚ ਆਮਦ ਵੀ ਤੇਜ਼ੀ ਨਾਲ ਵਧ ਰਹੀ ਹੈ।

ਕੰਪਿਊਟਰ 'ਚ ਆਮ ਤੌਰ 'ਤੇ ਤਾਂਬਾ, ਪਿੱਤਲ, ਇਸਪਾਤ, ਅਲਮੀਨੀਅਮ, ਸੋਨਾ, ਚਾਂਦੀ, ਪਲਾਟੀਨਮ, ਸਿੱਕਾ ਤੇ ਕੋਡੀਅਮ ਧਾਤਾਂ ਤੋਂ ਇਲਾਵਾ ਬੈਟਰੀ, ਕੱਚ ਤੇ ਪਲਾਸਟਿਕ ਵਗੈਰਾ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਧਾਤਾਂ ਹਾਸਲ ਕਰਨ ਲਈ ਅਤੇ ਕੰਪਿਊਟਰ, ਮੋਬਾਇਲ ਫ਼ੋਨ, ਲੈਪਟਾਪ, ਬੈਟਰੀਆਂ, ਕੰਡੈਂਸਰ/ਕਪੈਸਟਰਜ਼, ਮਾਈਕਰ ਚਿਪ, ਸੀ.ਡੀ. ਫ਼ਲਾਪੀ, ਫ਼ੈਕਸ ਤੇ ਫ਼ੋਟੋ ਸਟੇਟ ਮਸ਼ੀਨਾਂ 'ਚ ਕੰਮ ਆ ਸਕਣ ਵਾਲੇ ਪਾਰਟਸ ਕੱਢਣ ਲਈ ਵਰਤੇ ਜਾਂਦੇ ਢੰਗ ਵੀ ਆਤਮਘਾਤੀ ਸਾਬਤ ਹੋ ਸਕਦੇ/ਹੁੰਦੇ ਹਨ। ਇਸ ਕਬਾੜ ਨੂੰ ਸਾੜਿਆ ਜਾਂਦਾ ਹੈ ਜਾਂ ਫਿਰ ਤੇਜ਼ ਤੇਜ਼ਾਬਾਂ ਜਾਂ

ਰਸਾਇਣਾਂ ਵਿੱਚ ਡੋਬਿਆ ਜਾਂਦਾ ਹੈ। ਇਸ ਦੌਰਾਨ ਕਲੋਰੀਨ, ਬਰੀਮੀਨ ਯੁਕਤ ਪਦਾਰਥ, ਵਿਸ਼ੈਲੀਆਂ ਗੈਸਾਂ, ਫ਼ੋਟੋ ਐਕਟਿਵ ਤੇ ਜੈਵਿਕ ਸਕਾਰਤਾ/ਲਾਗ ਵਾਲੇ ਪਦਾਰਥ ਰਸਾਇਣ ਤੇ ਪਲਾਸਟਿਕ ਸਮੇਤ ਇਕ ਹਜ਼ਾਰ ਤੋਂ ਵੀ ਵਧ ਵਾਤਾਵਰਣ ਤੇ ਮਨੁੱਖੀ ਸਿਹਤ ਲਈ ਮਾਰੂ ਪਦਾਰਥ ਨਿਕਲਦੇ ਹਨ। ਇਹ ਰੀ-ਸਾਈਕਲਿੰਗ ਕਰਨ ਵਿੱਚ ਕੰਮ ਕਰਦੇ ਮਜ਼ਦੂਰਾਂ 'ਤੇ ਵੀ ਜਾਨ-ਲੇਵਾ ਅਸਰ ਕਰਦੇ ਹਨ। ਇਨ੍ਹਾਂ ਦੇ ਖ਼ੂਨ 'ਚ ਇਹ ਪਦਾਰਥ ਖ਼ਤਰਨਾਕ ਹਾਲਤ ਤਕ ਰਲ ਜਾਂਦੇ ਹਨ ਤੇ ਉਨ੍ਹਾਂ ਨੂੰ ਅਪੰਗ ਬਣਾ ਕੇ 'ਸਲੋਅ ਡੈੱਥ' ਦੇ ਰਾਹ ਤੋਰਦੇ ਹਨ। ਵੱਡਿਆਂ ਨਾਲੋਂ ਬੱਚੇ ਇਸ ਕੰਮ 'ਚ ਵੱਧ ਹਨ। ਇਸ ਲਈ ਉਹ ਇਸ ਦੀ ਮਾਰ ਵੀ ਵੱਧ ਸਹਿੰਦੇ ਹਨ। ਇਸ ਦੌਰਾਨ ਕਈ ਤਰ੍ਹਾਂ ਦੀਆਂ ਜ਼ਹਿਰੀਲੀਆਂ ਗੈਸਾਂ ਵੀ ਪੈਦਾ ਹੁੰਦੀਆਂ ਹਨ, ਜਿਹੜੀਆਂ ਹਵਾ ਨੂੰ ਜ਼ਹਿਰੀਲਾ ਕਰਦੀਆਂ ਹਨ ਤੇ ਇਹ ਵਰ੍ਹਿਆਂ ਬੱਧੀ ਹਵਾ 'ਚ ਰਹਿੰਦੀਆਂ ਹਨ। ਇਸ ਦੀ ਰਹਿੰਦ-ਖੂੰਦ ਧਰਤੀ ਉੱਤਲੇ ਤੇ ਹੇਠਲੇ ਪਾਣੀ ਨੂੰ ਵੀ ਦੂਸ਼ਿਤ ਕਰਦੀ ਹੈ। ਇਸ ਕਬਾੜ 'ਚ ਆਈ ਘਾਤਕ ਸਮੱਗਰੀ ਦੇ ਵਿਸਫੋਟ ਹੋਣ ਕਰਕੇ ਜਾਨੀ ਤੇ ਮਾਲੀ ਨੁਕਸਾਨ ਹੋਣ ਦੀਆਂ ਘਟਨਾਵਾਂ ਵਾਪਰਦੀਆਂ ਹੀ ਰਹਿੰਦੀਆਂ ਹਨ।

ਮੋਬਾਈਲ ਫ਼ੋਨ 'ਚ ਵੀ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ। ਆਏ ਦਿਨ ਵਧ ਰਹੇ ਤੇ ਬਦਲ ਰਹੇ ਮਾਡਲਾਂ ਕਰਕੇ ਬੇਕਾਰ ਫ਼ੋਨਾਂ 'ਚ ਵੀ ਵਾਧਾ ਤੇਜ਼ ਹੋ ਰਿਹਾ ਹੈ। ਅੱਗੋਂ ਇਹ ਕਬਾੜ ਬਣ ਕੇ ਸਮੱਸਿਆ ਨੂੰ ਹੋਰ ਭਿਆਨਕ ਦਸ਼ਾ ਤੇ ਦਿਸ਼ਾ ਦੇ ਰਿਹਾ ਹੈ। ਵਿਕਸਿਤ ਮੁਲਕਾਂ ਦੇ 'ਆਊਟ ਡੇਟਿਡ' ਮਾਡਲਾਂ ਦੀਆਂ ਖੇਪਾਂ ਭਾਰਤ ਸਮੇਤ ਏਸ਼ਿਆਈ ਮੁਲਕਾਂ 'ਚ ਧੜਾਧੜ ਆ ਰਹੀਆਂ ਹਨ। ਸਸਤਾ ਹੋਣ ਕਰਕੇ ਇਸ ਦਾ ਵਾਤਾਵਰਣ ਅਤੇ ਆਰਥਿਕਤਾ 'ਤੇ ਵੀ ਮਾਰੂ ਅਸਰ ਹੋ ਰਿਹਾ ਹੈ। ਸਸਤਾ ਹੋਣ ਕਰਕੇ ਘਰੇਲੂ ਮੋਬਾਈਲ ਫ਼ੋਨ ਸਨਅਤ ਨੂੰ ਹੱਥਾਂ ਪੈਰਾਂ ਦੀ ਪਈ ਹੁੰਦੀ ਹੈ।

ਸਾਈਬਰ ਕ੍ਰਾਂਤੀ ਦੀ ਤ੍ਰਾਸਦੀ ਦੇ ਸਿਰਲੇਖ ਹੇਠ ਛਪੀ ਤਫ਼ਸੀਲੀ ਰਿਪੋਟ ਨੇ ਇਲੈਕਟ੍ਰੋਨਿਕ ਕ੍ਰਾਂਤੀ ਦੇ ਮੋਹਰੀ ਚੀਨ ਦੇ 'ਗੁਡਯੂਓ' ਸੂਬੇ 'ਚ ਡੰਪ ਕੰਪਿਊਟਰ ਕਬਾੜ ਦੇ ਮਾਰੂ ਢੇਰਾਂ ਦਾ ਖੁਲਾਸਾ ਕੀਤਾ ਹੈ। ਇਸ ਵਿਹਲੇ ਕੂੜੇ ਕਬਾੜ ਕਾਰਨ ਉੱਥੋਂ ਦਾ ਧਰਤੀ ਹੇਠਲਾ ਪਾਣੀ ਪੂਰੀ ਤਰ੍ਹਾਂ ਦੂਸ਼ਿਤ ਹੋ ਚੁੱਕਾ ਹੈ। ਵਿਸ਼ਵ ਸਿਹਤ ਸੰਗਠਨ ਦੇ ਮਾਪਦੰਡਾਂ ਤੋਂ ਵੀ ੧੯੦ ਗੁਣਾਂ ਵੱਧ ਦੂਸ਼ਿਤ ਪਦਾਰਥ ਇੱਥੋਂ ਦੇ ਨਦੀਆਂ ਦੇ ਪਾਣੀਆਂ 'ਚ ਮਿਲ ਚੁੱਕੇ ਹਨ। ਇਸ ਕਰਕੇ ਕਰੀਬ ੧੮ ਮੀਲਾਂ ਤੀਕ ਪੀਣ ਵਾਲਾ ਪਾਣੀ ਟੈਂਕਰਾਂ ਰਾਹੀਂ ਢੋਣਾ ਪੈ ਰਿਹਾ ਹੈ। ਅਮਰੀਕਾ, ਜਾਪਾਨ, ਦੱਖਣੀ ਕੋਰੀਆ ਸਮੇਤ ਕਈ ਹੋਰ ਯੂਰਪੀ ਮੁਲਕਾਂ ਵੱਲੋਂ ਆਪਣਾ ਇਹ ਜ਼ਹਿਰੀਲਾ ਕੂੜਾ 'ਗੁਡਯੂਓ' ਸਮੇਤ ਏਸ਼ਿਆਈ ਮੁਲਕਾਂ 'ਚ ਵੀ ਇਹ ਕਹਿਰ ਵਾਤਾਵਰਣ 'ਤੇ ਢਾਅ ਰਿਹਾ ਹੈ।

ਅਮਰੀਕਾ ਦੇ ਫ਼ਲੋਰਿਡਾ ਯੂਨੀਵਰਸਿਟੀ ਦੇ ਵਾਤਾਵਰਣ ਤਨਕਾਲੋਜੀ ਵਿਭਾਗ ਨੇ 'ਈ' ਕਬਾੜ ਤੋਂ ਪੈਦਾ ਹੁੰਦੇ ਖ਼ਤਰਿਆਂ ਦਾ ਜਾਇਜ਼ਾ ਲੈ ਕੇ ਪ੍ਰਗਟਾਵਾ



ਕੀਤਾ ਹੈ, 'ਈ-ਮੇਲ, ਈ-ਨਿਊਜ਼ ਤੇ ਈ-ਕਮਰਸ' ਵਗੈਰਾ 'ਚ ਇਸਤੇਮਾਲ ਹੁੰਦੇ ਉਪਕਰਨ ਵੀ ਬੇਕਾਰ ਹੋਣ ਮਗਰੋਂ ਘਾਤਕ ਕੂੜੇ 'ਚ ਬਦਲ ਜਾਂਦੇ ਹਨ। ਵਰਤੋਂ ਦੌਰਾਨ ਵੀ ਇਨ੍ਹਾਂ 'ਈ-ਡਿਵੈਂਸ' ਵਿੱਚੋਂ ਸਿੱਕਾ (ਲੈੱਡ) ਨਿਕਲਦਾ ਹੈ ਜਿਸ ਨੂੰ "ਫੈਡਰਲ ਇਨਵਾਇਰਨਮੈਂਟ ਪ੍ਰੋਟੈਕਸ਼ਨ ਏਜੰਸੀ" ਦੇ ਮਾਪਦੰਡਾਂ ਤਹਿਤ ਮਨੁੱਖੀ ਜੀਵਨ ਤੇ ਵਾਤਾਵਰਣ ਨੂੰ ਗੰਭੀਰ ਨੁਕਸਾਨ ਪਹੁੰਚਾਉਣ ਵਾਲਾ ਮੰਨਿਆ ਹੈ।

ਸਿਹਤ ਮਾਹਰਾਂ ਅਨੁਸਾਰ 'ਈ-ਕਚਰੇ' ਵਿੱਚ ਕਈ ਤਰ੍ਹਾਂ ਦੇ ਨੁਕਸਾਨਦਾਇਕ ਕੈਮੀਕਲ ਅਤੇ ਐਲੀਮੈਂਟ ਹੁੰਦੇ ਹਨ ਜਿਹੜੇ ਮਨੁੱਖੀ ਜੈਵਿਕ ਸਰੀਰ ਲਈ ਖ਼ਤਰਨਾਕ ਹਨ। ਆਰਸੈਨਿਕ, ਬੇਰੀਅਮ, ਲੈੱਡ, ਲਿਥੀਅਮ, ਪਾਰਾ, ਜ਼ਿੰਕ ਸਲਫੇਟ ਤੱਤ ਵਿਸ਼ੇਸ਼ ਤੌਰ 'ਤੇ ਇਸ ਕਚਰੇ 'ਚ ਹੁੰਦੇ ਹਨ। 'ਆਰਸੈਨਿਕ' ਨਾਲ ਚਮੜੀ ਰੋਗ ਅਤੇ ਫੇਫੜਿਆਂ ਦਾ ਕੈਂਸਰ ਹੋਣ ਦਾ ਡਰ ਹੁੰਦਾ ਹੈ। 'ਬੇਰੀਅਮ' ਹਵਾ ਨਾਲ ਕੈਮੀਕਲ ਰਿਐਕਟ ਕਰਕੇ ਜ਼ਹਿਰੀਲਾ ਪਦਾਰਥ ਬੇਰੀਅਮ ਆਕਸਾਈਡ ਬਣਾਉਂਦਾ ਹੈ। ਇਹ ਦਿਮਾਗ਼ ਦੀ ਸੋਜ, ਮਾਸਪੇਸ਼ੀਆਂ ਦੀ ਕਮਜ਼ੋਰੀ, ਜਿਗਰ ਤੇ ਦਿਲ ਨੂੰ ਨੁਕਸਾਨ ਅਤੇ ਬਲੱਡ-ਪ੍ਰੈਸ਼ਰ ਦੀਆਂ ਬਿਮਾਰੀਆਂ ਦਾ ਕਾਰਨ ਬਣਦਾ ਹੈ। ਕੇਡੀਅਮ ਗੁਰਦਿਆਂ ਨੂੰ ਨੁਕਸਾਨ ਕਰਦਾ ਹੈ। ਇਹ ਹਵਾ ਜਾਂ ਖਾਣੇ ਰਾਹੀਂ ਸਰੀਰ 'ਤੇ ਹਮਲਾ ਕਰਦਾ ਹੈ। ਇਸ ਦੇ ਥੋੜ੍ਹੇ ਜਿਹੇ ਅਸਰ ਨਾਲ ਹੀ ਕਮਜ਼ੋਰੀ, ਬੁਖ਼ਾਰ, ਸਿਰਦਰਦ ਅਤੇ ਮਾਸਪੇਸ਼ੀਆਂ 'ਚ ਦਰਦ ਹੋਣ ਲੱਗਦਾ ਹੈ। 'ਲੈੱਡ' (ਸਿੱਕਾ) ਮਸਤਕ ਅਤੇ ਕੇਂਦਰੀ ਨਾੜੀ-ਤੰਤਰ ਨੂੰ ਨੁਕਸਾਨ ਪਹੁੰਚਾਉਣ ਤੋਂ ਇਲਾਵਾ ਗੁਰਦਿਆਂ ਨੂੰ ਵੀ ਨੁਕਸਾਨ ਕਰਦਾ ਹੈ। ਇਹ ਬੱਚਿਆਂ ਦੇ ਦਿਮਾਗ਼ੀ ਵਿਕਾਸ 'ਚ ਵੱਡੀ ਰੁਕਾਵਟ ਵੀ ਪਾਉਂਦਾ ਹੈ। 'ਕ੍ਰੋਮੀਅਮ' ਧਾਤ ਮਨੁੱਖੀ ਡੀ.ਐਨ.ਏ. ਲਈ ਘਾਤਕ ਹੈ। ਮੋਨੀਟਰ ਅਤੇ ਟੀ.ਵੀ. ਸਕਰੀਨ ਦੇ ਨਿਰਮਾਣ ਲਈ ਵਰਤੀ ਜਾਂਦੀ ਚਮਕੀਲੀ 'ਬੇਰੀਅਮ' ਦਿਮਾਗ਼ੀ ਸੋਜ, ਮਾਸਪੇਸ਼ੀਆਂ ਦੀ ਕਮਜ਼ੋਰੀ, ਦਿਲ ਅਤੇ ਜਿਗਰ ਦੀਆਂ ਬਿਮਾਰੀਆਂ ਪੈਦਾ ਕਰਦੀ ਹੈ। ਮਦਰ ਬੋਰਡ ਦੇ ਫ਼ਿੰਗਰ ਬਣਾਉਣ 'ਚ ਇਸਤੇਮਾਲ ਹੁੰਦੀ ਹੈ। ਇਹ ਬੇਰੀਅਮ ਧਾਤ ਫੇਫੜਿਆਂ ਦੇ ਕੈਂਸਰ ਅਤੇ ਚਮੜੀ ਦੇ ਗੰਭੀਰ ਕਿਸਮ ਦੇ ਰੋਗਾਂ ਦਾ ਕਾਰਨ ਬਣਦੀ ਹੈ। ਕੰਪਿਊਟਰ ਪ੍ਰਿੰਟਰ ਦੀ ਕਾਟਰੇਜ਼ ਵਿੱਚ ਮੌਜੂਦ ਬਲੈਕ ਐਂਡ ਵਾਈਟ ਜਾਂ ਰੰਗਦਾਰ ਟੋਨਰ ਕਾਰਬਨ ਬਲੈਕਸ ਛੱਡਦਾ ਹੈ। ਇਹ ਸਾਹ ਰਾਹੀਂ ਅੰਦਰ ਜਾ ਕੇ ਅੰਦਰੂਨੀ ਕੈਂਸਰ ਦੀ ਵਜ੍ਹਾ ਬਣਦਾ ਹੈ।

ਕੁਝ ਵਿਕਸਿਤ ਮੁਲਕ ਇਸ ਹਾਨੀਕਾਰਕ ਕੂੜੇ ਨੂੰ ਸਮੁੰਦਰ 'ਚ ਸੁੱਟਣ ਜਾਂ ਪੁਲਾੜ ਵਿੱਚ ਡੰਪ ਕਰਨ ਦੀਆਂ ਵਿਉਂਤਾਂ ਬਣਾ ਰਹੇ ਹਨ। ਇੰਞ ਕਰਨ ਨਾਲ ਸਮੁੰਦਰੀ ਵਾਤਾਵਰਣ ਤੇ ਜੀਵਨ ਲਈ ਗੰਭੀਰ ਮੁਸ਼ਕਲਾਂ ਖੜ੍ਹੀਆਂ ਹੋਣਗੀਆਂ। ਪੁਲਾੜ ਵਿੱਚ ਡੰਪ ਕਰਨ ਦਾ ਢੰਗ ਵੀ ਬੇਹੱਦ ਖ਼ਰਚੀਲਾ ਤੇ ਜ਼ੋਖ਼ਮ ਭਰਿਆ ਹੈ। ਯਕੀਨਨ ਦੇਰ ਸਵੇਰ ਇਸ ਦਾ ਪ੍ਰਤੀਕੂਲ ਅਸਰ ਵੀ ਤਾਂ ਵਾਤਾਵਰਣ 'ਤੇ ਹੀ ਹੋਣਾ ਹੈ। ਇਸ ਦਾ ਖ਼ਮਿਆਜ਼ਾ ਵੀ ਮਨੁੱਖ ਨੂੰ ਹੀ ਭੁਗਤਣਾ ਪੈਣਾ ਹੇ। ਇਸ ਕਬਾੜ ਦੇ

ਗੰਭੀਰ ਖ਼ਤਰਿਆਂ ਬਾਰੇ ਵਧ ਰਹੀ ਵਾਤਾਵਰਣ ਚੇਤਨਾ ਕਰਕੇ ਵਧੇਰੇ ਮੁਲਕਾਂ 'ਚ ਵਾਤਾਵਰਣ ਹਿੱਤੂ ਢੰਗ ਨਾਲ ਇਸ ਨੂੰ ਟਿਕਾਣੇ ਲਾਉਣ ਦੇ ਸਖ਼ਤ ਪ੍ਰਬੰਧ ਕੀਤੇ ਜਾ ਰਹੇ ਹਨ। ਵਿਕਾਸਸ਼ੀਲ ਮੁਲਕਾਂ 'ਚ ਇਸ ਦੀ ਡੰਪਿੰਗ ਰੋਕਣ ਲਈ ੧੯੯੨ ਵਿੱਚ ਇਕ ਅੰਤਰ-ਰਾਸ਼ਟਰੀ ਸਮਝੌਤਾ ਵੀ ਹੋਇਆ ਸੀ ਜਿਸ ਨੂੰ ੧੫੧ ਮੁਲਕਾਂ ਨੇ ਪ੍ਰਵਾਨ ਕੀਤਾ ਹੈ; ਪਰ ਅਮਰੀਕਾ ਅਜੇ ਇਸ ਨੂੰ ਪ੍ਰਵਾਨ ਕਰਨੋਂ ਇਨਕਾਰੀ ਹੈ। ਭਾਰਤ 'ਚ ਵੀ ਖ਼ਤਰਨਾਕ ਕੂੜੇ ਨਾਲ ਨਿਪਟਣ ਦੇ ਕੁਝ ਨਿਯਮ ਹਨ, ਪਰ 'ਈ' ਕਬਾੜ-ਕੂੜੇ ਦੇ ਸੰਬੰਧ ਵਿੱਚ ਇਹ ਨਿਯਮ ਸਪੱਸ਼ਟ ਨਹੀਂ ਹਨ। ਇਸ ਲਈ ਇੱਥੇ ਇਸ ਕੂੜੇ ਦੇ ਅੰਬਾਰ ਲੱਗ ਰਹੇ ਹਨ। ਦਿੱਲੀ ਵਿੱਚ ਹੀ ਇਸ ਕੂੜੇ ਨੂੰ ਰੀ-ਸਾਈਕਲ ਕਰਨ ਦੇ ਬਹੁਤ ਸਾਰੇ ਯੂਨਿਟ ਹਨ, ਜਿਨ੍ਹਾਂ ਵਿੱਚੋਂ ਬਾਲ ਮਜ਼ਦੂਰੀ ਸਮੇਤ ਸਭ ਕਿਰਤ ਕਾਨੂੰਨਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ। ਕਿਰਤ ਕਾਨੂੰਨਾਂ ਦੇ ਘਾਣ ਕਰਕੇ ਹੁੰਦੇ ਮਜ਼ਦੂਰਾਂ ਦੇ ਇਸ ਕੰਬਾਊ ਸ਼ੋਸ਼ਣ ਦੀ ਚਰਚਾ ਅਕਸਰ ਮੀਡੀਏ ਰਾਹੀਂ ਹੁੰਦੀ ਰਹਿੰਦੀ ਹੈ।

ਭਾਰਤੀ ਸੁਪਰੀਮ ਕੋਰਟ ਨੇ ਕੁਝ ਸਮਾਂ ਪਹਿਲਾਂ ਇਕ ਫ਼ੈਸਲੇ ਵਿੱਚ ਇਸ ਤਰ੍ਹਾਂ ਦੇ ਖ਼ਤਰਨਾਕ 'ਈ' ਕਚਰੇ ਦੇ ਬਾਹਰੋਂ ਆਏ ਹਰ ਕੰਟੇਨਰ ਦੀ ਬਾਰੀਕੀ ਨਾਲ ਜਾਂਚ ਕਰਨ ਦੇ ਆਦੇਸ਼ ਦਿੱਤੇ ਹਨ। ਬੰਦਰਗਾਹਾਂ 'ਤੇ ਨਿੱਤ ਇਸ ਕਚਰੇ ਕਬਾੜ ਦੇ ੨,੦੦੦ ਤੋਂ ਵੱਧ ਕੰਟੇਨਰ ਆਉਂਦੇ ਹਨ। ਹਰ ਇਕ ਦੀ ਜਾਂਚ ਪੜਤਾਲ ਵਿੱਚ ਕੋਈ ਨਾ ਕੋਈ ਖਾਮੀ ਰਹਿ ਜਾਂਦੀ ਹੈ। ਇਸ ਕਰਕੇ ਇਹ ਘਾਤਕ ਕੂੜਾ ਮੁਲਕ 'ਚ ਦਾਖ਼ਲ ਹੋ ਹੀ ਜਾਂਦਾ ਹੈ। ਇੱਥੋਂ ਦੇ ਵਾਤਾਵਰਣ ਨੂੰ ਦੂਸ਼ਿਤ ਕਰਨ ਦੇ ਨਾਲ-ਨਾਲ ਕਈ ਵਾਰ ਜਾਨੀ ਤੇ ਮਾਲੀ ਨੁਕਸਾਨ ਦਾ ਕਾਰਣ ਬਣ ਰਿਹਾ ਹੈ।

ਆਧੁਨਿਕ ਸਾਈਬਰ/ਈ ਕ੍ਰਾਂਤੀ ਦੇ ਸਰਾਪ ਈ ਵੇਸਟੇਜ਼/ਗਾਰਬੇਜ਼ ਦੇ ਨਿਪਟਾਰੇ ਲਈ ਸਰਕਾਰ ਕਾਰਗਰ ਨੇਮ ਨੀਤੀ ਨਿਰਧਾਰਤ ਕਰਨ ਲਈ ਈ-ਵੇਸਟ ਮੈਨੇਜਮੈਂਟ ਰੂਲ ਜਲਦੀ ਬਣਾਵੇ। ਸਾਫ਼-ਸੁੱਥਰਾ ਤੇ ਹਾਨੀ ਰਹਿਤ ਸਕਰੈਪ/ਕਬਾੜ ਹੀ ਮੁਲਕ 'ਚ ਆਵੇ ਅਤੇ ਸਰਕਾਰ ਬੰਦਰਗਾਹਾਂ 'ਤੇ ਸਖ਼ਤ ਜਾਂਚ ਪੜਤਾਲ ਯਕੀਨੀ ਬਣਾਏ ਤੇ ਇਸ ਦੀ ਗ਼ੈਰ-ਕਾਨੂੰਨੀ ਆਮਦ ਸਖ਼ਤੀ ਨਾਲ ਬੰਦ ਕਰੇ। 'ਰੀ-ਸਾਈਕਲਰਾਂ ਤਕਨਾਲੋਜੀ' ਵਿੱਚ ਵੀ ਵਾਤਾਵਰਣ ਪੱਖੀ ਸੁਧਾਰ ਲਿਆਉਣ ਦੇ ਨਾਲ ਜਿੱਥੋਂ ਤੀਕ ਸੰਭਵ ਹੋਵੇ ਇਹ ਵੱਸੋਂ ਤੋਂ ਦੂਰ, ਬੰਦ ਕਮਰਿਆਂ ਵਿੱਚ ਕੀਤੀ ਜਾਣੀ ਚਾਹੀਦੀ ਹੈ। ਇਸ ਧੰਦੇ ਵਿੱਚ ਲੱਗੀਆਂ ਸਨਅਤੀ ਇਕਾਈਆਂ 'ਚ ਕਿਰਤ ਕਾਨੂੰਨਾਂ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਣਾ ਚਾਹੀਦਾ ਹੈ। ਇਸ ਬਾਰੇ ਵਾਤਾਵਰਣ ਜਨ-ਚੇਤਨਾ ਉਸਾਰਨੀ ਵੀ ਸਮੇਂ ਦੀ ਲੋੜ ਹੈ।

(ਰੋਜ਼ਾਨਾ ਪੰਜਾਬੀ ਟ੍ਰਿਬਿਊਨ ੩੧-੧੦-੨੦੦੬ ਵਿੱਚੋਂ ਧੰਨਵਾਦ ਸਹਿਤ!)



# ਵਾਤਾਵਰਨ ਵਿੱਚ ਆ ਰਹੇ ਵਿਗਾੜ

-ਹਰਭਜਨ ਸਿੰਘ ਖੁੰਗਰ

ਅੱਜ ਦੇ ਸਮੇਂ ਵਾਤਾਵਰਣ ਵਿੱਚ ਆ ਰਿਹਾ ਵਿਗਾੜ ਵਿਗਿਆਨੀਆਂ ਲਈ ਮੁੱਖ ਚਿੰਤਾ ਦਾ ਕਾਰਨ ਬਣਿਆ ਹੋਇਆ ਹੈ। ਇਸ ਮਸਲੇ ਨੂੰ ਲੈ ਕੇ ਜੂਨ ੧੯੯੨ ਵਿੱਚ ਬ੍ਰਾਜ਼ੀਲ ਵਿੱਚ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਹੋਈ ਸੀ। ਇਸ ਵਿੱਚ ਸੰਸਾਰ ਦੇ ਕੋਈ ੧੫੦ ਦੇਸ਼ਾਂ ਨੇ ਭਾਗ ਲਿਆ ਸੀ। ਪਰ ਉਸ ਸਮੇਂ ਵੀ ਇਹ ਹੀ ਸੰਕੇਤ ਮਿਲੇ ਸੀ ਕਿ ਵਿਕਸਿਤ ਅਤੇ ਵਿਕਾਸਸ਼ੀਲ ਦੇਸ਼ ਇਸ ਕਾਨਫ਼ਰੰਸ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਕੁਝ ਮੁੱਦਿਆਂ ਨੂੰ ਲੈ ਕੇ ਸਵੈ-ਵਿਰੋਧੀ ਜੁੱਟਾਂ ਵਿੱਚ ਵੰਡੇ ਗਏ ਸੀ, ਵਾਤਾਵਰਨ ਵਿੱਚ ਵਿਗਾੜ ਲਈ ਇਕ ਦੂਸਰੇ ਨੂੰ ਜ਼ਿੰਮੇਵਾਰ ਠਹਿਰਾਇਆ ਗਿਆ ਸੀ। ਵਿਕਸਿਤ ਦੇਸ਼ਾਂ ਨੇ ਵਿਕਾਸਸ਼ੀਲ ਦੇਸ਼ਾਂ ਨੂੰ ਭਾਵ ਤੀਜੀ ਦੁਨੀਆਂ ਦੇ ਦੇਸ਼ਾਂ ਨੂੰ ਉਨ੍ਹਾਂ ਦੀ ਦਿਨੋ-ਦਿਨ ਵਧ ਰਹੀ ਅਬਾਦੀ ਤੇ ਜੰਗਲਾਂ ਦੀ ਧੜਾਧੜ ਕਟਾਈ ਨੂੰ ਵਾਤਾਵਰਣ ਵਿੱਚ ਪ੍ਰਦੂਸ਼ਣ ਲਈ ਜ਼ਿੰਮੇਵਾਰ ਠਹਿਰਾਇਆ ਸੀ; ਪਰ ਤੀਜੀ ਦੁਨੀਆਂ ਦੇ ਦੇਸ਼ਾਂ ਨੇ ਅਮੀਰ ਦੇਸ਼ਾਂ ਨੂੰ ਉਨ੍ਹਾਂ ਦੇ ਵੱਡੇ ਪੱਧਰ 'ਤੇ ਮਸ਼ੀਨੀਕਰਨ, ਸ਼ਹਿਰੀਕਰਣ, ਉਦਯੋਗੀਕਰਣ ਅਤੇ ਉੱਚ ਊਰਜਾ ਖਪਤ ਨੂੰ ਪ੍ਰਦੂਸ਼ਣ ਲਈ ਜ਼ਿੰਮੇਵਾਰ ਠਹਿਰਾਇਆ ਸੀ। ਪਰ ਕੁਝ ਵੀ ਹੋਵੇ ਸੰਸਾਰ ਪੱਧਰ 'ਤੇ ਵਾਤਾਵਰਣ ਨੂੰ ਸਾਫ਼ ਕਰਨ ਲਈ ਚੁੱਕਿਆ ਗਿਆ ਕਦਮ ਇਕ ਵਧੀਆ ਕਦਮ ਸੀ।

ਵਾਤਾਵਰਣ ਸੰਬੰਧੀ ਤਿੰਨ ਦਹਾਕੇ ਪਹਿਲਾਂ ਵੱਲ ਨਜ਼ਰ ਮਾਰੀਏ ਤੇ ਇਹਦੇ ਪਹਿਲਾਂ ਵਾਲੇ ਪੱਧਰ ਨਾਲ ਮੁਕਾਬਲਾ ਕਰੀਏ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਇਸ ਵਿੱਚ ਹਰ ਪੱਖੋਂ ਵਿਗਾੜ ਹੀ ਆਇਆ ਹੈ। ਇਹ ਵਿਗਾੜ ਮਨੁੱਖ ਮਾਰੂ ਤਬਦੀਲੀਆਂ ਦੇ ਰੂਪ ਵਿੱਚ ਸਾਡੇ ਵਾਯੂ-ਮੰਡਲ, ਧਰਤੀ ਅਤੇ ਜਲ-ਸਰੋਤਾਂ ਵਿੱਚ ਆਇਆ ਹੈ। ਅੱਜ ਹਾਲਤ ਇਹ ਹੈ ਕਿ ਅਸੀਂ ਤਬਾਹੀ ਦੇ ਕੰਢੇ ਖੜ੍ਹੇ ਹਾਂ। ਅਸੀਂ ਪ੍ਰਦੂਸ਼ਣ ਨੂੰ ਕਿਸੇ ਨਾ ਕਿਸੇ ਤਰ੍ਹਾਂ ਖਾ ਹੀ ਰਹੇ ਹਾਂ। ਵਾਯੂ-ਮੰਡਲ ਵਿੱਚ ਵਿਗਾੜ ਮੁੱਖ ਤੌਰ 'ਤੇ ਤਾਪਮਾਨ ਵਧਣ ਕਾਰਨ, ਜੰਗਲਾਂ ਦੀ ਅੰਧਾ-ਧੁੰਦ ਕਟਾਈ, ਜਲ-ਸਰੋਤਾਂ ਵਿੱਚ ਜਲ ਪ੍ਰਦੂਸ਼ਣ, ਕਾਰਨ ਆ ਰਿਹਾ ਹੈ। ਇਨ੍ਹਾਂ ਵਿਗਾੜਾਂ ਨੂੰ ਰੋਕਣ ਲਈ ਜਿੱਥੇ ਅੰਤਰ-ਰਾਸ਼ਟਰੀ ਪੱਧਰ 'ਤੇ ਉਪਰਾਲੇ ਕਰਨੇ ਬਹੁਤ ਜ਼ਰੂਰੀ ਹਨ, ਉੱਥੇ ਭਾਰਤ ਸਰਕਾਰ ਨੂੰ ਇਸ ਪਾਸੇ ਵੱਲ ਵਿਸ਼ੇਸ਼ ਕਦਮ ਪੁੱਟਣੇ ਚਾਹੀਦੇ ਹਨ। ਇਹ ਵੀ ਇਕ ਸੱਚਾਈ ਹੈ ਕਿ ਵਿਕਸਿਤ ਦੇਸ਼ ਸੰਸਾਰ ਦੀ ਕੁੱਲ ਊਰਜਾ ਦਾ ੬੦ ਫ਼ੀਸਦੀ ਖ਼ਰਚ ਰਹੇ ਹਨ। ਅਮੀਰ ਦੇਸ਼ਾਂ ਵੱਲੋਂ ਵੱਡੇ ਪੱਧਰ 'ਤੇ ਕੀਤਾ ਗਿਆ ਉਦਯੋਗੀਕਰਣ ਵੀ ਇਸ ਪ੍ਰਦੂਸ਼ਣ ਲਈ ਜ਼ਿੰਮੇਵਾਰ ਹੈ।

ਅੱਜ ਜਦੋਂ ਖੁੱਲ੍ਹੀ ਮੰਡੀ ਦੇ ਨਾਂ ਹੇਠਾਂ ਅਮਰੀਕਨ ਸਾਮਰਾਜੀਆਂ ਵੱਲੋਂ ਇਸ ਨੀਤੀ ਨੂੰ ਸਮੁੱਚੇ ਸੰਸਾਰ ਵਿੱਚ ਲਾਗੂ ਕਰਵਾਇਆ ਜਾ ਰਿਹਾ ਹੈ, ਇਨ੍ਹਾਂ ਆਰਥਿਕ ਅਤੇ ਸਨਅਤੀ ਨੀਤੀਆਂ ਨੂੰ ਭਾਰਤ ਸਰਕਾਰ ਲਾਗੂ ਕਰ ਚੁੱਕੀ ਹੈ। ਇਨ੍ਹਾਂ ਨੀਤੀਆਂ ਦੀ ਮਾਰ ਹੇਠ ਵਾਤਾਵਰਣ ਵੀ ਆ ਜਾਂਦਾ ਹੈ ਤੇ ਇਨ੍ਹਾਂ ਕਾਰਨਾਂ ਕਰਕੇ ਅੱਜ ਤੀਜੀ ਦੁਨੀਆਂ ਦੇ ਦੇਸ਼ਾਂ ਦੀ ਪ੍ਰਦੂਸ਼ਣ ਸਮੱਸਿਆ ਹੋਰ ਗੁੰਝਲਦਾਰ ਬਣ ਜਾਵੇਗੀ। ਇਸ

ਤਰ੍ਹਾਂ ਭਾਰਤ ਵਿੱਚ ਵੀ ਵਾਤਾਵਰਣ ਵਿੱਚ ਆ ਰਹੇ ਵਿਗਾੜਾਂ ਦੀ ਸਮੱਸਿਆ ਹੋਰ ਜਟਿਲ ਹੋ ਜਾਵੇਗੀ। ਵੈਸੇ ਵੀ ਸਾਮਰਾਜੀ ਦੇਸ਼ ਅੱਜ ਧੂੰਏਂ ਵਾਲੀਆਂ ਫੈਕਟਰੀਆਂ ਨੂੰ ਤੀਜੀ ਦੁਨੀਆਂ ਦੇ ਦੇਸ਼ਾਂ ਵਿੱਚ ਫਿੱਟ ਕਰਨ ਵੱਲ ਵਧ ਰਹੇ ਹਨ, ਪਰ ਸਾਡੀ ਕੇਂਦਰੀ ਸਰਕਾਰ ਇਸ ਨੂੰ ਨਵੀਂ ਟੈਕਨਾਲੋਜੀ ਦਾ ਨਾਂ ਦੇ ਕੇ ਭੁਲੇਖੇ ਪੈਦਾ ਕਰ ਰਹੀ ਹੈ। ਦੇਸ਼ ਪ੍ਰਤੀ/ਦੇਸ਼ ਵਾਸੀਆਂ ਪ੍ਰਤੀ ਆਪਣੀ ਬਣਦੀ ਭੂਮਿਕਾ ਨਹੀਂ ਨਿਭਾ ਰਹੀ।

ਦੂਸਰੇ ਪਾਸੇ ਸਾਡੇ ਵਾਤਾਵਰਣ ਵਿਗਿਆਨੀ ਕੁਝ ਸਾਲਾਂ ਤੋਂ ਚਿਤਾਵਨੀ ਦੇ ਰਹੇ ਹਨ ਕਿ ਧਰਤੀ ਦਾ ਤਾਪਮਾਨ ਲਗਾਤਾਰ ਵਧ ਰਿਹਾ ਹੈ। ਇਸ ਦਾ ਮੁੱਖ ਕਾਰਨ ਕਾਰਬਨ-ਡਾਇਆਕਸਾਈਡ, ਨਾਈਟਰੋਜਨ ਆਕਸਾਈਡ ਤੇ ਕਲੋਰੋਫਲੋਰੋ ਕਾਰਬਨ (ਉਦਯੋਗੀਕਰਣ ਤੇ ਮਸ਼ੀਨੀਕਰਣ ਦੀ ਪੈਦਾਵਾਰ) ਦੀ ਮਿਕਦਾਰ ਦਾ ਦਿਨੋ-ਦਿਨ ਵਧਣਾ ਦੱਸਿਆ ਗਿਆ ਹੈ। ਧਰਤੀ ਦੇ ਵਾਯੂ-ਮੰਡਲ ਦੇ ਤਾਪਮਾਨ ਦੇ ਇਸ ਤਰ੍ਹਾਂ ਵਧਣ ਦੇ ਵਰਤਾਰੇ ਨੂੰ **ਗਰੀਨ ਹਾਊਸ ਪ੍ਰਭਾਵ** ਆਖਿਆ ਜਾਂਦਾ ਹੈ। ਕਾਰਬਨ-ਡਾਇਆਸਾਈਡ ਜੋ ਸਾਡੇ ਵਾਯੂ-ਮੰਡਲ ਵਿੱਚ ਹੈ ਅਤੇ ਧਰਤੀ ਦੇ ਤਾਪਮਾਨ ਨੂੰ ਬਨਸਪਤੀ ਤੇ ਜੀਵਾਂ ਦੇ ਰਹਿਣ ਲਈ ਅਨੁਕੂਲ ਸਥਿਰ ਰੱਖਣ ਲਈ ਧਰਤੀ ਦੀ ਸਤਹ ਤੋਂ ਪਰਿਵਰਤਿਤ ਹੋ ਕੇ ਜਾ ਰਹੀ ਊਰਜਾ ਨੂੰ ਆਪਣੇ ਆਪ ਵਿੱਚ ਜਜ਼ਬ ਕਰਦੀ ਹੈ। ਪਰ ਵਾਯੂ-ਮੰਡਲ ਵਿੱਚ ਇਸ ਗੈਸ ਦਾ ਵਧਣਾ ਖ਼ਤਰੇ ਵਾਲੀ ਘੰਟੀ ਹੈ। ਮੌਸਮ ਵਿਗਿਆਨੀਆਂ ਅਨੁਸਾਰ ਵਾਯੂ-ਮੰਡਲ ਵਿੱਚ ਕਾਰਬਨ-ਡਾਇਆਕਸਾਈਡ ਦੀ ਮਾਤਰਾ ਨੂੰ ਵਧਣੋਂ ਰੋਕਣ ਲਈ ਕਾਰਗਰ ਉਪਰਾਲੇ ਕਰਨ ਦੀ ਸਖ਼ਤ ਲੋੜ ਹੈ। ਮਿਸਾਲ ਵਜੋਂ ਲੁਧਿਆਣੇ ਦੇ ਸਨਅਤੀ ਖੇਤਰ ਵਿੱਚ ਪ੍ਰਦੂਸ਼ਣ ਪੱਧਰ ਸੰਸਾਰ ਸਿਹਤ ਦੇ ਨਿਰਧਾਰਤ ਟੀਚੇ ੫੦੦ ਮਾਈਕਰੋਗਰਾਮ ਪ੍ਰਤੀ ਘਣਮੀਟਰ ਰਹਿ ਚੁੱਕਿਆ ਹੈ। ਕਈ ਖੇਤਰ ਤਾਂ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਰਹਿਣ ਲਈ ਅਯੋਗ ਕਰਾਰ ਦਿੱਤੇ ਜਾ ਚੁੱਕੇ ਹਨ। ਪੰਜਾਬ ਸਰਕਾਰ ਨੂੰ ਇਸ ਸੰਬੰਧੀ ਭੋਰਾ ਵੀ ਅਵੇਸਲਾ ਨਹੀਂ ਹੋਣਾ ਚਾਹੀਦਾ ਹੈ।

ਵਾਯੂ-ਮੰਡਲ ਵਿੱਚ ਗਰੀਨ ਹਾਊਸ ਪ੍ਰਭਾਵ ਪੈਦਾ ਕਰਨ ਦੀਆਂ ਗੈਸਾਂ ਦੇ ਵੱਡੇ ਸਰੋਤ ਵਿਕਸਿਤ ਦੇਸ਼ਾਂ 'ਚ ਮਸ਼ੀਨੀਕਰਣ ਤੇ ਕੋਲਾ ਅਧਾਰਤ ਉਦਯੋਗ ਹਨ। ਵਿਗਿਆਨੀਆਂ ਅਨੁਸਾਰ ਸਾਡੇ ਵਾਯੂ-ਮੰਡਲ 'ਚ ਗੈਸਾਂ ਦਾ ਔਸਤ ਸੰਤੁਲਨ ਪਹਿਲਾਂ ਹੀ ਵਿਗੜ ਚੁੱਕਿਆ ਹੈ। ਤੀਜੀ ਦੁਨੀਆਂ ਦੇ ਦੇਸ਼ਾਂ ਵਿੱਚ ਖ਼ੁਰਾਕ ਤੇ ਰਹਿਣ-ਸਹਿਣ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਦਿਨੋ-ਦਿਨ ਹੋ ਰਹੀ ਜੰਗਲਾਂ ਦੀ ਕਟਾਈ ਵੀ ਸਾਡੇ ਵਾਤਾਵਰਣ ਵਿੱਚ ਵਿਗਾੜ ਦਾ ਕਾਰਨ ਹੈ; ਪਰ ਇਹ ਵੀ ਇਕ ਸੱਚਾਈ ਹੈ ਕਿ ਸਮੁੱਚੀ ਦੁਨੀਆਂ ਦੇ ਦੇਸ਼ਾਂ ਵਿੱਚੋਂ ਇਕੱਲਾ ਅਮਰੀਕਾ ਹੀ ਕੁੱਲ ਦੁਨੀਆਂ ਦਾ ਚੌਥਾ ਹਿੱਸਾ ਕਾਰਬਨ ਗੈਸ ਵਾਯੂ-ਮੰਡਲ ਵਿੱਚ ਭੇਜਦਾ ਹੈ। ਤੀਸਰੀ ਦੁਨੀਆਂ ਦੇ ਹੱਦ ਤੋਂ ਜ਼ਿਆਦਾ ਦੂਸ਼ਿਤ ਕੀਤੇ ਪਰਿਆਵਰਣ ਨੂੰ ਸੋਧਣ ਦੇ ਖ਼ਰਚੇ ਦੀ ਜ਼ਿੰਮੇਵਾਰੀ ਵੀ ਇਨ੍ਹਾਂ ਸਾਮਰਾਜੀ ਮੁਲਕਾਂ ਸਿਰ ਦੇਣੀ ਚਾਹੀਦੀ ਹੈ।

**ਜਲ ਸਰੋਤ** :- ਵਾਯੂ ਅਤੇ ਧਰਤੀ ਦੇ ਪ੍ਰਦੂਸ਼ਣ ਦੇ ਨਾਲ-ਨਾਲ, ਜਲ-ਪ੍ਰਦੂਸ਼ਣ ਵੀ ਇਕ ਗੰਭੀਰ ਰੂਪ ਧਾਰਨ ਕਰ ਚੁੱਕਿਆ ਹੈ। ਜੇਕਰ ਸ਼ਹਿਰੀਕਰਣ ਅਤੇ ਉਦਯੋਗੀਕਰਣ ਇਸੇ ਰਫ਼ਤਾਰ ਨਾਲ ਸਾਡੇ ਜਲ ਸਰੋਤਾਂ ਨੂੰ ਪ੍ਰਭਾਵਿਤ ਕਰਦਾ ਗਿਆ



ਤਾਂ ਫਿਰ ਉਹ ਸਮਾਂ ਕੋਈ ਬਹੁਤਾ ਦੂਰ ਨਹੀਂ ਹੋਵੇਗਾ ਜਦੋਂ ਸਾਨੂੰ ਆਪਣੀ ਕਰੋੜਾਂ ਦੀ ਆਬਾਦੀ ਲਈ ਖਾਣ-ਪੀਣ ਦੀਆਂ ਵਸਤਾਂ ਤੋਂ ਬਿਨਾਂ ਪੀਣ ਲਈ ਸ਼ੁੱਧ ਪਾਣੀ ਮੁਹੱਈਆ ਕਰਨਾ ਵੀ ਮੁਸ਼ਕਲ ਹੋਵੇਗਾ। ਮਿਸਾਲ ਵਜੋਂ ਜੇਕਰ ਅਸੀਂ ਦਿੱਲੀ ਵਰਗੇ ਮਹਾਂਨਗਰ ਵਿੱਚ ਸਾਡੀ ਮੁੱਖ ਨਦੀ ਯਮੁਨਾ ਨੂੰ ਹੀ ਲੈ ਲਈਏ ਤਾਂ ਹੈਰਾਨੀਜਨਕ ਅੰਕੜੇ ਸਾਹਮਣੇ ਆਉਂਦੇ ਹਨ। ਇਕ ਅਨੁਮਾਨ ਅਨੁਸਾਰ ਯਮੁਨਾ ਵਿੱਚ ਉਦਯੋਗ ਤੇ ਸੀਵਰੇਜ ਰੋਜ਼ਾਨਾ ੨੦ ਕਰੋੜ ਲਿਟਰ ਅਸ਼ੁੱਧ ਪਾਣੀ ਸੁੱਟ ਰਹੇ ਹਨ, ਇਸ ਤਰ੍ਹਾਂ ਯਮੁਨਾ ਸੰਸਾਰ ਦੀਆਂ ਸਭ ਤੋਂ ਵੱਧ ਪ੍ਰਦੂਸ਼ਿਤ ਨਦੀਆਂ ਵਿੱਚੋਂ ਇਕ ਬਣ ਚੁੱਕੀ ਹੈ। ਸੰਸਾਰ ਸਿਹਤ ਸੰਸਥਾ ਵੱਲੋਂ ਨਿਰਧਾਰਤ ਮਾਪਦੰਡਾਂ ਅਨੁਸਾਰ ਪੀਣ-ਯੋਗ ਪਾਣੀ, ਕੋਲੀਫਾਰਮ (ਇਕ ਕਿਸਮ ਦਾ ਬੈਕਟੀਰੀਆ) ਰਹਿਤ ਹੋਣਾ ਚਾਹੀਦਾ ਹੈ, ਪਰ ਯਮੁਨਾ ਦਾ ਇਹ ਪਾਣੀ ਰਾਜਧਾਨੀ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਹੀ ਐਨਾ ਪ੍ਰਦੂਸ਼ਿਤ ਹੋ ਚੁੱਕਿਆ ਹੈ ਕਿ ਸੌ ਮਿਲੀਲਿਟਰ ਪਾਣੀ ਵਿੱਚ ੭੫੦੦ ਤਕ ਕੋਲੀਫਾਰਮ ਪਾਏ ਗਏ ਹਨ। ਪਰ ਯਮੁਨਾ ਇਕੱਲੀ ਨਹੀਂ ਇਕੱਲੇ ਭਾਰਤ ਵਿੱਚ ਹੀ ੧੪ ਹੋਰ ਅਜਿਹੇ ਦਰਿਆ ਹਨ ਜੋ ਕਿ ਜਲ-ਪ੍ਰਦੂਸ਼ਣ ਦੀ ਵੱਡੀ ਸਮੱਸਿਆ ਨਾਲ ਗ੍ਰਸਤ ਹਨ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਅਨੁਸਾਰ ਪੰਜਾਬ ਦਾ ਸਨਅਤੀ ਕੇਂਦਰ ਲੁਧਿਆਣਾ ਦੁਨੀਆਂ ਦੇ ਸਭ ਤੋਂ ਪ੍ਰਦੂਸ਼ਿਤ ਸ਼ਹਿਰਾਂ ਵਿੱਚੋਂ ਇਕ ਹੈ। ਧਰਤੀ ਹੇਠਲੇ ਪਾਣੀ ਵਿੱਚ ਅਜਿਹੇ ਜ਼ਹਿਰੀਲੇ ਰਸਾਇਣਿਕ ਪਦਾਰਥ ਪਾਏ ਗਏ ਹਨ ਜੋ ਕਿ ਮਨੁੱਖੀ ਜਾਨ ਲਈ ਖ਼ਤਰਨਾਕ ਹਨ। ਇਸ ਦੇ ਅੰਕੜੇ ਅਖ਼ਬਾਰਾਂ ਵਿੱਚ ਦਿੱਤੇ ਜਾ ਚੁੱਕੇ ਹਨ।

ਜਲ-ਪ੍ਰਦੂਸ਼ਣ ਪਾਣੀ ਵਾਲੇ ਜੀਵਾਂ ਅਤੇ ਜਲ ਬਨਸਪਤੀ ਲਈ ਵੀ ਬਹੁਤ ਖ਼ਤਰਨਾਕ ਸਿੱਧ ਹੋ ਰਿਹਾ ਹੈ। ਅੱਜ ਭਾਰਤ ਸਰਕਾਰ ਨੂੰ ਵਾਤਾਵਰਣ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਇਸ ਦੇ ਵਿਗਾੜ ਅਤੇ ਅਸੰਤੁਲਨ ਦੇ ਕਾਰਨਾਂ ਦੀ ਬਾਰੀਕੀ ਨਾਲ ਘੋਖ ਕਰਨੀ ਚਾਹੀਦੀ ਹੈ। ਕਿਤੇ ਇਹ ਨਾ ਹੋਵੇ ਕਿ ਬਹੁ-ਕੌਮੀ ਕੰਪਨੀਆਂ ਭਾਰਤ ਨੂੰ ਨਵੀਂ ਟੈਕਨਾਲੋਜੀ ਦੇਣ ਬਹਾਨੇ, ਉਦਾਰੀਕਰਣ ਦਾ ਲਾਹਾ ਲੈ ਕੇ ਧੂੰਏਂ ਵਾਲੀਆਂ ਇੰਡਸਟਰੀਜ਼ ਨੂੰ ਸਾਡੇ ਮੁਲਕ ਵਿੱਚ ਹੀ ਫਿੱਟ ਕਰ ਦੇਣ ਤੇ ਉਸ ਦਾ ਗੰਦਾ ਪਾਣੀ ਸਾਡੇ ਜੰਗਲਾਂ ਵਿੱਚ ਸੁੱਟ ਦੇਣ।

ਓਜ਼ੋਨ ਪੱਟੀ ਜੋ ਕਿ ਸਾਡੀ ਧਰਤੀ ਅਤੇ ਜੀਵਨ ਦੀ ਇੱਕ ਸੁਰੱਖਿਆ ਛਤਰੀ ਹੈ, ਜੋ ਸੂਰਜ ਦੀਆਂ ਹਾਨੀਕਾਰਕ ਕਿਰਣਾਂ ਨੂੰ ਧਰਤੀ 'ਤੇ ਪਹੁੰਚਣ ਤੋਂ ਰੋਕਦੀ ਹੈ, ਵਿਗਿਆਨੀਆਂ ਅਨੁਸਾਰ ਵਧ ਰਿਹਾ ਪ੍ਰਦੂਸ਼ਣ ਇਸ ਪੱਟੀ ਲਈ ਗੰਭੀਰ ਖ਼ਤਰਾ ਹੈ ਜੋ ਕਿ ਪ੍ਰਦੂਸ਼ਣ ਕਰਕੇ ਕਮਜ਼ੋਰ ਹੁੰਦੀ ਚਲੀ ਜਾ ਰਹੀ ਹੈ। ਜੇਕਰ ਇਸ ਦੀ ਸੁਰੱਖਿਆ ਛਤਰੀ ਖ਼ਤਮ ਹੋ ਗਈ ਤਾਂ ਸਾਡੇ ਜੀਵਨ 'ਤੇ ਪ੍ਰਸ਼ਨ ਚਿੰਨ੍ਹ ਲੱਗ ਜਾਵੇਗਾ।

ਭਾਰਤ ਸਰਕਾਰ ਨੇ ਭਾਵੇਂ ਹੁਣ ਤਕ ਕੁਝ ਕਦਮ ਵੀ ਪੁੱਟੇ ਹਨ ਪਰ ਇਸ ਦੇ ਹੁਣ ਤਕ ਕੋਈ ਸਾਰਥਿਕ ਸਿੱਟੇ ਨਹੀਂ ਨਿਕਲੇ। ਇਹ ਸਰਕਾਰੀ ਫਾਈਲਾਂ ਤਕ ਹੀ ਸੀਮਿਤ ਹਨ। ਸਾਡਾ ਵਾਤਾਵਰਣ ਵਿਗਾੜਾਂ ਵਾਲੇ ਪਾਸੇ ਨੂੰ ਰਿਹਾ ਹੈ। ਹੁਣ ਤਕ ਸਰਕਾਰ ਦੀ ਭੂਮਿਕਾ ਨਕਾਰਾਤਮਿਕ ਬਣੀ ਹੋਈ ਹੈ।

(ਰੋਜ਼ਾਨਾ 'ਦੇਸ਼ ਸੇਵਕ' ਚੰਡੀਗੜ੍ਹ, ੧੧ ਮਾਰਚ, ੧੯੯੬ 'ਚੋਂ ਧੰਨਵਾਦ ਸਹਿਤ!)

# ਪੰਜਾਬ ਖੁਸ਼ਹਾਲ ਪਰ ਵਾਤਾਵਰਣ ਪਲੀਤ

-ਹਰਦਮ ਸਿੰਘ ਮਾਨ

ਸੱਤਰਵਿਆਂ ਵਿੱਚ ਖੇਤੀਬਾੜੀ ਵਿੱਚ ਆਈ ਹਰੀ-ਕ੍ਰਾਂਤੀ ਪੰਜਾਬ ਦੀ ਖੁਸ਼ਹਾਲੀ ਦਾ ਸਬੱਬ ਤਾਂ ਜ਼ਰੂਰ ਬਣੀ ਸੀ ਪਰ ਉਸ ਸਮੇਂ ਤੋਂ ਖੇਤੀਬਾੜੀ ਉੱਪਰ ਅੰਨ੍ਹੇਵਾਹ ਛਿੜਕੇ ਜਾ ਰਹੇ ਕੀਟਨਾਸ਼ਕਾਂ ਦੇ ਜ਼ਹਿਰਾਂ ਕਾਰਨ ਅੱਜ ਖੇਤੀਬਾੜੀ ਹੀ ਪੰਜਾਬ ਦੇ ਵਾਤਾਵਰਣ ਨੂੰ ਪਲੀਤ ਕਰਨ ਦਾ ਸਭ ਤੋਂ ਵੱਡਾ ਕਾਰਨ ਬਣ ਚੁੱਕੀ ਹੈ। ਅੱਜ ਪੰਜਾਬ ਵਿੱਚ ਪੈਦਾ ਹੋਣ ਵਾਲਾ ਅਨਾਜ, ਸਬਜ਼ੀਆਂ, ਫ਼ਲ, ਦੁੱਧ ਗੱਲ ਕੀ ਹਰੇਕ ਖੇਤੀ ਜਿਣਸ ਕੀਟਨਾਸ਼ਕਾਂ ਅਤੇ ਰਸਾਇਣਾਂ ਤੋਂ ਮੁਕਤ ਨਹੀਂ ਹੈ ਜਾਂ ਇਉਂ ਕਿਹਾ ਜਾ ਸਕਦਾ ਹੈ ਕਿ ਪੰਜਾਬ ਵਿੱਚ ਸਾਹ ਲੈਣ ਅਤੇ ਖਾਣਾ-ਖਾਣ ਵਾਲਾ ਹਰ ਜੀਵ ਹਰ ਪਲ ਆਪਣੇ ਅੰਦਰ ਕੀਟਨਾਸ਼ਕਾਂ ਦਾ ਮਾਰੂ ਅਸਰ ਨਿਗਲ ਰਿਹਾ ਹੈ। ਪੰਜਾਬ ਵਿੱਚ ਕੀਟਨਾਸ਼ਕਾਂ ਦੀ ਹੋ ਰਹੀ ਅੰਨ੍ਹੇਵਾਹ ਵਰਤੋਂ ਦਾ ਅੰਦਾਜ਼ਾ ਇਨ੍ਹਾਂ ਤੱਥਾਂ ਤੋਂ ਲਾਇਆ ਜਾ ਸਕਦਾ ਹੈ ਕਿ ਪੰਜਾਬ ਕੋਲ ਸਮੁੱਚੇ ਦੇਸ਼ ਦੇ ਖੇਤੀਬਾੜੀ ਰਕਬੇ ਦਾ ਸਿਰਫ਼ ਢਾਈ ਫ਼ੀ ਸਦੀ ਹਿੱਸਾ ਹੈ, ਪਰ ਸਮੁੱਚੇ ਦੇਸ਼ ਵਿੱਚ ਵਰਤੇ ਜਾਣ ਵਾਲੇ ਕੁੱਲ ਕੀਟਨਾਸ਼ਕਾਂ ਦਾ ੮੦ ਫ਼ੀ ਸਦੀ ਹਿੱਸਾ ਪੰਜਾਬ ਦੀ ਖੇਤੀਬਾੜੀ ਉੱਪਰ ਵਰਤਿਆ ਜਾ ਰਿਹਾ ਹੈ। ਪੰਜਾਬ ਦੇ ਵਿਦਵਾਨਾਂ ਲਈ ਸਭ ਤੋਂ ਵੱਡੀ ਚਿੰਤਾ ਦਾ ਵਿਸ਼ਾ ਹੈ ਕਿ ਕੀਟਨਾਸ਼ਕਾਂ ਦੀ ਸਭ ਤੋਂ ਵੱਧ ਵਰਤੋਂ ਇੱਥੇ ਹੋ ਰਹੀ ਹੈ ਅਤੇ ਉਹ ਵੀ ਬਿਨਾਂ ਕਿਸੇ ਸਾਵਧਾਨੀ ਤੋਂ। ਤੱਥ ਸਪੱਸ਼ਟ ਕਰਦੇ ਹਨ ਕਿ ਕੀਟਨਾਸ਼ਕਾਂ ਕਾਰਨ ਬੱਚਿਆਂ ਵਿੱਚ ਖ਼ੂਨ ਦੇ ਕੈਂਸਰ ਵਿੱਚ ਵਾਧਾ ਹੋਇਆ ਹੈ, ਔਰਤਾਂ ਪ੍ਰਜਣਨ ਸੰਬੰਧੀ ਵੱਖ-ਵੱਖ ਬਿਮਾਰੀਆਂ ਨਾਲ ਪੀੜਿਤ ਹੋ ਰਹੀਆਂ ਹਨ, ਇਕ ਵਿਕਲਾਂਗ ਸਮਾਜ ਅਪਾਹਜ ਬੱਚਿਆਂ ਦੇ ਰੂਪ ਵਿੱਚ ਹੋਂਦ 'ਚ ਆ ਰਿਹਾ ਹੈ ਅਤੇ ਹਜ਼ਾਰਾਂ ਲੋਕ ਹਰ ਵਰ੍ਹੇ ਮੌਤ ਦੇ ਮੂੰਹ 'ਚ ਜਾ ਰਹੇ ਹਨ। ਕੀਤੇ ਗਏ ਅਧਿਐਨਾਂ ਤੋਂ ਇਹ ਤੱਥ ਸਾਹਮਣੇ ਆਏ ਹਨ ਕਿ ਮਰਦਾਂ ਵਿੱਚ ਭੋਜਨ ਨਲੀ ਅਤੇ ਪੇਟ ਦੇ ਕੈਂਸਰ 'ਚ ਵਾਧਾ ਹੋਇਆ ਹੈ, ਔਰਤਾਂ ਛਾਤੀ ਅਤੇ ਬੱਚੇਦਾਨੀ ਦੇ ਕੈਂਸਰ ਨਾਲ ਗ੍ਰਸਤ ਹਨ। ਜ਼ਹਿਰਾਂ ਨਾਲ ਸਾਡਾ ਵਾਤਾਵਰਣ, ਭੋਜਨ ਅਤੇ ਪਾਣੀ ਬੁਰੀ ਤਰ੍ਹਾਂ ਪ੍ਰਦੂਸ਼ਿਤ ਹੋ ਚੁੱਕੇ ਹਨ। ਇਹ ਹਾਲਾਤ ਮੌਜੂਦਾ ਪੀੜ੍ਹੀ ਦੇ ਨਾਲ-ਨਾਲ ਭਵਿੱਖ ਦੀ ਪੀੜ੍ਹੀ ਲਈ ਭੀ ਖ਼ਤਰਨਾਕ ਹੋ ਚੁੱਕੇ ਹਨ।

ਪਿਛਲੇ ਸਮੇਂ ਵਿੱਚ ਨਸ਼ਰ ਹੋਈਆਂ ਰਿਪੋਰਟਾਂ ਅਨੁਸਾਰ ਪਿੰਡ ਜੱਜਲ ਕਪਾਹ ਪੱਟੀ ਮਾਲਵਾ ਦਾ ਉਹ ਪੀੜਿਤ ਪਿੰਡ ਹੈ ਜਿੱਥੇ ਕੀਟ-ਨਾਸ਼ਕਾਂ ਦੀ ਅੰਨ੍ਹੇਵਾਹ ਵਰਤੋਂ ਨਾਲ ਕਿੰਨੇ ਲੋਕ ਜ਼ਿੰਦਗੀ ਤੋਂ ਹੱਥ ਧੋ ਬੈਠੇ ਹਨ, ਜਿਨ੍ਹਾਂ ਵਿੱਚੋਂ ਜ਼ਿਆਦਾ ਲੋਕ ਕੈਂਸਰ ਨਾਲ ਗ੍ਰਸਤ ਸਨ। ਇਹ ਸਥਿਤੀ ਹੁਣ ਮਾਲਵੇ ਦੇ ਹੋਰ ਪਿੰਡਾਂ ਕਸਬਿਆਂ 'ਚ ਵੀ ਵੇਖਣ ਨੂੰ ਮਿਲ ਰਹੀ ਹੈ। ਖੇਤੀ ਵਿਗਿਆਨੀਆਂ ਅਨੁਸਾਰ ਇਹ ਕੀਟਨਾਸ਼ਕ ਸਾਹ ਦੁਆਰਾ, ਚਮੜੀ ਦੁਆਰਾ ਅਤੇ ਖਾਣ-ਪੀਣ ਦੀਆਂ ਚੀਜ਼ਾਂ ਜ਼ਰੀਏ ਮਨੁੱਖੀ ਸਰੀਰ ਅੰਦਰ ਪ੍ਰਵੇਸ਼ ਕਰ ਜਾਂਦੇ ਹਨ। ਸਭ ਤੋਂ ਵੱਧ ਜ਼ਹਿਰਾਂ ਦਾ ਅਸਰ ਔਰਤਾਂ 'ਤੇ ਹੋ ਰਿਹਾ ਹੈ ਅਤੇ ਪੰਜਾਬ ਵਿੱਚ ਸਭ ਤੋਂ ਵੱਧ ਗਰਭਪਾਤ ਦੇ ਕੇਸ ਸਾਹਮਣੇ ਆ



ਰਹੇ ਹਨ। ਪੇਟ ਅੰਦਰ ਪਲ ਰਿਹਾ ਬੱਚਾ ਸਭ ਤੋਂ ਵੱਧ ਪ੍ਰਭਾਵਿਤ ਹੁੰਦਾ ਹੈ; ਉਹ ਜਾਂ ਤਾਂ ਅਣਵਿਕਸਿਤ ਪੈਦਾ ਹੁੰਦਾ ਹੈ ਜਾਂ ਮਰਿਆ ਹੋਇਆ। ਮਰਦਾਂ ਦੇ ਵੀਰਯ ਵਿਚਲੇ ਸ਼ੁਕਰਾਣੂਆਂ 'ਤੇ ਵੀ ਇਨ੍ਹਾਂ ਜ਼ਹਿਰਾਂ ਨੇ ਮਾੜਾ ਪ੍ਰਭਾਵ ਛੱਡਿਆ ਹੈ, ਜਿਸ ਦਾ ਸਭ ਤੋਂ ਵੱਧ ਅਸਰ ਪੈਦਾ ਹੋਣ ਵਾਲੇ ਬੱਚੇ 'ਤੇ ਹੁੰਦਾ ਹੈ ਕਿਉਂਕਿ ਫੋਲਿਕ ਐਸਿਡ ਨਾਂ ਦਾ ਵਿਟਾਮਿਨ ਨਸ਼ਟ ਹੋ ਜਾਂਦਾ ਹੈ ਜਿਸ ਦੇ ਫਲਸਰੂਪ ਬਿਨਾਂ ਦਿਮਾਗ਼ ਦੇ ਜਾਂ ਦਿਮਾਗ਼ੀ ਤੌਰ 'ਤੇ ਅਪਾਹਿਜ ਬੱਚੇ ਪੈਦਾ ਹੋ ਰਹੇ ਹਨ। ਭੋਜਨ ਅਤੇ ਪਾਣੀ ਦੇ ਪ੍ਰਦੂਸ਼ਿਤ ਅਤੇ ਜ਼ਹਿਰੀਲਾ ਹੋਣ ਦੇ ਨਾਲ ਹੱਡੀਆਂ ਦੇ ਗਲਣ ਦੀ ਬਿਮਾਰੀ ਤੋਂ ਲੈ ਕੇ ਉਮਰ ਤੋਂ ਪਹਿਲਾਂ ਬੁਢਾਪਾ, ਸਾਹ-ਦਮਾ, ਮਰਦਾਂ-ਔਰਤਾਂ ਦੇ ਗੁਪਤ ਰੋਗਾਂ ਵਿੱਚ ਵਾਧਾ ਹੋਣਾ ਇਸ ਗੱਲ ਦੇ ਸੂਚਕ ਹਨ ਕਿ ਕੀਟ-ਨਾਸ਼ਕਾਂ ਦੇ ਕਾਰਨ ਬਿਮਾਰੀਆਂ ਨਾਲ ਲੜਨ ਦੀ ਮਨੁੱਖੀ ਸਰੀਰਕ ਸਮਰੱਥਾ ਵੀ ਘਟ ਰਹੀ ਹੈ।

੧੯੬੦ਵੇਂ ਦਹਾਕੇ ਵਿੱਚ ਕੁਝ ਵਿਗਿਆਨੀਆਂ ਨੇ ਕੀਟਨਾਸ਼ਕਾਂ ਦੇ ਮਾੜੇ ਪ੍ਰਭਾਵਾਂ ਬਾਰੇ ਸੁਚੇਤ ਕੀਤਾ ਸੀ ਅਤੇ ਹੁਣ ਇਹ ਵਿਗਿਆਨਿਕ ਤੌਰ 'ਤੇ ਸਿੱਧ ਵੀ ਹੋ ਚੁੱਕਿਆ ਹੈ ਕਿ ਖੇਤੀ ਰਸਾਇਣਾਂ ਦੀ ਵਰਤੋਂ ਨਾਲ ਕੈਂਸਰ, ਦਮਾ, ਗੁਰਦੇ ਫੇਲ੍ਹ ਹੋਣਾ, ਮੰਦ-ਬੁੱਧੀ ਅਤੇ ਅਪਾਹਜ ਬੱਚੇ ਪੈਦਾ ਹੋਣਾ, ਚਮੜੀ ਅਤੇ ਅੰਤੜੀ ਰੋਗ ਵਧ ਰਹੇ ਹਨ। ਵਾਤਾਵਰਣ ਅਤੇ ਚੁਗਿਰਦੇ ਲਈ ਵੱਡਾ ਖ਼ਤਰਾ ਬਣ ਰਹੇ ਇਨ੍ਹਾਂ ਰਸਾਇਣਾਂ ਕਾਰਨ ਹੀ ਕਿਸਾਨਾਂ ਦੇ ਮਿੱਤਰ ਪੰਛੀ, ਕੀੜੇ, ਗੰਡੋਏ, ਕਾਂ, ਗਿਰਝਾਂ, ਤਿਤਲੀਆਂ, ਜੁਗਨੂੰ ਗ਼ਾਇਬ ਹੋ ਰਹੇ ਹਨ। ਪੰਜਾਬ ਦੀ ਮਿੱਟੀ ਕਮਜ਼ੋਰ, ਬੰਜਰ, ਕਠੋਰ ਤੇ ਖ਼ਾਰੀ ਹੋ ਰਹੀ ਹੈ ਅਤੇ ਜ਼ਮੀਨ ਦੇ ਜੈਵਿਕ ਗੁਣਾਂ ਵਿੱਚ ਗੜਬੜ ਹੋਣ ਲੱਗ ਪਈ ਹੈ। ਖਾਦਾਂ ਅਤੇ ਰਸਾਇਣਾਂ ਦੀ ਲਗਾਤਾਰ ਵੱਧ ਵਰਤੋਂ ਨੇ ਖੇਤੀ ਲਾਗਤ ਵਿੱਚ ਵੀ ਵੱਡਾ ਵਾਧਾ ਕੀਤਾ ਹੈ ਅਤੇ ਵਧੇ ਹੋਏ ਖ਼ਰਚਿਆਂ ਕਾਰਨ ਹੀ ਪੰਜਾਬ ਦਾ ਕਿਸਾਨ ਵੱਧ ਤੋਂ ਵੱਧ ਕਰਜ਼ੇ ਲੈਣ ਲਈ ਮਜਬੂਰ ਹੋ ਰਿਹਾ ਹੈ।

ਬੇਸ਼ੱਕ ਪਿਛਲੇ ਕੁਝ ਸਮੇਂ ਤੋਂ ਕੀਟਨਾਸ਼ਕਾਂ ਦੀ ਵੱਧ ਵਰਤੋਂ ਕਾਰਨ ਵਾਤਾਵਰਣ, ਮਨੁੱਖੀ ਸਿਹਤ ਉੱਪਰ ਪੈ ਰਹੇ ਮਾਰੂ ਅਸਰ ਸੰਬੰਧੀ ਕਿਸਾਨਾਂ ਨੂੰ ਜਾਗਰੂਕ ਕਰਨ ਲਈ ਖੇਤੀ ਵਿਰਾਸਤ ਮਿਸ਼ਨ, ਗਰੀਨ ਪੀਸ ਇੰਡੀਆ, ਸੈਂਟਰ ਫਾਰ ਸਸਟੈਨੇਬਲ ਐਗਰੀਕਲਚਰ, ਸੈਂਟਰ ਫ਼ਾਰ ਸਾਇੰਸ ਐਂਡ ਇਨਵਾਇਰਨਮੈਂਟ ਪੀਪਲ ਸਾਇੰਸ ਇੰਸਟੀਚਿਊਟ ਦੇਹਰਾਦੂਨ, ਧਨਲ ਇਨਵਾਇਰਨਮੈਂਟ ਗਰੁੱਪ ਕੇਰਲਾ, ਸੈਂਟਰ ਫਾਰ ਐਜੂਕੇਸ਼ਨ ਕਮਿਊਨੀਕੇਸ਼ਨ ਵਰਗੀਆਂ ਸੰਸਥਾਵਾਂ ਪੰਜਾਬ ਵਿੱਚ ਵਾਤਾਵਰਣ ਅਤੇ ਕੁਦਰਤੀ ਸੋਮਿਆਂ ਦੀ ਸਾਂਭ-ਸੰਭਾਲ ਲਈ ਇਕ ਜੁੱਟ ਹੋ ਕੇ ਕੰਮ ਕਰ ਰਹੀਆਂ ਹਨ; ਪਰ ਇਸ ਸਮੇਂ ਸਭ ਤੋਂ ਵੱਡੀ ਲੋੜ ਹੈ ਕਿ ਇਨ੍ਹਾਂ ਸੰਸਥਾਵਾਂ ਨੂੰ ਭਰਵਾਂ ਸਹਿਯੋਗ ਦਿੱਤਾ ਜਾਵੇ, ਸਮਾਜ ਸੇਵੀ ਨੌਜਵਾਨ ਅੱਗੇ ਆਉਣ, ਪਿੰਡ-ਪਿੰਡ ਵਿੱਚ ਵਾਤਾਵਰਣ ਪੰਚਾਇਤਾਂ ਬਣਾਈਆਂ ਜਾਣ ਅਤੇ ਅਸੀਂ ਸਾਰੇ ਬਿਨਾਂ ਕਿਸੇ ਸਵਾਰਥ ਦੇ ਅਜੋਕੇ ਹਾਲਾਤ ਨਾਲ ਨਜਿੱਠਣ ਲਈ ਆਪਣੇ ਆਪ ਨੂੰ ਤਿਆਰ ਕਰੀਏ।

(੨੬-੧-੨੦੦੭, ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ!)

# ਵਾਤਾਵਰਣ ਪ੍ਰਦੂਸ਼ਣ ਦੇ ਜੀਵਾਂ ਅਤੇ ਬਨਸਪਤੀ 'ਤੇ ਮਾਰੂ ਪ੍ਰਭਾਵ

-ਵਿਜੈ ਬੰਬੇਲੀ

ਸਾਡੇ ਆਲੇ-ਦੁਆਲੇ ਦੀ ਵਾਯੂਮੰਡਲੀ ਪਰਤ ਵਿੱਚ ਮੌਜੂਦ ਧੂੜ, ਧੂੰਆਂ, ਗੈਸ, ਬੂੰਦ, ਬਦਬੋ ਤੇ ਵਾਸ਼ਪ ਆਦਿ ਦੀ ਉਹ ਅਣਉਚਿਤ ਮਾਤਰਾ ਜੋ ਮਨੁੱਖਾਂ, ਪੌਦਿਆਂ ਜਾਂ ਜੀਵਾਂ ਲਈ ਨੁਕਸਾਨਦੇਹ ਪ੍ਰਭਾਵਾਂ ਦਾ ਕਾਰਨ ਬਣਦੀ ਹੈ ਨੂੰ ਹਵਾ-ਪ੍ਰਦੂਸ਼ਣ ਕਿਹਾ ਜਾਂਦਾ ਹੈ। ਹਵਾ-ਪ੍ਰਦੂਸ਼ਣ ਜੀਵਨ ਨੂੰ ਮਾਣਨ ਵਿੱਚ ਵਿਘਨ ਪਾਉਂਦੀ ਹੈ। ਵਾਪਰ ਰਹੀਆਂ ਅਨੇਕਾਂ ਕ੍ਰਿਆਵਾਂ ਦੇ ਫਲਸਰੂਪ ਸਾਡੇ ਵਾਯੂਮੰਡਲ ਵਿੱਚ ਵਿਭਿੰਨ ਪ੍ਰਦੂਸ਼ਣ-ਕਰਤਾ ਦਾਖ਼ਲ ਹੁੰਦੇ ਰਹਿੰਦੇ ਹਨ। ਜਿਹੜੇ ਸਾਡੇ ਵਾਤਾਵਰਣੀ ਕਾਰਕਾਂ ਨਾਲ ਕਿਰਿਆ ਕਰਕੇ ਵਾਤਾਵਰਣ ਨੂੰ ਜ਼ਹਿਰੀਲਾ ਅਤੇ ਗੰਧਲਾ ਕਰ ਦਿੰਦੇ ਹਨ। ਇਹ ਜੀਵਾਂ ਉੱਤੇ ਭੈੜੇ ਪ੍ਰਭਾਵ ਅਤੇ ਕੁਦਰਤੀ ਸੁੰਦਰਤਾ ਨੂੰ ਖ਼ਰਾਬ ਕਰਦੇ ਹਨ। ਮਨੁੱਖ, ਵਾਤਾਵਰਣ ਨੂੰ ਵਿਗਾੜਨ ਵਿੱਚ ਵੱਡਾ ਦੋਸ਼ੀ ਹੈ।

ਗ਼ੈਰ-ਕੁਦਰਤੀ ਤੇ ਅਣਸਾਵੇਂ ਵਿਕਾਸ ਅਤੇ ਅਖੌਤੀ ਆਧੁਨਿਕਤਾ ਕਾਰਨ ਵਾਤਾਵਰਨ ਵਿੱਚ ਸਸਪੈਂਡਿਡ ਪਾਰਟੀਕਲ ਮੈਟਰ (ਜਿਹੜੇ ਤੱਤ ਹਵਾ ਵਿੱਚ ਮਨਫ਼ੀ ਚਾਹੀਦੇ ਹਨ) ਅਤੇ ਨਾਈਟਰੋਜਨ ਆਕਸਾਈਡ ਜ਼ਹਿਰ ਵਧ ਰਹੀ ਹੈ। ਹਵਾ ਵਿੱਚ ਐੱਸ.ਪੀ.ਐੱਮ. ਦੀ ਮਾਤਰਾ ੧੦੦ ਤੋਂ ੨੦੦ ਮਾਈਕ੍ਰੋਗ੍ਰਾਮ (ਲਘੂ ਗ੍ਰਾਮ) ਪ੍ਰਤੀ ਘਣ ਮੀਟਰ ਹੋਣੀ ਚਾਹਿਦੀ ਹੈ; ਪਰ ਬਹੁਤੇ ਇਲਾਕਿਆਂ ਵਿੱਚ ਇਸ ਦੀ ਮਾਤਰਾ ੨੯੬ ਤੋਂ ੫੯੬ ਮਾਈਕ੍ਰੋਗ੍ਰਾਮ ਪ੍ਰਤੀ ਘਣ ਮੀਟਰ ਹੋ ਗਈ ਹੈ। ਇਸੇ ਤਰ੍ਹਾਂ ਨਾਈਟਰੋਜਨ ਆਕਸਾਈਡ ਦੀ ਮਾਤਰਾ ਵੀ ੩੦ ਮਾਈਕਰੋਗ੍ਰਾਮ ਪ੍ਰਤੀ ਕਿਊਬਕ ਮੀਟਰ ਹੋਣੀ ਚਾਹੀਦੀ ਹੈ, ਪਰ ਇਹ ੪੬ ਤਕ ਪਹੁੰਚ ਗਈ ਹੈ। ਹਾਲਾਂਕਿ ਸਲਫਰ ਡਾਇਆਕਸਾਈਡ (ਐਸ.ਓ.ਟੂ.) ਨਿਰਧਾਰਤ ਮਾਤਰਾ ੩੦ ਮਾਈਕ੍ਰੋਗ੍ਰਾਮ ਤੋਂ ਘੱਟ ਹੈ, ਪਰ ਵਧ ਇਹ ਵੀ ਰਹੀ ਹੈ। ਜ਼ਹਿਰੀਲੇ ਧੂੰਏਂ ਨੇ ਆਪਣਾ ਰੰਗ ਦਿਖਾਉਣਾ ਸ਼ੁਰੂ ਕਰ ਦਿੱਤਾ ਹੈ। ਹੁਣ ਮਨੁੱਖ ਸ਼ੁੱਧ ਹਵਾ ਲਈ ਵੀ ਤਰਸੇਗਾ।

**ਹਵਾ/ਵਾਯੂਮੰਡਲ**: ਸਾਡੀ ਧਰਤੀ ਦੇ ਚੁਗਿਰਦੇ ਫੈਲੀ ਗੈਸੀ ਪਰਤ ਨੂੰ ਵਾਯੂਮੰਡਲ ਕਿਹਾ ਜਾਂਦਾ ਹੈ। ਇਹ ਇੱਕ ਕੁਦਰਤੀ ਗਤੀਸ਼ੀਲ ਸਿਸਟਮ ਹੈ। ਕੁਦਰਤੀ ਅਤੇ ਮਨੁੱਖ-ਨਿਰਮਾਣਿਤ ਸੋਮਿਆਂ ਤੋਂ ਅਨੇਕ ਹੀ ਠੋਸ ਦ੍ਰਵ ਅਤੇ ਗੈਸਾਂ ਲਗਾਤਾਰ ਵਾਯੂਮੰਡਲ ਵਿੱਚ ਪਹੁੰਚਦੀਆਂ ਰਹਿੰਦੀਆਂ ਹਨ। ਇਹ ਪਦਾਰਥ ਹਵਾ ਦੇ ਕੰਧਾੜੇ ਚੜ੍ਹ, ਦੂਰ-ਦੂਰ ਤਕ ਪਹੁੰਚ ਜਾਂਦੇ ਹਨ। ਆਪਸ ਵਿੱਚ ਰਲ-ਗੱਡ ਹੋ ਜਾਂਦੇ ਹਨ। ਪਰਸਪਰ ਕਿਰਿਆਵਾਂ ਨਾਲ ਇਹ ਪਦਾਰਥ ਅਨੇਕ ਭੌਤਿਕ ਤੇ ਰਸਾਇਣਿਕ



ਪਦਾਰਥਾਂ ਦੇ ਜਨਮਦਾਤਾ ਬਣ ਜਾਂਦੇ ਹਨ। ਸਮੇਂ ਨਾਲ ਇਹ ਨਵ-ਜਨਮੇ ਰਸਾਇਣ ਪਦਾਰਥ ਵਾਯੂਮੰਡਲ, ਮਿੱਟੀ ਅਤੇ ਜਲ-ਸੋਮਿਆਂ ਵਿੱਚ ਪਹੁੰਚ ਜਾਂਦੇ ਹਨ। ਸਵੱਛ ਤੇ ਖ਼ੁਸ਼ਕ ਹਵਾ ਵਿੱਚ ਘਣਫਲ ਵਜੋਂ ੭੮.੦੯ ਪ੍ਰਤੀਸ਼ਤ ਨਾਈਟਰੋਜਨ ਗੈਸ ਹੁੰਦੀ ਹੈ ਅਤੇ ਲਗਭਗ ੨੦.੯੪ ਪ੍ਰਤੀਸ਼ਤ ਆਕਸੀਜਨ ਗੈਸ। ਇਨ੍ਹਾਂ ਦੋਵੇਂ ਪ੍ਰਮੁੱਖ ਗੈਸਾਂ ਤੋਂ ਇਲਾਵਾ ਸਾਡੇ ਵਾਯੂਮੰਡਲ ਵਿੱਚ ਕਾਰਬਨ ਡਾਇਆਕਸਾਈਡ, ਹੀਲੀਅਮ, ਆਰਗਨ, ਕ੍ਰਿਪਟਾਨ, ਨਾਈਟਰਸ ਆਕਸਾਈਡ, ਜ਼ੀਕੋਨ ਤੇ ਕੁਝ ਕੁ ਹੋਰ ਕਾਰਬਨਿਕ ਗੈਸਾਂ ਹੁੰਦੀਆਂ ਹਨ, ਜਿਨ੍ਹਾਂ ਦੀ ਕੁੱਲ ਮਾਤਰਾ ਲਗਪਗ ੦.੯੭ ਪ੍ਰਤੀਸ਼ਤ ਹੀ ਹੁੰਦੀ ਹੈ। ਇਨ੍ਹਾਂ ਗੈਸਾਂ ਦੀ ਮਾਤਰਾ ਭਿੰਨ-ਭਿੰਨ ਸਥਾਨਾਂ ਵਿੱਚ ਸਮੇਂ ਨਾਲ ਬਦਲਦੀ ਰਹਿੰਦੀ ਹੈ।

**ਹਵਾ-ਪ੍ਰਦੂਸ਼ਣ ਦੀ ਪਛਾਣ**: ਮੁੱਖ ਢੰਗ ਤਿੰਨ ਹਨ—ਸੰਵੇਦਕ ਪਛਾਣ, ਭੌਤਿਕ ਮਾਪ ਅਤੇ ਪੌਦਿਆਂ, ਪਸ਼ੂਆਂ ਅਤੇ ਇਮਾਰਤਾਂ ਉੱਤੇ ਪ੍ਰਭਾਵਾਂ ਦੀ ਜਾਣਕਾਰੀ। ਸੰਵੇਦਕ ਪਛਾਣ ਆਮ ਕਰਕੇ ਹਵਾ-ਪ੍ਰਦੂਸ਼ਣ ਸਮੱਸਿਆ ਦਾ ਪਹਿਲਾ ਸੂਚਕ ਹੁੰਦੀ ਹੈ। ਸੰਵੇਦਕ ਪਛਾਣ ਤੇਜ਼ ਤੇ ਅਸਾਧਾਰਨ ਬੋ, ਦ੍ਰਿਸ਼ਟਤਾ ਦੀ ਘਾਟ, ਅੱਖਾਂ ਵਿੱਚ ਰੜਕ, ਮੂੰਹ ਵਿੱਚ ਤੇਜ਼ਾਬੀ ਸੁਆਦ ਅਤੇ ਪੈਰਾਂ ਹੇਠ ਕਿਰਕ ਦਾ ਅਹਿਸਾਸ। ਇਹ ਢੰਗ ਇਕ ਆਤਮਮੁਖੀ ਘਟਨਾ ਹੈ ਅਤੇ ਵੱਖ-ਵੱਖ ਵਿਅਕਤੀਆਂ ਲਈ ਅੱਡ-ਅੱਡ ਮਾਤਰਾ ਵਾਲੇ ਪ੍ਰਭਾਵ ਹੁੰਦੇ ਹਨ। ਭੌਤਿਕ ਮਾਪ-ਕਾਰਜ ਹਵਾ-ਪ੍ਰਦੂਸ਼ਣ ਵਿੱਚ ਮੌਜੂਦ ਬਹੁਤ ਹੀ ਘੱਟ ਮਾਤਰਾ ਵਾਲੇ, ਪਰ ਜ਼ਹਿਰੀਲੇ ਪਦਾਰਥਾਂ ਜਾਂ ਰੇਡੀਓ-ਐਕਟਿਵ ਮਾਦੇ ਦੀ ਹੋਂਦ ਤਕ ਨੂੰ ਜਾਣਨ ਵਿੱਚ ਵੱਡੇ ਮਦਦਗਾਰ ਸਾਬਤ ਹੁੰਦੇ ਹਨ। ਹਵਾ-ਪ੍ਰਦੂਸ਼ਣ ਵਾਲੇ ਖੇਤਰ ਵਿੱਚੋਂ ਹਵਾ ਦੇ ਨਮੂਨੇ ਲੈ ਕੇ ਉਨ੍ਹਾਂ ਦੀ ਵਿਗਿਆਨਿਕ ਵਿਧੀਆਂ ਰਾਹੀਂ ਜਾਂਚ ਇਸ ਕਾਰਜ ਵਿੱਚ ਸਹਾਈ ਹੁੰਦੀ ਹੈ। ਵਾਯੂ ਪ੍ਰਦੂਸ਼ਣ ਨੂੰ ਸਮਝਣ ਲਈ ਕਈ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ। ਮੁੱਖ ਤੌਰ 'ਤੇ ਤਿੰਨ ਹਨ-ਵਿਅਕਤੀਗਤ, ਸਮੁਦਾਇਕ ਅਤੇ ਪੇਸ਼ਾਵਾਰਾਨਾ ਵਾਯੂ ਪ੍ਰਦੂਸ਼ਣ।

**ਵਾਯੂ-ਪ੍ਰਦੂਸ਼ਣ ਕਿਰਿਆਸ਼ੀਲਤਾ**: ਸੂਰਜ ਦੀ ਰੋਸ਼ਨੀ ਵਿੱਚ ਕਈ ਤਰ੍ਹਾਂ ਦੇ ਅਣਜਲੇ ਹਾਈਡਰੋਕਾਰਬਨ ਨਾਈਟਰੋਜਨ ਦੇ ਆਕਸਾਈਡਾਂ ਨਾਲ ਪ੍ਰਤੀਕਿਰਿਆ ਕਰਕੇ ਓਜ਼ੋਨ ਤੇ ਅਲਡੀਹਾਈਡਜ਼ ਆਦਿ ਬਣਾਉਂਦੇ ਹਨ। ਇਨ੍ਹਾਂ ਨੂੰ ਵਿਗਿਆਨਕ ਸ਼ਬਦਾਵਲੀ ਵਿੱਚ ਫੋਟੋ ਕੈਮੀਕਲ ਅਕਸਾਈਡੈਂਟਸ ਆਖਦੇ ਹਨ। ਇਨ੍ਹਾਂ ਦੇ ਕਾਰਨ ਫੋਟੋ ਕੈਮੀਕਲ ਸਮੋਗ (ਧੂੰਆਂ+ਧੁੰਦ) ਬਣ ਜਾਂਦਾ ਹੈ। ਇਹ ਭੀੜ-ਭੜੱਕੇ ਵਾਲੇ ਖਿੱਤਿਆਂ ਅਤੇ ਸਨਅਤੀ ਖੇਤਰਾਂ ਵਿੱਚ ਬਹੁਤ ਹੁੰਦਾ ਹੈ। ਕਈ ਮੌਸਮਾਂ ਵਿੱਚ ਖ਼ਾਸ ਕਰਕੇ ਖੇਤੀ ਰਹਿੰਦ-ਖੂੰਦ ਨੂੰ ਅਗਨ ਕਰਨ ਅਤੇ ਯੁੱਧਾਂ ਵੇਲੇ ਤਾਂ ਇਹ ਬੇਹੱਦ ਵਧ ਜਾਂਦਾ ਹੈ। ਇਸ ਤੱਥ ਦੀ ਪੁਸ਼ਟੀ ਖਾੜੀ ਯੁੱਧ ਸਮੇਂ ਮਾਰਚ ੧੯੯੧ ਵਿੱਚ ਕਸ਼ਮੀਰ ਵਾਦੀ ਵਿੱਚ ਕਾਲੇ ਰੰਗ ਦੀ ਬਰਫ਼ਬਾਰੀ ਸਮੇਂ ਹੋ ਗਈ ਸੀ। ਸੰਘਣੀ ਪਰਤ ਧੁੱਪ,

ਰੋਸ਼ਨੀ ਰੋਕ ਕੇ ਤੀਬਰ ਠੰਢ ਵਧਾਉਂਦੀ ਹੈ। ਵਿਗਿਆਨੀਆਂ ਅਨੁਸਾਰ ਜੇ ਇਵੇਂ ਚਲਦਾ ਰਿਹਾ ਤਾਂ ਧਰਤੀ ਉੱਪਰ ਇੱਕ ਵਾਰੀ ਫੇਰ ਹਿਮ-ਯੁੱਗ ਆ ਜਾਵੇਗਾ।

**ਖ਼ਤਰਨਾਕ ਬੇਕਾਬੂ ਧੂੰਆਂ**: ਵਾਯੂ ਪ੍ਰਦੂਸ਼ਣ ਦਾ ਮੁੱਖ ਸਰੋਤ ਧੂੰਆਂ ਹੈ। ਇਹ ਧੂੰਆਂ ਯੁੱਧਾਂ, ਬਨਸਪਤਨ ਅੱਗ, ਪੈਟਰੋ ਬਾਲਣਾਂ ਅਤੇ ਉਦਯੋਗ ਵਿੱਚੋਂ ਪੈਦਾ ਹੁੰਦਾ ਹੈ। ਕੋਲਾ, ਪੈਟਰੋਲ ਤੇ ਡੀਜ਼ਲ ਆਦਿ ਦੇ ਬਲਣ ਨਾਲ ਸਲਫਰ ਡਾਈਆਕਸਾਈਡ, ਕਾਰਬਨ ਤੇ ਨਾਈਟਰੋਜਨ ਦੇ ਆਕਸਾਈਡ, ਹਾਈਡਰੋਕਾਰਬਨ ਅਤੇ ਕਾਰਬਨ ਮੋਨੋਆਕਸਾਈਡ ਵਰਗੀਆਂ ਜ਼ਹਿਰੀਲੀਆਂ ਗੈਸਾਂ ਹਵਾ ਵਿੱਚ ਰਲ ਜਾਂਦੀਆਂ ਹਨ। ਯੁੱਧ ਸਮੱਗਰੀ, ਰਾਕਟਾਂ, ਜੈੱਟ ਜਹਾਜ਼ਾਂ ਵਿੱਚੋਂ ਨਿਕਲਣ ਵਾਲਾ ਧੂੰਆਂ ਉੱਪਰਲੀ ਹਵਾ ਨੂੰ ਦੂਸ਼ਿਤ ਕਰ ਦਿੰਦਾ ਹੈ। ਜੰਗਲ, ਕਣਕ ਅਤੇ ਝੋਨੇ ਦੀ ਰਹਿੰਦ-ਖੂੰਦ ਨੂੰ ਅੱਗ ਲਾਉਣ ਨਾਲ ਪੈਦਾ ਹੋਣ ਵਾਲਾ ਧੂੰਆਂ ਤਾਂ ਉਸ ਮੌਕੇ ਹਵਾ ਨੂੰ ਬੇਹੱਦ ਦੂਸ਼ਿਤ ਕਰਦਾ ਹੈ। ਧਾਤਾਂ ਢਾਲਣ ਨਾਲ ਸਿੱਕਾ, ਕਰੋਮੀਅਮ, ਬੇਰੀਲੀਅਮ, ਨਿੱਕਲ, ਵੇਨਾਡੀਅਮ, ਸੰਖੀਆ, ਕੇਡੀਅਮ, ਆਦਿ ਦੇ ਫੈਲਦੇ ਕਣ ਤਾਂ ਬਹੁਤ ਹੀ ਜ਼ਹਿਰੀਲੇ ਹੁੰਦੇ ਹਨ। ਅਢੁੱਕਵੀਆਂ ਯੋਜਨਾਵਾਂ ਕਾਰਨ ਸਭ ਕੁਝ ਬੇਕਾਬੂ ਹੋ ਚੁੱਕਾ ਹੈ।

**ਜੀਵਾਂ ਉੱਤੇ ਪ੍ਰਭਾਵ**: ਆਮ ਤੌਰ ਉੱਤੇ ਹਵਾ ਵਿਚਲੇ ਪ੍ਰਦੂਸ਼ਣ-ਕਰਤਾ ਬਨਸਪਤੀ ਆਦਿ ਉੱਤੇ ਇਕੱਠੇ ਹੋ ਜਾਂਦੇ ਹਨ। ਆਮ ਮਨੁੱਖ ਤਾਂ ਪ੍ਰਦੂਸ਼ਿਤ ਵਾਯੂਮੰਡਲ ਵਿੱਚ ਪ੍ਰਦੂਸ਼ਣ-ਕਰਤਾ ਨੂੰ ਸਾਹ ਰਾਹੀਂ ਹੀ ਆਪਣੇ ਸਰੀਰ ਵਿੱਚ ਲਿਜਾਂਦਾ ਹੈ, ਪਰ ਪਸ਼ੂ ਪ੍ਰਦੂਸ਼ਿਤ-ਕਣਾਂ ਨਾਲ ਲੱਥ-ਪੱਥ ਚਾਰੇ ਨੂੰ ਖਾ ਕੇ ਅਤੇ ਸਾਹ ਲੈਣ ਦੀ ਕਿਰਿਆ ਰਾਹੀਂ ਦੋਵੇਂ ਤਰ੍ਹਾਂ ਹੀ ਹਵਾ-ਪ੍ਰਦੂਸ਼ਣ ਦੇ ਭੈੜੇ ਪ੍ਰਭਾਵਾਂ ਦਾ ਸ਼ਿਕਾਰ ਹੁੰਦੇ ਹਨ। ਬਨਸਪਤਨ ਅਗਨ ਅਤੇ ਉਦਯੋਗਾਂ ਦੀਆਂ ਚਿਮਨੀਆਂ ਰਾਹੀਂ ਆਰਸੈਨਿਕ ਦੇ ਵਾਸ਼ਪ ਵਾਯੂਮੰਡਲ ਵਿੱਚ ਪਹੁੰਚ ਜਾਂਦੇ ਹਨ ਤੇ ਤੇਜ਼ ਹਵਾਵਾਂ ਦੇ ਪ੍ਰਭਾਵ ਹੇਠ ਦੂਰ-ਦੁਰਾਡੇ ਖੇਤਰਾਂ ਤਕ ਖਿੰਡਰ-ਪੁੰਡਰ ਜਾਂਦੇ ਹਨ। ਰਸਾਇਣੀ ਛਿੜਕਾਅ ਤੇ ਸਪਰੇਅ ਕਾਰਜਾਂ ਵਿੱਚ ਆਰਸੈਨਿਕ ਤੱਤ ਜਾਂ ਯੌਗਿਕ ਰੂਪ ਵਿੱਚ ਪੌਦਿਆਂ ਉੱਤੇ ਜੰਮ ਜਾਂਦੀ ਹੈ। ਪਾਲਤੂ ਪਸ਼ੂ ਅਜਿਹੇ ਚਾਰੇ ਨੂੰ ਖਾ ਕੇ ਮਾਰੂ ਪ੍ਰਭਾਵਾਂ ਦੇ ਸ਼ਿਕਾਰ ਬਣਦੇ ਹਨ। ਨਿਊਕਲੀ ਬੰਬਾਂ ਦੇ ਵਿਸਫੋਟ ਕਾਰਨ ਵਾਯੂਮੰਡਲ ਵਿੱਚ ਰੇਡਿਓ-ਐਕਟਿਵ ਵਿਕਿਰਨ ਪਹੁੰਚ ਜਾਂਦਾ ਹੈ। ਪਸ਼ੂਆਂ ਉੱਤੇ ਰੇਡਿਓ-ਐਕਟਿਵ ਪ੍ਰਦੂਸ਼ਣ ਦੇ ਮਾਰੂ ਪ੍ਰਭਾਵ ਮਨੁੱਖਾਂ ਉੱਤੇ ਇਸ ਦੇ ਪ੍ਰਭਾਵਾਂ ਵਰਗੇ ਹੀ ਹੁੰਦੇ ਹਨ।

**ਬਨਸਪਤੀ ਉੱਤੇ ਪ੍ਰਭਾਵ**: ਜੀਵਾਂ ਵਿੱਚ ਲਹੂ ਦੀਆਂ ਧਮਣੀਆਂ ਵਾਂਗ ਹੀ, ਪੱਤੇ ਦੀਆਂ ਨਸਾਂ ਭਿੰਨ-ਭਿੰਨ ਹਿੱਸਿਆਂ ਵਿੱਚ ਪਾਣੀ ਤੇ ਖ਼ੁਰਾਕ ਲਿਜਾਣ ਲਈ ਵਿਸ਼ੇਸ਼ ਸਿਸਟਮ ਦਾ ਕੰਮ ਕਰਦੀਆਂ ਹਨ। ਧੂੜ ਤੇ ਧੂੰਆਂ ਪੌਦਿਆਂ ਤਕ ਸੂਰਜ ਦੀ ਰੋਸ਼ਨੀ ਨੂੰ ਪਹੁੰਚਣ ਵਿੱਚ ਰੁਕਾਵਟ ਪੈਦਾ ਕਰਦਾ ਹੈ। ਪੌਦਾ ਆਪਣੀ ਖ਼ੁਰਾਕ ਕਾਰਬਨ ਡਾਇਆਕਸਾਈਡ ਦੀ ਘੱਟ ਮਾਤਰਾ ਅੰਦਰ ਲਿਜਾ ਸਕਦਾ ਹੈ ਤੇ ਭੋਜਨ ਬਣਾਉਣ



ਪ੍ਰਣਾਲੀ ਵਿੱਚ ਅੜਚਣ ਪੈਦਾ ਹੋ ਜਾਂਦੀ ਹੈ। ਇਨ੍ਹਾਂ ਗੈਸਾਂ ਦੀ ਥੋੜ੍ਹੀ ਮਾਤਰਾ ਵੀ ਪੱਤੇ ਵਿੱਚ ਮੌਜੂਦ ਹਰੇ ਪਦਾਰਥ ਕਲੋਰੋਫ਼ਿਲ ਨੂੰ ਨਸ਼ਟ ਕਰ ਦਿੰਦੀ ਹੈ। ਵਧੇਰੇ ਮਾਤਰਾ ਵਿੱਚ ਸਲਫ਼ਰ ਡਾਇਆਕਸਾਈਡ ਦੀ ਮਾਤਰਾ ਪੱਤੇ ਨੂੰ ਨਿਰਜੀਵ ਬਣਾ ਦਿੰਦੀ ਹੈ। ਬਹੁਤ ਵਧੇਰੇ ਓਜ਼ੋਨ ਗੈਸ ਵਾਲੇ ਵਾਯੂਮੰਡਲ ਵਿੱਚ ਪੌਦਿਆਂ ਦੇ ਪੱਤੇ ਨਸ਼ਟ ਹੋ ਜਾਂਦੇ ਹਨ, ਪੱਤੇ ਦੇ ਤੰਤੂ ਮਰ ਜਾਂਦੇ ਹਨ ਅਤੇ ਉਸ ਦਾ ਹਰਾ ਰੰਗ ਖ਼ਤਮ ਹੋ ਜਾਂਦਾ ਹੈ। ਵਿਭਿੰਨ ਕਿਸਮਾਂ ਦੇ ਫਲੋਰਾਈਡ ਰਸਾਇਣ ਪੱਤੇ ਦੇ ਸਿਖਰਲੇ ਤੰਤੂਆਂ ਨੂੰ ਨਸ਼ਟ ਕਰਦੇ ਹਨ। ਨਾਈਟ੍ਰੋਜਨ ਡਾਇਆਕਸਾਈਡ ਗੈਸ ਦੀ ਹੋਂਦ ਵਿੱਚ ਪੱਤੇ ਦਾ ਵਾਧਾ ਰੁਕਣ ਲੱਗਦਾ ਹੈ ਤੇ ਇਸ ਦਾ ਹਰਾ ਰੰਗ ਨਸ਼ਟ ਹੁੰਦਾ ਜਾਂਦਾ ਹੈ। ਇਥਾਈਲੀਨ ਰਸਾਇਣ ਦੀ ਥੋੜ੍ਹੀ ਜਿਹੀ ਮਾਤਰਾ ਹੀ ਪੱਤੇ ਨੂੰ ਸੁਕਾ ਦਿੰਦੀ ਹੈ। ਵਾਯੂਮੰਡਲ ਵਿੱਚ ਮੌਜੂਦ ਪਰਆਕਸੀ ਐਸੀਟਾਈਲ ਨਾਈਟ੍ਰੇਟ ਨਾਲ ਪੱਤੇ ਦਾ ਵਾਧਾ ਰੁਕ ਜਾਂਦਾ ਹੈ। ਨਵੇਂ ਪੱਤੇ ਇਸ ਭੈੜੇ ਪ੍ਰਭਾਵ ਦਾ ਵਧੇਰੇ ਸ਼ਿਕਾਰ ਬਣਦੇ ਹਨ। ਹਵਾ-ਪ੍ਰਦੂਸ਼ਣ ਕਾਰਨ ਪੌਦਿਆਂ ਦਾ ਨੁਕਸਾਨ ਵੱਡੇ ਆਰਥਿਕ ਘਾਟੇ ਦਾ ਕਾਰਨ ਬਣਦਾ ਹੈ।

**ਵਾਤਾਵਰਨੀ ਪ੍ਰਭਾਵ**: ਜਿਵੇਂ-ਜਿਵੇਂ ਵਾਯੂਮੰਡਲ ਵਿੱਚ ਕਣ ਰੂਪੀ ਪਦਾਰਥਾਂ ਦੀ ਮਾਤਰਾ ਵਧਦੀ ਜਾਂਦੀ ਹੈ, ਇਹ ਪਦਾਰਥ ਸੂਰਜ ਤੋਂ ਆ ਰਹੀ ਰੋਸ਼ਨੀ ਦਾ ਵਧੇਰੇ ਖਿੰਡਾਅ ਕਰਨ ਲੱਗਦੇ ਹਨ, ਜਿਸ ਦੇ ਫਲਸਰੂਪ ਧਰਤੀ ਉੱਤੇ ਪਹੁੰਚ ਰਹੀ ਤਾਪ ਊਰਜਾ ਦੀ ਮਾਤਰਾ ਘਟਣ ਲੱਗਦੀ ਹੈ ਤੇ ਇਸ ਗ੍ਰਹਿ ਦਾ ਤਾਪਮਾਨ ਘਟਣਾ ਸ਼ੁਰੂ ਹੋ ਜਾਂਦਾ ਹੈ। ਵਿਸ਼ਵ-ਵਿਆਪੀ ਤੌਰ ਉੱਤੇ ਧਰਤੀ ਦੇ ਤਾਪਮਾਨ ਵਿੱਚ ਘਾਟਾ, ਸਾਡੇ ਵਾਯੂਮੰਡਲ ਵਿੱਚ ਵਧੇਰੇ ਪ੍ਰਦੂਸ਼ਣ-ਕਰਤਾ ਕਣਾਂ ਦੀ ਹੋਂਦ ਨਾਲ ਜੋੜਿਆ ਜਾਂਦਾ ਹੈ।

ਇਸ ਪ੍ਰਭਾਵ ਦੇ ਠੀਕ ਉਲਟ ਪ੍ਰਭਾਵ ਹੈ ਗਰੀਨ ਹਾਊਸ ਪ੍ਰਭਾਵ, ਜੋ ਵਾਯੂਮੰਡਲ ਵਿੱਚ ਕਾਰਬਨ ਡਾਇਆਕਸਾਈਡ ਗੈਸ ਦੀ ਵਧੇਰੇ ਮਾਤਰਾ ਤੋਂ ਪੈਦਾ ਹੁੰਦਾ ਹੈ। ਅਜਿਹਾ ਅੰਦਾਜ਼ਾ ਹੈ ਕਿ ਜੇ ਮੌਜੂਦਾ ਦਰ ਨਾਲ ਹੀ, ਵਾਯੂਮੰਡਲ ਵਿੱਚ ਕਾਰਬਨ ਡਾਇਆਕਸਾਈਡ ਗੈਸ ਦੀ ਮਾਤਰਾ ਲਗਾਤਾਰ ਵਧਦੀ ਗਈ ਤਾਂ ਅਗਲੇ ੫ ਦਹਾਕਿਆਂ ਅੰਦਰ ਧਰਤੀ ਦੇ ਵਿਸ਼ਵ-ਵਿਆਪੀ ਤਾਪਮਾਨ ਵਿੱਚ ੪ ਦਰਜਾ ਸੈਲਸੀਅਸ ਦਾ ਵਾਧਾ ਹੋ ਜਾਵੇਗਾ। ਮਾਹਿਰਾਂ ਅਨੁਸਾਰ ਇਹ ਤਾਪਮਾਨ ਵਿੱਚ ਵਾਧਾ ਪ੍ਰਿਥਵੀ ਦੀਆਂ ਬਰਫ਼ਾਨੀ ਧਰੁਵੀ ਟੋਪੀਆਂ ਨੂੰ ਪਿਘਲਾ ਦੇਵੇਗਾ ਅਤੇ ਵਿਆਪਕ ਹੜ੍ਹਾਂ ਦਾ ਕਾਰਨ ਬਣੇਗਾ। ਮਗਰੋਂ ਜਲ-ਵਹਿਣ ਸੁੱਕ ਜਾਣਗੇ।

ਇਹ ਵੱਸੋਂ-ਖੇਤਰਾਂ ਦੇ ਕੁਦਰਤੀ ਸੁਹੱਪਣ ਨੂੰ ਖੋਰਦਾ ਹੈ। ਤਾਜ ਮਹਿਲ ਵਰਗੀਆਂ ਇਤਿਹਾਸਕ ਇਮਾਰਤਾਂ ਵੀ ਹਵਾ-ਪ੍ਰਦੂਸ਼ਣ ਦੇ ਬੁਰੇ ਪ੍ਰਭਾਵਾਂ ਦਾ ਸ਼ਿਕਾਰ ਬਣਦੀਆਂ ਹਨ। ਇਹ ਸਾਡੇ ਇਤਿਹਾਸਕ ਧਰੋਹਰਾਂ ਨੂੰ ਖੋਰਦਾ ਹੈ। ਉਦਯੋਗਿਕ ਵਿਕਾਸ ਦੇ ਫਲਸਰੂਪ ਸਕੈਂਡਨੇਵੀਆ ਵਿੱਚ ਤੇਜ਼ਾਬੀ ਬਾਰਸ਼ ਦੀ ਮਾਤਰਾ ਵਿੱਚ

ਵੱਡਾ ਵਾਧਾ ਦੇਖਿਆ ਗਿਆ ਹੈ, ਜਿਸ ਕਾਰਨ ਜੰਗਲਾਂ ਦੇ ਵਿਕਾਸ ਵਿੱਚ ਕਮੀ ਆਈ ਹੈ। ਦਰਖ਼ਤ ਵਾਯੂ ਪ੍ਰਦੂਸ਼ਣ ਘਟਾਉਣ 'ਚ ਸਿਫ਼ਤੀ ਹਿੱਸਾ ਪਾਉਂਦੇ ਹਨ। ਤੇਜ਼ਾਬੀ ਬਾਰਸ਼ ਦੇ ਫਲਸਰੂਪ ਹਜ਼ਾਰਾਂ ਝੀਲਾਂ ਹੀ ਖ਼ਰਾਬ ਹੋ ਚੁੱਕੀਆਂ ਹਨ, ਜਿਸ ਦੇ ਫਲਸਰੂਪ ਅੰਤਰ-ਰਾਸ਼ਟਰੀ ਸਮੱਸਿਆਵਾਂ ਦਾ ਜਨਮ ਹੋਇਆ ਹੈ। ਇਸ ਨਾਲ ਮੂਲ ਵਾਤਾਵਰਨ ਵਿੱਚ ਤਬਦੀਲੀ ਆ ਜਾਂਦੀ ਹੈ। ਜੰਗਲਾਂ ਦੇ ਵਿਨਾਸ਼ ਕਾਰਨ ਵਾਯੂਮੰਡਲ ਵਿੱਚ ਆਕਸੀਜਨ ਦੀ ਮਾਤਰਾ ਵਿੱਚ ਅਸੰਤੁਲਨ ਪੈਦਾ ਹੋ ਚੁੱਕਾ ਹੈ। ਮੌਸਮ ਅਤੇ ਮੀਂਹ ਦੀ ਨਿਯਮਤਾ ਵਿੱਚ ਵਿਕਾਰ ਪੈਦਾ ਹੋ ਗਏ ਹਨ।

ਹਵਾ ਸਿਰਫ਼ ਮਨੁੱਖਾਂ ਦੀ ਹੀ ਜੀਵਨਦਾਤੀ ਨਹੀਂ ਹੈ ਸਗੋਂ ਮਿੱਟੀ, ਜਲ, ਜੰਗਲ ਅਤੇ ਸੱਭਿਆਤਾਵਾਂ ਦੀ ਹੋਂਦ ਵੀ ਇਸੇ ਕਰਕੇ ਹੈ। ਪਰ ਜੇ ਇਹੀ ਦੂਸ਼ਿਤ ਹੋ ਜਾਵੇ ਤਾਂ ਇਹੋ ਜੀਵਨਦਾਤੀ ਹਵਾ ਜਾਨਲੇਵਾ ਬਣ ਜਾਂਦੀ ਹੈ। ਅੱਜ ਲੋੜ ਹੈ ਆਪਣੇ ਚੁਗਿਰਦੇ ਦੀ ਸੁਚੱਜੀ ਸਾਂਭ-ਸੰਭਾਲ, ਕੁਦਰਤੀ ਸੰਤੁਲਨ ਅਤੇ ਇਸ ਦੇ ਕੁਦਰਤੀ ਸੁਹੱਪਣ ਨੂੰ ਬਣਾਈ ਰੱਖਣ ਲਈ ਹਵਾ-ਪ੍ਰਦੂਸ਼ਣ ਨੂੰ ਸੁਯੋਗ ਵਿਉਂਤਬੰਦੀ ਨਾਲ ਨੱਥ ਪਾਈਏ। ਤਦ ਹੀ ਅਸੀਂ ਆਪਣੀਆਂ ਭਵਿੱਖਮੁਖੀ ਮਨੁੱਖੀ ਪੀੜ੍ਹੀਆਂ ਨੂੰ ਖ਼ੁਸ਼ਹਾਲ ਤੇ ਸਵੱਛ ਜੀਵਨ ਜਿਊਣ ਯੋਗ ਹਾਲਾਤ ਦੇ ਸਕਾਂਗੇ। ਹਾਲੇ ਇਹ ਸਾਡੀਆਂ ਸਰਕਾਰਾਂ ਦੇ 'ਏਜੰਡੇ' ਵਿੱਚ ਨਹੀਂ ਹੈ।

ਸੰਪਰਕ: ੯੪੬੩੪-੩੯੦੭੫

(ਰੋ: ਪੰ: ਟ੍ਰਿ: ੦੧-੧੨-੨੦੧੯ 'ਚੋਂ ਧੰਨਵਾਦ ਸਹਿਤ!)



# ਵਾਤਾਵਰਣ ਦਾ ਪ੍ਰਦੂਸ਼ਣ ਰੋਕਣਾ ਸਮੇਂ ਦੀ ਲੋੜ

-ਜਗਜੀਤ ਸਿੰਘ ਦਰਦੀ

ਪੁਰਾਣੀਆਂ ਇਤਿਹਾਸਕ ਕਿਤਾਬਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਕੁਦਰਤ ਨੇ ਮਨੁੱਖੀ ਜੀਵਨ ਪੈਦਾ ਕਰਨ ਤੋਂ ਪਹਿਲਾਂ ਸ਼ੁੱਧ ਹਵਾ, ਨਿਰਮਲ ਜਲ, ਸੀਤਲ ਚਾਂਦਨੀ ਅਤੇ ਸੁਨਹਿਰੀ ਕਿਰਨਾਂ ਮਨੁੱਖ ਦੀ ਜ਼ਿੰਦਗੀ ਸੁਚਾਰੂ ਢੰਗ ਨਾਲ ਚਲਾਉਣ ਲਈ ਪੈਦਾ ਕੀਤੀਆਂ; ਪਰ ਮਨੁੱਖ ਨੇ ਜਿਉਂ-ਜਿਉਂ ਤਰੱਕੀ ਕੀਤੀ, ਨਾਲ-ਨਾਲ ਹੀ ਕੁਦਰਤ ਦੇ ਦਿੱਤੇ ਅਨਮੋਲ ਤੋਹਫ਼ਿਆਂ ਨੂੰ ਇਕ ਦੈਂਤ ਦੀ ਤਰ੍ਹਾਂ ਲੁੱਟਿਆ ਅਤੇ ਇੱਥੋਂ ਦੇ ਵਾਤਾਵਰਣ ਨੂੰ ਪੂਰੀ ਤਰ੍ਹਾਂ ਪ੍ਰਦੂਸ਼ਿਤ ਕਰ ਦਿੱਤਾ ਹੈ।

ਕੁਝ ਲੋਕ ਸਿਰਫ਼ ਹਵਾ ਅਤੇ ਮੌਸਮ ਨੂੰ ਹੀ ਵਾਤਾਵਰਣ ਸਮਝਣ ਦੀ ਭੁੱਲ ਕਰਦੇ ਹਨ; ਪ੍ਰੰਤੂ ਅਸਲ ਸ਼ਬਦਾਂ ਵਿੱਚ ਹਵਾ ਜਿਸ 'ਚ ਅਸੀਂ ਖੜ੍ਹੇ ਹਾਂ, ਪਾਣੀ ਜੋ ਸਾਡੇ ਜੀਵਨ ਦਾ ਆਧਾਰ ਹੈ ਅਤੇ ਸਾਡੇ ਆਲੇ-ਦੁਆਲੇ ਦੀਆਂ ਜੀਵਤ ਅਤੇ ਬੇਜਾਨ ਵਸਤੂਆਂ ਨੂੰ ਮਿਲਾ ਕੇ ਹੀ ਵਾਤਾਵਰਣ ਬਣਦਾ ਹੈ। ਅੱਜ ਤੋਂ ਸੈਂਕੜੇ ਸਾਲ ਪਹਿਲਾਂ ਵਿਗਿਆਨਿਕ ਸੋਚ ਵਾਲੇ ਮਹਾਨ ਗੁਰੂ ਨਾਨਕ ਦੇਵ ਜੀ ਨੇ ਵਾਤਾਵਰਣ ਨੂੰ ਮਹੱਤਤਾ ਦਿੰਦੇ ਹੋਏ ਆਪਣੀ ਬਾਣੀ ਵਿੱਚ ਪਵਨ ਅਰਥਾਤ ਹਵਾ ਨੂੰ ਗੁਰੂ ਦਾ ਦਰਜਾ ਦਿੱਤਾ ਹੈ, ਪਾਣੀ ਨੂੰ ਪਿਤਾ ਅਰਥਾਤ ਸਭ ਜੀਵਾਂ ਦਾ ਜਨਮਦਾਤਾ ਅਤੇ ਧਰਤੀ ਨੂੰ ਸਭ ਦੀ ਵੱਡੀ ਮਾਂ ਦੱਸਿਆ ਹੈ।

ਪ੍ਰੰਤੂ ਅੱਜ ਦੇ ਤਰੱਕੀ ਵੱਲ ਸੋਚਣ ਵਾਲੇ ਮਨੁੱਖ ਨੇ ਆਪਣੀ ਊਣੀ ਸੋਚ ਸਦਕਾ ਹਵਾ ਨੂੰ ਇਸ ਕਦਰ ਪ੍ਰਦੂਸ਼ਿਤ ਕਰ ਦਿੱਤਾ ਹੈ ਕਿ ਅੱਜ ਮਨੁੱਖ ਦਾ ਆਪਣਾ ਤਾਂ ਕੀ ਜੀਵ-ਜੰਤੂਆਂ ਦਾ ਸਾਹ ਲੈਣਾ ਔਖਾ ਹੋ ਰਿਹਾ ਹੈ। ਹਵਾ ਵਿੱਚ ਨਾਈਟ੍ਰੋਜਨ ਆਕਸਾਈਡ, ਸਲਫ਼ਰ ਡਾਇਆਕਸਾਈਡ, ਕਾਰਬਨ ਡਾਇਆਕਸਾਈਡ ਅਤੇ ਕਲੋਰੋਫ਼ਲੋਰੋ ਕਾਰਬਨ ਵਰਗੀਆਂ ਜ਼ਹਿਰੀਲੀਆਂ ਗੈਸਾਂ ਦੀ ਵਧਦੀ ਮਾਤਰਾ ਕਾਰਨ ਨਜ਼ਲਾ, ਖੰਘ, ਸਾਹ, ਦਮੇ ਅਤੇ ਅੱਖਾਂ 'ਤੇ ਅਨੇਕਾਂ ਗੰਭੀਰ ਰੋਗਾਂ ਤੋਂ ਲੋਕ ਪੀੜਿਤ ਹੋ ਰਹੇ ਹਨ। ਵਿਸ਼ਵ ਸਿਹਤ ਸੰਸਥਾ ਦੀ ਇਕ ਰਿਪੋਰਟ ਮੁਤਾਬਕ ਦਿੱਲੀ ਸ਼ਹਿਰ ਵਿੱਚ ੧੦ ਵਿੱਚੋਂ ੨ ਬੱਚੇ ਸਾਹ ਅਤੇ ਦਮੇ ਦੀ ਬਿਮਾਰੀ ਦੇ ਮਰੀਜ਼ ਹਨ। ਹਵਾ ਪ੍ਰਦੂਸ਼ਣ ਦੇ ਕਾਰਨ ਮਨੁੱਖ ਦੀ ਅਰੋਗਤਾ ਨੂੰ ਬਹੁਤ ਵੱਡਾ ਧੱਕਾ ਲੱਗਿਆ ਹੈ।

ਕਹਿਣ ਨੂੰ ਤਾਂ ਧਰਤੀ ਦਾ ਤਿੰਨ-ਚੌਥਾਈ ਭਾਗ ਪਾਣੀ ਹੈ, ਪਰ ਅਸਲ ਵਿੱਚ ਸਿਰਫ਼ ੦.੦੦੭ ਫ਼ੀ ਸਦੀ ਪਾਣੀ ਹੀ ਵਰਤੋਂ ਲਈ ਉਪਲਬਧ ਹੈ, ਕਿਉਂਕਿ ਪਾਣੀ ਦਾ ੯੭.੫ ਫ਼ੀ ਸਦੀ ਭਾਗ ਖਾਰਾ ਹੈ। ਸਿਰਫ਼ ਬਾਕੀ ਰਹਿ ਗਿਆ ੨.੫ ਫ਼ੀਸਦੀ ਪਾਣੀ ਵਰਤੋਂ ਯੋਗ, ਉਸ ਵਿੱਚੋਂ ਵੀ ੮੦ ਫ਼ੀ ਸਦੀ ਬਰਫ਼ ਦੇ ਰੂਪ ਵਿੱਚ ਹੈ ਅਤੇ ੨੯.੦੦੩ ਫ਼ੀ ਸਦੀ ਪਾਣੀ ਮਿੱਟੀ ਵਿੱਚ ਨਮੀ ਦੇ ਰੂਪ ਵਿੱਚ ਧਰਤੀ ਦੇ ਹੇਠਲੇ ਭੰਡਾਰ ਵਿੱਚ ਹੈ। ਵਰਤੋਂ ਯੋਗ ਪਾਣੀ ਨੂੰ ਵੀ ਫ਼ੈਕਟਰੀਆਂ ਦੇ ਪ੍ਰਦੂਸ਼ਿਤ ਪਾਣੀ ਨੇ ਸੀਵਰੇਜ ਦੀ ਨਿਕਾਸੀ ਆਦਿ ਕਾਰਨਾਂ ਕਰਕੇ ਗੰਗਾ ਵਰਗਾ ਪਵਿੱਤਰ ਦਰਿਆ ਜੋ

ਗਊਮੁਖ ਨਾਂ ਦੇ ਸਥਾਨ ਤੋਂ ਨਿਕਲ ਕੇ ਬੰਗਾਲ ਦੀ ਖਾੜੀ ਤਕ ਪਹੁੰਚਦਾ-ਪਹੁੰਚਦਾ ਇਕ ਖੁੱਲ੍ਹੇ ਸੀਵਰ ਦਾ ਰੂਪ ਧਾਰਨ ਕਰ ਜਾਂਦਾ ਹੈ। ਦੇਸ਼ ਦੇ ਬਾਕੀ ਦਰਿਆਵਾਂ ਦਾ ਹਾਲ ਤਾਂ ਇਸ ਤੋਂ ਵੀ ਮਾੜਾ ਹੈ।

ਜੇ ਪਾਣੀ ਦੀ ਸੰਭਾਲ ਨਾ ਕੀਤੀ ਗਈ ਅਤੇ ਝੋਨਾ ਲਗਾਉਣ ਦੇ ਚੱਕਰ ਵਿੱਚੋਂ ਨਾ ਨਿਕਲੇ ਤਾਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੀ ਰਿਪੋਰਟ ਅਨੁਸਾਰ ੨੦੨੫ ਤਕ ਦੇ ਪੰਜਾਬ ਦੇ ਟਿਊਬਵੈੱਲ ਇਕ ਬੂੰਦ ਵੀ ਪਾਣੀ ਨਹੀਂ ਦੇਣਗੇ। ਸੋਚੋ, ਜੇ ਖੇਤੀ ਪ੍ਰਧਾਨ ਸੂਬੇ ਵਿੱਚ ਟਿਊਬਵੈੱਲ ਪਾਣੀ ਨਾ ਦੇਣ ਤਾਂ ਰਾਜ ਦੀ ਆਰਥਿਕਤਾ ਪੂਰੀ ਤਰ੍ਹਾਂ ਤਬਾਹ ਹੋ ਜਾਵੇਗੀ। ਇਕ ਹੋਰ ਰਿਪੋਰਟ ਅਨੁਸਾਰ ਆਉਣ ਵਾਲੇ ੪੦ ਸਾਲ ਵਿੱਚ ਪੰਜਾਬ, ਹਰਿਆਣਾ ਅਤੇ ਉੱਤਰ ਪ੍ਰਦੇਸ ਦਾ ਕੁੱਲ ਹਿੱਸਾ ਬਹੁਤ ਵੱਡਾ ਰੇਗਿਸਤਾਨ ਬਣਨ ਜਾ ਰਿਹਾ ਹੈ।

ਭੂਮੀ ਜਿਸ ਨੂੰ ਅਸੀਂ ਵੱਡੀ ਮਾਂ ਦਾ ਨਾਂ ਦਿੰਦੇ ਹਾਂ ਅੱਜ ਸਾਨੂੰ ਖਾਣ ਲਈ ਜ਼ਹਿਰੀਲੀਆਂ ਫ਼ਸਲਾਂ ਪੈਦਾ ਕਰਕੇ ਦੇ ਰਹੀ ਹੈ। ਉਸ ਦਾ ਮੁੱਖ ਕਾਰਨ ਹਨ ਕੀੜੇਮਾਰ ਦਵਾਈਆਂ, ਨਦੀਨ ਨਾਸ਼ਕ, ਰਸਾਇਣਿਕ ਖਾਦਾਂ, ਉਦਯੋਗਾਂ ਤੋਂ ਨਿਕਲਦੀਆਂ ਫ਼ਾਲਤੂ ਵਸਤੂਆਂ, ਰੇਡੀਓ ਐਕਟਿਵ ਪਦਾਰਥ ਆਦਿ।

ਅੱਜ ਵਾਤਾਵਰਣ ਦੀ ਹਾਲਤ ਇਹ ਹੋ ਗਈ ਹੈ ਕਿ ਧਰਤੀ ਉੱਪਰ ਜਾਣੀਆਂ-ਪਛਾਣੀਆਂ ੧੭ ਲੱਖ ਜੀਵ ਨਸਲਾਂ ਵਿੱਚੋਂ ਅੱਜਕੱਲ੍ਹ ਇਕ ਨਸਲ ਪ੍ਰਤੀ ਘੰਟਾ ਵਾਤਾਵਰਣ ਵਿੱਚ ਪ੍ਰਦੂਸ਼ਣ ਕਾਰਨ ਖ਼ਤਮ ਹੋ ਰਹੀ ਹੈ। ਇਸ ਤੋਂ ਇਲਾਵਾ ਸੰਸਾਰ ਬੈਂਕ ਦੀ ਰਿਪੋਰਟ ਅਨੁਸਾਰ ਭਾਰਤ ਵਿੱਚ ਹਰ ਸਾਲ ੪੫੫੦ ਕਰੋੜ ਰੁਪਏ ਪ੍ਰਦੂਸ਼ਣ ਕਾਰਨ ਹੋਣ ਵਾਲੀਆਂ ਬਿਮਾਰੀਆਂ ਤੋਂ ਬਚਾਅ 'ਤੇ ਲੱਗ ਰਹੇ ਹਨ। ਜੇ ਪ੍ਰਦੂਸ਼ਣ ਨੂੰ ਖ਼ਤਮ ਕਰਕੇ ਇਹ ਪੈਸਾ ਲੋਕਾਂ ਲਈ ਰੁਜ਼ਗਾਰ ਦੇ ਸਾਧਨਾਂ 'ਤੇ ਲਾਇਆ ਜਾਵੇ ਤਾਂ ਸਿਰਫ਼ ੧੦ ਸਾਲ ਵਿੱਚ ਹੀ ਬੇਰੁਜ਼ਗਾਰੀ ਖ਼ਤਮ ਹੋ ਸਕਦੀ ਹੈ।

ਪ੍ਰਦੂਸ਼ਣ ਕਾਰਨ ਤਾਪਮਾਨ ਜੇ ਇਸੇ ਰਫ਼ਤਾਰ ਵਿੱਚ ਵਧਦਾ ਗਿਆ ਤਾਂ ਗਲੇਸ਼ੀਅਰ ਖ਼ਤਮ ਹੋ ਜਾਣਗੇ ਅਤੇ ਸਮੁੰਦਰਾਂ ਵਿੱਚ ਪਾਣੀ ਵਧ ਜਾਵੇਗਾ, ਤਾਂ ਭਾਰਤ ਦੇ ਜਿੰਨੇ ਵੀ ਸ਼ਹਿਰ ਸਮੁੰਦਰ ਦੇ ਤਟ 'ਤੇ ਹਨ, ਉਹ ਸਮੁੰਦਰ ਵਿੱਚ ਡੁੱਬ ਜਾਣਗੇ।

ਪ੍ਰਦੂਸ਼ਣ ਦੇ ਕਾਰਨਾਂ ਵਿੱਚੋਂ ਵਧਦੀ ਆਬਾਦੀ ਹੀ ਸਭ ਤੋਂ ਵੱਡਾ ਕਾਰਨ ਹੈ, ਕਿਉਂਕਿ ਪੇਟ ਭਰਨ ਲਈ ਅਨਾਜ ਪੈਦਾ ਕਰਨ ਅਤੇ ਰਹਿਣ ਲਈ ਮਕਾਨ ਬਣਾਉਣ ਲਈ ਮਨੁੱਖ ਜੰਗਲਾਂ ਦੀ ਕਟਾਈ ਅੰਨ੍ਹੇਵਾਹ ਕਰ ਰਿਹਾ ਹੈ, ਜੋ ਪ੍ਰਦੂਸ਼ਣ ਦਾ ਸਭ ਤੋਂ ਵੱਡਾ ਕਾਰਨ ਹੈ। ਮੋਟਰ ਵਾਹਨਾਂ ਨੇ ਜਿੱਥੇ ਮਨੁੱਖੀ ਜ਼ਿੰਦਗੀ ਨੂੰ ਤੇਜ਼ ਕੀਤਾ ਅਤੇ ਕਈ ਤਰ੍ਹਾਂ ਦੇ ਸੁੱਖ ਦਿੱਤੇ ਉੱਥੇ ਇਹਨਾਂ ਦੇ ਪ੍ਰਦੂਸ਼ਣ ਦੇ ਕਾਰਨ ਭਿਆਨਕ ਬਿਮਾਰੀਆਂ ਵੀ ਪੈਦਾ ਹੋਈਆਂ ਹਨ। ਵਧਦੇ ਸ਼ਹਿਰੀਕਰਨ ਕਾਰਨ ਫ਼ਾਲਤੂ ਕੂੜਾ-ਕਰਕਟ, ਗ਼ੰਦਗੀ ਪਲਾਸਟਿਕ ਪਦਾਰਥ ਅਤੇ ਖ਼ਾਸ ਤੌਰ 'ਤੇ ਪੋਲੀਥੀਨ ਬੈਗਾਂ ਦੇ ਢੇਰ ਜੋ ਜਲਦੀ ਨਸ਼ਟ ਨਹੀਂ ਹੁੰਦੇ, ਵਾਤਾਵਰਣ ਵਿੱਚ ਪ੍ਰਦੂਸ਼ਣ ਪੈਦਾ ਕਰਨ ਵਿੱਚ ਸਭ ਤੋਂ ਅੱਗੇ ਹਨ।

(੧੪-੨-੨੦੦੭ ਚੜ੍ਹਦੀ ਕਲਾ 'ਚੋਂ ਧੰਨਵਾਦ ਸਹਿਤ!)



# ਪਲੀਤ ਹੋ ਰਿਹਾ ਹੈ ਸ਼ਹਿਰੀ ਵਾਤਾਵਰਣ

-ਡਾ: ਅਨੂਪ ਸਿੰਘ

ਸ਼ਹਿਰੀ ਜੀਵਨ ਅਤੇ ਕਣਕ ਦੀ ਮਹੱਤਤਾ ਦਰਸਾਉਣ ਲਈ ਕਿਸੇ ਨੇ ਕਾਫ਼ੀਆ ਮਿਲਾਇਆ ਹੋਵੇਗਾ—

ਵੱਸੀਏ ਸ਼ਹਿਰ ਭਾਵੇਂ ਹੋਵੇ ਕਹਿਰ।
ਖਾਈਏ ਕਣਕ ਭਾਵੇਂ ਹੋਵੇ ਜ਼ਹਿਰ।

ਪਰ ਸਿਆਣੇ ਲੋਕਾਂ ਨੇ ਇਸ ਵਿੱਚ ਠੀਕ ਤਬਦੀਲੀ ਕਰ ਦਿੱਤੀ—

ਵੱਸੀਏ ਸ਼ਹਿਰ ਭਾਵੇਂ ਝੁੱਗੀ ਹੋਵੇ।
ਖਾਈਏ ਕਣਕ ਭਾਵੇਂ ਭਿੱਜੀ ਹੋਵੇ।

ਇਹ ਟੋਟਕੇ ਉਸ ਸਮੇਂ ਬਣੇ-ਜੁੜੇ ਹੋਣਗੇ ਜਦੋਂ ਕਣਕ ਦਾ ਆਟਾ ਕੇਵਲ ਅਮੀਰਾਂ ਲਈ ਹੁੰਦਾ ਹੋਵੇਗਾ ਅਤੇ ਗ਼ਰੀਬਾਂ ਨੂੰ ਬਾਜਰਾ ਅਤੇ ਮੱਡਲ ਆਦਿ ਖਾ ਕੇ ਗੁਜ਼ਾਰਾ ਕਰਨਾ ਪੈਂਦਾ ਹੋਵੇਗਾ। ਦੂਜੇ ਪਾਸੇ ਇਹ ਕਹਾਵਤ ਸ਼ਹਿਰਾਂ ਦੇ ਸੁੱਖ-ਸਹੂਲਤਾਂ ਨਾਲ ਭਰਪੂਰ ਜੀਵਨ ਵੱਲ ਵੀ ਸੰਕੇਤ ਕਰਦੀ ਹੈ। ਸਾਡੇ ਸ਼ਹਿਰ ਹੁਣ ਵੀ ਵਿੱਦਿਅਕ, ਸਿਹਤ, ਬਿਜਲਈ ਸਹੂਲਤਾਂ, ਮਨੋਰੰਜਨ, ਸੂਚਨਾ ਤੇ ਸੰਚਾਰ ਜਾਣਕਾਰੀ ਅਤੇ ਆਵਾਜਾਈ ਦੇ ਪੱਖ ਤੋਂ ਪਿੰਡਾਂ ਨਾਲੋਂ ਕਿਤੇ ਅੱਗੇ ਹਨ ਅਤੇ ਪੇਂਡੂ ਸ਼ਹਿਰੀ ਵਖਰੇਵੇਂ ਬੜੇ ਉੱਘੜਵੇਂ ਹਨ। ਇਸ ਕਾਰਨ ਹੀ ਸ਼ਹਿਰੀ ਲੋਕ ਸਭਿਆ ਸਮਝੇ ਜਾਂਦੇ ਹਨ। ਇਕ ਹੋਰ ਲੋਕ-ਕਹਾਵਤ ਹੈ:

ਸ਼ਹਿਰੀ ਵੱਸਣ ਦੇਵਤੇ, ਵੱਡੇ ਪਿੰਡੀ ਮਨੁੱਖ।
ਛੋਟੇ ਪਿੰਡੀਂ ਭੂਤਨੇ, ਪੁੱਟ-ਪੁੱਟ ਸੁੱਟਣ ਰੁੱਖ।

ਐਪਰ ਨਿਰੰਤਰ ਹੋ ਰਿਹਾ ਸ਼ਹਿਰੀਕਰਨ, ਗ਼ੈਰ ਯੋਜਨਾਬੱਧ ਸਨਅਤੀਕਰਨ ਅਤੇ ਸ਼ਹਿਰਾਂ ਦੀ ਵਧ ਰਹੀ ਵੱਸੋਂ ਨਵੀਆਂ ਵਿਕਰਾਲ ਸਮੱਸਿਆਵਾਂ ਨੂੰ ਜਨਮ ਦੇ ਰਹੀ ਹੈ। ਇਸ ਤਰ੍ਹਾਂ ਭਾਰਤੀ ਸ਼ਹਿਰੀ ਵੱਸੋਂ ਜਿੱਥੇ ਪੂੰਜੀਵਾਦੀ ਪ੍ਰਬੰਧ ਦੇ ਵਿਕਾਸ ਪੜਾਅ ਦੀਆਂ ਬਰਕਤਾਂ ਦਾ ਅਨੰਦ ਮਾਣ ਰਹੀ ਹੈ ਉੱਥੇ ਇਸ ਪ੍ਰਬੰਧ ਤੋਂ ਹੀ ਉਤਪੰਨ ਕੁਝ ਸਮੱਸਿਆਵਾਂ ਨਾਲ ਦੋ-ਚਾਰ ਵੀ ਹੋ ਰਹੀ ਹੈ। ਇਨ੍ਹਾਂ ਵਿੱਚ ਸਭ ਤੋਂ ਗੰਭੀਰ ਸਮੱਸਿਆ ਚੁਤਰਫੇ ਪ੍ਰਦੂਸ਼ਣ ਦੀ ਹੈ।

ਦੇਸ਼ ਦੇ ਮਹਾਂਨਗਰਾਂ ਤੋਂ ਬਾਅਦ ਪ੍ਰਦੂਸ਼ਣ ਦੀ ਸਮੱਸਿਆ ਵੱਡੇ-ਵੱਡੇ ਸ਼ਹਿਰਾਂ ਨੂੰ ਆਪਣੀ ਜਕੜ ਵਿੱਚ ਲੈਣ ਲੱਗੀ ਹੈ। ਪੰਜਾਬ ਦੇ ਤਿੰਨ ਵੱਡੇ ਸ਼ਹਿਰ ਲੁਧਿਆਣਾ, ਅੰਮ੍ਰਿਤਸਰ ਤੇ ਜਲੰਧਰ ਪੂਰੀ ਤਰ੍ਹਾਂ ਇਸ ਦੀ ਗ੍ਰਿਫ਼ਤ ਵਿੱਚ ਹਨ। ਦੂਜੇ ਪਾਸੇ ਸਨਅਤੀ ਸ਼ਹਿਰ ਵੀ ਹੌਲੀ-ਹੌਲੀ ਇਸ ਦੀ ਮਾਰ ਹੇਠ ਆ ਰਹੇ ਹਨ। ਇਨ੍ਹਾਂ ਸ਼ਹਿਰਾਂ ਵਿੱਚ ਪ੍ਰਦੂਸ਼ਣ ਤੋਂ ਉਤਪੰਨ ਬਿਮਾਰੀਆਂ ਲਗਾਤਾਰ ਵਧ ਰਹੀਆਂ ਹਨ। ਮਨੁੱਖੀ ਜੀਵਨ ਵਿੱਚ ਪੌਣ (ਹਵਾ), ਪਾਣੀ ਅਤੇ ਧਰਤੀ ਦੀ ਲੋੜ ਅਤੇ ਮਹੱਤਤਾ ਦਰਸਾਉਣ ਲਈ ਗੁਰੂ ਨਾਨਕ ਦੇਵ ਜੀ ਦੀ ਰਚਿਤ ਜਪੁ ਜੀ ਸਾਹਿਬ ਦੇ ਅੰਤ ਵਿੱਚ

ਇਕ ਬਹੁਤ ਹੀ ਵਧੀਆ ਸਲੋਕ ਦਰਜ ਹੈ:

**ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥**
**ਦਿਵਸ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥ (ਅੰ:੮)**

ਪਰ ਅੱਜ ਇਨ੍ਹਾਂ ਨੂੰ ਜਿਵੇਂ ਮਲੀਨ ਤੇ ਪਲੀਤ ਕੀਤਾ ਜਾ ਰਿਹਾ ਹੈ ਉਸ ਤੋਂ ਇਕ ਵਾਰ ਫਿਰ ਸਾਬਤ ਹੁੰਦਾ ਹੈ ਕਿ ਅਸੀਂ ਮਹਾਂਪੁਰਖਾਂ ਦੇ ਕਥਨਾਂ ਦਾ ਕੇਵਲ ਰਟਨ ਹੀ ਕਰਦੇ ਹਾਂ ਅਤੇ ਉਨ੍ਹਾਂ 'ਤੇ ਅਮਲ ਨਹੀਂ ਕਰਦੇ। ਵਾਤਾਵਰਣ ਅਤੇ ਚੁਗਿਰਦੇ ਦੀ ਸਫ਼ਾਈ ਤੇ ਸਵਸਥਾ ਨੂੰ ਅਸੀਂ ਪੂਰਨ ਭਾਂਤ ਭੁਲਾ ਹੀ ਦਿੱਤਾ ਹੈ। ਹਰ ਕੋਈ ਮਿੱਟੀ ਘੱਟਾ ਤੇ ਖੇਹ-ਸਵਾਹ ਉਡਾ ਰਿਹਾ ਹੈ, ਰੌਲਾ ਪਾਈ ਜਾ ਰਿਹਾ ਹੈ ਅਤੇ ਹਰ ਪ੍ਰਕਾਰ ਦਾ ਗੰਦ ਪਾਈ ਜਾ ਰਿਹਾ ਹੈ। ਆਪਣੇ ਘਰ ਦਾ ਕੂੜਾ-ਕਰਕਟ ਓਨਾ ਨਹੀਂ ਹੁੰਦਾ ਜਿੰਨਾ ਉਨ੍ਹਾਂ ਦੇ ਆਲੇ-ਦੁਆਲੇ ਖਿੱਲਰਿਆ ਪਿਆ ਹੁੰਦਾ ਹੈ।

ਬਹੁਤੀਆਂ ਸੁਆਣੀਆਂ ਘਰਾਂ ਦਾ ਕੂੜਾ-ਕਰਕਟ ਪੋਲੀਥੀਨ ਦੇ ਲਿਫ਼ਾਫ਼ਿਆਂ ਵਿੱਚ ਪਾ ਕੇ ਗਲੀਆਂ-ਨਾਲੀਆਂ ਅਤੇ ਸੜਕਾਂ 'ਤੇ ਵਗਾਹ ਮਾਰਦੀਆਂ ਹਨ। ਇਹ ਸਾਰਾ ਕੁਝ ਰੁੜ੍ਹ ਕੇ ਅੱਗੋਂ ਸੀਵਰ ਵਿੱਚ ਚਲਾ ਜਾਂਦਾ ਹੈ। ਸਿੱਟੇ ਵੱਜੋਂ ਸੀਵਰ ਬੰਦ ਹੋ ਜਾਂਦੇ ਹਨ ਅਤੇ ਗੰਦਾ ਪਾਣੀ ਗਲੀਆਂ ਬਜ਼ਾਰਾਂ ਵਿੱਚ ਵਗ ਤੁਰਦਾ ਹੈ। ਸ਼ਹਿਰਾਂ ਦੀ ਵੱਸੋਂ ਵਧਦੀ ਅਤੇ ਸੰਘਣੀ ਹੁੰਦੀ ਜਾ ਰਹੀ ਹੈ। ਸਿੱਟੇ ਵਜੋਂ ਕੂੜਾ-ਕਰਕਟ ਸੁੱਟਣ ਲਈ ਥਾਵਾਂ ਘਟਦੀਆਂ ਜਾ ਰਹੀਆਂ ਹਨ। ਇਸ ਤਰ੍ਹਾਂ ਮਹਾਂਨਗਰ ਤੇ ਸ਼ਹਿਰ ਕੂੜੇ, ਗ਼ੰਦਗੀ ਅਤੇ ਇਨ੍ਹਾਂ ਤੋਂ ਫੈਲਦੇ ਪਸਰਦੇ ਪ੍ਰਦੂਸ਼ਣ ਦੀ ਹੋਰ ਲਪੇਟ ਵਿੱਚ ਆਉਂਦੇ ਜਾ ਰਹੇ ਹਨ, ਇਸ ਤਰ੍ਹਾਂ ਮਨੁੱਖ ਖੁਦ ਹੀ ਆਪਣੇ ਘਾਤ ਦਾ ਸਾਮਾਨ-ਸਮੱਗਰੀ ਤੇਜ਼ੀ ਨਾਲ ਪੈਦਾ ਕਰੀ ਜਾ ਰਿਹਾ ਹੈ।

ਕਾਰਖ਼ਾਨਿਆਂ ਅਤੇ ਵਾਹਨਾਂ ਆਦਿ ਨੇ ਇਨ੍ਹਾਂ ਸ਼ਹਿਰਾਂ ਦੀ ਹਵਾ ਨੂੰ ਸਾਹ ਲੈਣ ਦੇ ਯੋਗ ਨਹੀਂ ਰਹਿਣ ਦਿੱਤਾ। ਵਾਹਨਾਂ ਵਿੱਚ ਵਰਤੇ ਜਾਂਦੇ ਪੈਟਰੋਲ ਤੇ ਡੀਜ਼ਲ ਨਾਲ ਹਵਾ ਦਾ ਪ੍ਰਦੂਸ਼ਣ ਵਧਦਾ ਜਾ ਰਿਹਾ ਹੈ। ਪੈਟਰੋਲ ਪੰਪਾਂ ਦੇ ਆਲੇ-ਦੁਆਲੇ ਵਾਸ਼ਪਾਂ ਦੇ ਰੂਪ ਵਿੱਚ ਕਾਰਸਿਨੋਜੈਨਿਕ ਦੀ ਮਾਤਰਾ ਬਹੁਤ ਵਧੇਰੇ ਹੁੰਦੀ ਹੈ ਜਿਸ ਨਾਲ ਕਈ ਬਿਮਾਰੀਆਂ ਦੇ ਫੈਲਣ ਦਾ ਖ਼ਤਰਾ ਉਤਪੰਨ ਹੋ ਜਾਂਦਾ ਹੈ। ਟੈਕਸੀ ਚਾਲਕਾਂ ਨੇ ਪੈਟਰੋਲ ਦੀ ਥਾਂ ਡੀਜ਼ਲ ਇੰਧਣ ਅਤੇ ਆਟੋ ਰਿਕਸ਼ਾ ਵਾਲਿਆਂ ਨੇ ਮਿੱਟੀ ਦੇ ਤੇਲ ਦੀ ਵਰਤੋਂ ਵੱਡੇ ਪੱਧਰ 'ਤੇ ਕਰਨੀ ਸ਼ੁਰੂ ਕਰ ਦਿੱਤੀ ਹੈ। ਅਜਿਹਾ ਕਰਨ ਨਾਲ ਇਹ ਵਾਹਨ ਹਵਾ ਵਿੱਚ ਕਾਰਬਨ-ਡਾਈਆਕਸਾਈਡ ਤੇ ਕਾਰਬਨ-ਮੋਨੋ-ਆਕਸਾਈਡ ਛੱਡਦੇ ਹਨ ਅਤੇ ਹਵਾ ਗੰਦੀ ਕਰਦੇ ਰਹਿੰਦੇ ਹਨ। ਇਕ ਅਧਿਐਨ ਅਨੁਸਾਰ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਵਿੱਚ ਦਿਨ ਵਿੱਚ ਪ੍ਰਾਈਮ ਸਮਿਆਂ 'ਤੇ ੬ ਲੱਖ ਵਾਹਨ ਸੜਕਾਂ 'ਤੇ ਦੌੜ ਰਹੇ ਹੁੰਦੇ ਹਨ। ਇਨ੍ਹਾਂ ਵਿੱਚ ੭੫ ਫ਼ੀ ਸਦੀ ਦੇ ਲਗਭਗ ਆਪਣੇ ਵਿੱਚੋਂ ਜ਼ਹਿਰੀਲਾ ਧੂੰਆਂ ਵਾਤਾਵਰਣ ਵਿੱਚ ਸੁੱਟ ਰਹੇ ਹੁੰਦੇ ਹਨ। ਦਿੱਲੀ ਵਿੱਚ ੨੨ ਲੱਖ ਮੋਟਰ ਵਾਹਨ ਹਨ। ਦਿੱਲੀ ਦੇ ਵਾਤਾਵਰਣ ਵਿੱਚ ੨੦੦੦ ਮੀਟਰ ਟਨ ਗੰਧਲਾ



ਪਦਾਰਥ ਛੱਡਿਆ ਜਾ ਰਿਹਾ ਹੈ। ਇਸ ਵਿੱਚ ੬੪% ਹਿੱਸਾ ਮੋਟਰ ਵਾਹਨਾਂ ਦਾ ਹੈ। ਜਦੋਂ ਟ੍ਰੈਫ਼ਿਕ ਕਿਸੇ ਕਾਰਨ ਜਾਮ ਹੋ ਜਾਂਦੀ ਹੈ ਤਾਂ ਕਲਕੱਤੇ ਦੇ ਬਜ਼ਾਰਾਂ ਦਾ ਨਜ਼ਾਰਾ ਸਾਹਮਣੇ ਆ ਜਾਂਦਾ ਹੈ, ਜਿੱਥੇ ਧੂੰਏਂ ਕਾਰਨ ਸਾਹ ਲੈਣਾ ਵੀ ਮੁਸ਼ਕਲ ਹੁੰਦਾ ਹੈ।

ਉਪਰੋਕਤ ਸ਼ਹਿਰਾਂ ਵਿੱਚ ਜ਼ਹਿਰੀਲੀਆਂ ਗੈਸਾਂ ਤੋਂ ਛੁੱਟ ਇਨ੍ਹਾਂ ਲੱਖਾਂ ਵਾਹਨਾਂ ਦੁਆਰਾ ਉਡਾਏ ਘੱਟੇ ਦਾ ਅੰਦਾਜ਼ਾ ਲਗਾਉ। ਹਵਾ ਵਿੱਚ ਗਰਦ, ਕਾਰਬਨ ਅਤੇ ਹਰ ਲਟਕਦੇ ਕਣਾਂ ਦੀ ਸੁਰੱਖਿਅਤ ਹੱਦ ੨੦੦ ਮਾਈਕਰੋਗ੍ਰਾਮ ਪ੍ਰਤੀ ਘਣ ਮੀਟਰ ਹੈ। ਪ੍ਰੰਤੂ ਲੁਧਿਆਣਾ ਵਿੱਚ ਇਹ ਅੰਕੜਾ ੭੧੩, ਅੰਮ੍ਰਿਤਸਰ ਵਿੱਚ ੬੯੨ ਅਤੇ ਮੰਡੀ ਗੋਬਿੰਦਗੜ੍ਹ ਵਿੱਚ ੫੪੫ ਹੈ। ਦੂਜੇ ਸ਼ਹਿਰ ਬਠਿੰਡਾ, ਨੰਗਲ, ਜਲੰਧਰ, ਡੇਰਾਬੱਸੀ ਆਦਿ ਇਸ ਸੁਰੱਖਿਅਤ ਹੱਦ ਤੋਂ ਕਿਤੇ ਉੱਪਰ ਹਨ। ਇਸ ਪੂਰੀ ਤਰ੍ਹਾਂ ਪ੍ਰਦੂਸ਼ਿਤ ਹਵਾ ਵਿੱਚ ਸਾਹ ਲੈਂਦੇ ਹਨ ਸਾਡੇ ਸ਼ਹਿਰੀ ਲੋਕ। ਦੇਸ਼ ਵਿੱਚ ਵਾਹਨਾਂ ਦੁਆਰਾ ਫੈਲਾਏ ਜਾਂਦੇ ਪ੍ਰਦੂਸ਼ਣ ਬਾਰੇ ਪਹਿਲਾ ਸਰਵੇਖਣ ਕੇਂਦਰੀ ਪ੍ਰਦੂਸ਼ਣ ਕੰਟਰੋਲ ਬੋਰਡ ਨੇ ੧੯੯੭ ਵਿੱਚ ਕਰਵਾਇਆ ਸੀ। ਇਸ ਵਿੱਚ ਪ੍ਰਮੁੱਖ ਸ਼ਹਿਰਾਂ ਵਿੱਚ ਵਾਹਨਾਂ ਵੱਲੋਂ ਫੈਲਾਏ ਜਾਂਦੇ ਪ੍ਰਦੂਸ਼ਣ ਦੀ ਪਹਿਚਾਣ ਸਲੇਟੀ ਖੇਤਰਾਂ ਵਜੋਂ ਕੀਤੀ ਗਈ ਸੀ। ਮੋਟਰ ਗੱਡੀਆਂ ਦੁਆਰਾ ਫੈਲਾਏ ਜਾਂਦੇ ਪ੍ਰਦੂਸ਼ਣ ਦੇ ਮਾਮਲੇ ਵਿੱਚ ਦਿੱਲੀ ਸਭ ਤੋਂ ਵੱਧ ਪ੍ਰਭਾਵਿਤ ਹੈ। ਇਸ ਤੋਂ ਬਾਅਦ ਬੰਬਈ, ਬੰਗਲੌਰ, ਕਲਕੱਤਾ ਅਤੇ ਅਹਿਮਦਾਬਾਦ ਦਾ ਨੰਬਰ ਆਉਂਦਾ ਹੈ। ਦੇਸ਼ ਵਿੱਚ ਕੁੱਲ ਵਾਯੂ ਪ੍ਰਦੂਸ਼ਣ ਦੇ ੫੦ ਫ਼ੀਸਦੀ ਹਿੱਸੇ ਲਈ ਵਾਹਨ ਹੀ ਜ਼ਿੰਮੇਵਾਰ ਹਨ। ਸਿੱਟੇ ਵਜੋਂ ਧੂੰਏਂ ਦੇ ਕਣਾਂ ਅਤੇ ਗੈਸਾਂ ਕਾਰਨ ਅੱਖਾਂ ਵਿੱਚ ਜਲਣ, ਘੱਟ ਦਿਖਾਈ ਦੇਣਾ, ਅੰਨ੍ਹਾਪਣ ਅਤੇ ਸਾਹ ਦੇ ਰੋਗਾਂ ਆਦਿ ਦੇ ਨਾਲ-ਨਾਲ ਪੌਦਿਆਂ ਨੂੰ ਵੀ ਭਾਰੀ ਹਾਨੀ ਹੁੰਦੀ ਹੈ।

ਸਨਅਤੀ ਇਕਾਈਆਂ ਦੀਆਂ ਚਿਮਨੀਆਂ ਵਿੱਚੋਂ ਨਿਕਲਦਾ ਧੂੰਆਂ, ਸੈਂਕੜੇ ਟਨ ਅਣਜਲੇ ਕਾਰਬਨ ਕਣ ਅਤੇ ਹੋਰ ਜ਼ਹਿਰੀਲਾ ਪਦਾਰਥ ਹਵਾ ਵਿੱਚ ਲਗਾਤਾਰ ਮਿਲ ਰਹੇ ਹਨ। ਹਵਾ ਨੂੰ ਬੁਰੀ ਤਰ੍ਹਾਂ ਪ੍ਰਦੂਸ਼ਿਤ ਕਰਨ ਦੇ ਨਾਲ ਕਾਰਬਨ ਤੇ ਹੋਰ ਜ਼ਹਿਰੀਲੇ ਕਣ ਭਾਰੇ ਤੇ ਠੰਢੇ ਹੋ ਕੇ ਸਾਡੇ ਖਾਧ-ਪਦਾਰਥਾਂ ਉੱਪਰ ਜੰਮ ਜਾਂਦੇ ਹਨ। ਉਦਾਹਰਣ ਹਿੱਤ ਦਿੱਲੀ ਦੇ ਕੁਝ ਖੇਤਰਾਂ ਵਿੱਚ ਸਿੱਕਾ ੮ ਹਜ਼ਾਰ ਮਾਈਕ੍ਰੋਗਰਾਮ ਤਕ ਪਹੁੰਚ ਗਿਆ ਹੈ ਜਦ ਕਿ ਸੁਰੱਖਿਅਤ ਹੱਦ ੩੦੫ ਤੋਂ ੧੦੦੦ ਮਾਈਕਰੋਗ੍ਰਾਮ ਹੈ। ਸਿੱਟੇ ਵਜੋਂ ਅਜਿਹੇ ਵਾਤਾਵਰਣ ਵਿੱਚ ਸਾਹ ਲੈਣ ਵਾਲਿਆਂ ਨੂੰ ਫੇਫੜਿਆਂ ਅਤੇ ਸਾਹ ਦੀਆਂ ਬਿਮਾਰੀਆਂ ਤੇਜ਼ੀ ਨਾਲ ਹੋ ਜਾਂਦੀਆਂ ਹਨ। ਹਵਾ ਦੇ ਏਨਾ ਵਧੇਰੇ ਪ੍ਰਦੂਸ਼ਿਤ ਹੋਣ ਨਾਲ ਦਮੇ ਦੇ ਮਰੀਜ਼ਾਂ ਦੀ ਗਿਣਤੀ ਵਧ ਗਈ ਹੈ। ਇਹ ਠੀਕ ਹੈ ਕਿ ਦਮੇ ਲਈ ਪ੍ਰਮੁੱਖ ਰੂਪ ਵਿੱਚ ਸਿਗਰਟਨੋਸ਼ੀ ਅਤੇ ਕਈ ਕਿੱਤੇ ਸੰਬੰਧੀ ਕਾਰਨ ਵੀ ਜ਼ਿੰਮੇਵਾਰ ਹਨ। ਦਮੇ ਅਤੇ ਸਾਹ ਦੀਆਂ ਬਿਮਾਰੀਆਂ ਤੋਂ ਇਲਾਵਾ ਚਮੜੀ ਅਤੇ ਪੀਲੀਏ ਦੇ ਰੋਗਾਂ ਦੇ ਮਰੀਜ਼ਾਂ ਦੀ ਗਿਣਤੀ ਲਗਾਤਾਰ ਵਧ ਰਹੀ ਹੈ। ਅਣਇੱਛਤ ਅਤੇ ਜ਼ਹਿਰੀਲੀਆਂ ਗੈਸਾਂ ਅਤੇ ਧੂੰਏਂ ਦੇ ਵਾਵਰੋਲੇ ਵਾਯੂ-ਮੰਡਲ ਵਿੱਚ ਮੌਜੂਦ ਓਜ਼ੋਨ ਦੀ ਪਰਤ ਨੂੰ ਕਮਜ਼ੋਰ ਕਰਨ

ਦਾ ਖ਼ਤਰਾ ਉਤਪੰਨ ਕਰ ਰਹੇ ਹਨ। ਇਹ ਪਰਤ ਮਨੁੱਖ ਜਾਤੀ ਦੀ ਹੋਂਦ ਲਈ ਬੜੀ ਜ਼ਰੂਰੀ ਸਮਝੀ ਜਾਂਦੀ ਹੈ। ਦੱਸਿਆ ਜਾ ਰਿਹਾ ਹੈ ਕਿ ਇਹ ਪਰਤ ਸੂਰਜੀ ਵਿਖੰਡਨ ਤੋਂ ਪੈਦਾ ਹੋਣ ਵਾਲੀਆਂ ਘਾਤਕ ਕਿਰਨਾਂ ਨੂੰ ਰੋਕਦੀ ਹੈ। ਇਸ ਲਈ ਇਸ ਪਰਤ ਨੂੰ ਬਚਾਉਣਾ ਮਨੁੱਖ ਜਾਤੀ ਦੀ ਨਿਰੰਤਰਤਾ ਦੇ ਹਿੱਤ ਵਿੱਚ ਹੈ।

ਕਾਰਖ਼ਾਨਿਆਂ ਵਿੱਚੋਂ ਨਿਕਲਦੇ ਤਰਲ ਪਦਾਰਥਾਂ ਅਤੇ ਸੀਵਰੇਜ਼ ਦੇ ਗੰਦ ਨੇ ਪੀਣ ਵਾਲੇ ਪਾਣੀ ਨੂੰ ਬੁਰੀ ਤਰ੍ਹਾਂ ਦੂਸ਼ਿਤ ਕਰ ਦਿੱਤਾ ਹੈ। ਵੱਡੇ-ਛੋਟੇ ਕਾਰਖ਼ਾਨੇ ਸ਼ਹਿਰਾਂ ਵਿੱਚ ਜਾਂ ਨੇੜੇ-ਤੇੜੇ ਹਨ। ਇਨ੍ਹਾਂ ਵਿੱਚੋਂ ਵੱਡੀ ਗਿਣਤੀ ਵਿੱਚ ਕਾਰਖ਼ਾਨੇ ਤਰਲ ਪਦਾਰਥ ਬਾਹਰ ਸੁੱਟਦੇ ਹਨ। ਪ੍ਰਦੂਸ਼ਣ ਫੈਲਾਉਣ ਵਾਲੇ ਮੁੱਖ ਉਦਯੋਗਾਂ ਵਿੱਚ ਥਰਮਲ ਪਾਵਰ ਪਲਾਂਟ, ਕੱਪੜਾ ਅਤੇ ਇਲੈਕਟਰੋਪਲੇਟਿੰਗ ਉਦਯੋਗ ਸ਼ਾਮਲ ਹਨ। ਉਦਾਹਰਣ ਹਿੱਤ ਦਿੱਲੀ ਵਿਚਲੇ ਪ੍ਰਦੂਸ਼ਣ ਦਾ ੧੯ ਫ਼ੀ ਸਦੀ ਤਾਂ ਸ਼ਹਿਰ ਦੇ ਦੋ ਥਰਮਲ ਪਲਾਂਟ ਹਨ। ਬਾਕੀ ਸਨਅਤੀ ਇਕਾਈਆਂ ਕੇਵਲ ੧੩ ਫ਼ੀ ਸਦੀ ਹਿੱਸਾ ਪਾਉਂਦੀਆਂ ਹਨ। ਨਿੱਕਲ ਪਾਲਿਸ਼ ਅਤੇ ਹੌਜਰੀ ਦੇ ਰੰਗਾਈ ਦੇ ਕਾਰਖ਼ਾਨੇ ਘਾਤਕ ਰਸਾਇਣਾਂ ਯੁਕਤ ਪਾਣੀ ਵੱਡੀ ਮਾਤਰਾ ਵਿੱਚ ਬਾਹਰ ਸੁੱਟਦੇ ਹਨ। ਇਨ੍ਹਾਂ ਵਿੱਚ ਕਈ ਜ਼ਹਿਰੀਲੇ ਪਦਾਰਥ ਹਨ ਜਿਹੜੇ ਰਿਸਦੇ ਧਰਤੀ ਹੇਠਲੇ ਪਾਣੀ ਵਿੱਚ ਮਿਲ ਜਾਂਦੇ ਹਨ। ਸ਼ਹਿਰੀ ਲੋਕ ਜਦੋਂ ਇਹ ਦੂਸ਼ਿਤ ਪਾਣੀ ਪੀਂਦੇ ਹਨ ਤਾਂ ਇਸ ਨਾਲ ਅੰਤੜੀਆਂ ਦੀਆਂ ਕਈ ਬਿਮਾਰੀਆਂ ਹੋ ਜਾਂਦੀਆਂ ਹਨ।

ਮਨੁੱਖੀ ਜੀਵਨ ਵਿੱਚ ਪਾਣੀ ਦੀ ਫ਼ੈਸਲਾਕੁੰਨ ਮਹੱਤਤਾ ਕਾਰਨ ਹੀ ਸੱਭਿਅਤਾਵਾਂ ਦਾ ਵਿਕਾਸ ਦਰਿਆਵਾਂ ਦੇ ਕੰਢਿਆਂ 'ਤੇ ਹੋਇਆ ਪਰ ਗ਼ੈਰ-ਯੋਜਨਾਬੱਧ ਸਨਅਤੀ ਵਿਕਾਸ ਪੂੰਜੀਵਾਦੀ ਅਮਾਨਵੀ ਵਿਵਸਥਾ ਵਿੱਚ, ਜਿੱਥੇ ਮੁਨਾਫ਼ੇ ਦੀ ਅੰਨ੍ਹੀ ਦੌੜ ਲੱਗੀ ਹੁੰਦੀ ਹੈ, ਆਮ ਲੋਕਾਂ ਦੀਆਂ ਜ਼ਿੰਦਗੀਆਂ ਦੀ ਪ੍ਰਵਾਹ ਹੀ ਕੌਣ ਕਰਦਾ ਹੈ? ਹੁਣ ਸਥਿਤੀ ਇਹ ਬਣ ਗਈ ਹੈ ਕਿ ਪਵਿੱਤਰ ਸਮਝੇ ਜਾਂਦੇ ਦਰਿਆਵਾਂ ਦਾ ਪਾਣੀ ਪੀਣਾ ਤਾਂ ਕਿਤੇ ਰਿਹਾ ਇਸ ਵਿੱਚ ਇਕ ਵਾਰ ਨਹਾਉਣ ਨਾਲ ਚਮੜੀ ਦੀਆਂ ਕਈ ਬਿਮਾਰੀਆਂ ਹੋ ਜਾਂਦੀਆਂ ਹਨ ਜਾਂ ਇਨ੍ਹਾਂ ਦੇ ਉਤਪੰਨ ਹੋਣ ਦਾ ਖ਼ਦਸ਼ਾ ਪੈਦਾ ਹੋ ਜਾਂਦਾ ਹੈ। ਕਾਰਨ ਇਹ ਹੈ ਕਿ ਮਹਾਂਨਗਰਾਂ ਤੇ ਵੱਡੇ ਸ਼ਹਿਰਾਂ ਦਾ ਸਨਅਤੀ ਵਾਧੂ ਮਾਲ (ਤਰਲ) ਅਤੇ ਸੀਵਰੇਜ ਦਾ ਟਨਾਂ ਦੇ ਟਨ ਗੰਦ ਦਰਿਆਵਾਂ ਵਿੱਚ ਨਿਰੰਤਰ ਪੈ ਰਿਹਾ ਹੈ।

ਦੇਸ਼ ਵਿੱਚ ਜਲ-ਪ੍ਰਦੂਸ਼ਣ ਦਾ ਪ੍ਰਮੁੱਖ ਕਾਰਨ ਘਰੇਲੂ ਵਰਤੋਂ ਬਾਅਦ ਛੱਡਿਆ ਗਿਆ ਗੰਦਾ ਪਾਣੀ ਹੈ। ਦਿੱਲੀ ਵਿੱਚ ਵੱਡੀ ਮਾਤਰਾ ਵਿੱਚ ਗੰਦਾ ਪਾਣੀ ਬਿਨਾਂ ਸਾਫ਼ ਕੀਤਿਆਂ ਯਮੁਨਾ ਦਰਿਆ ਵਿੱਚ ਸੁੱਟ ਦਿੱਤਾ ਜਾਂਦਾ ਹੈ। ਇਸ ਦਰਿਆ ਦੀ ਸਥਿਤੀ ਏਨੀ ਭੈੜੀ ਹੋ ਗਈ ਹੈ ਕਿ ਇਸ ਨੂੰ 'ਈ' ਸ਼੍ਰੇਣੀ ਵਿੱਚ ਰੱਖਿਆ ਗਿਆ ਹੈ, ਜਿਸ ਦਾ ਭਾਵ ਇਹ ਹੈ ਕਿ ਇਸ ਦਾ ਪਾਣੀ ਨਾ ਤਾਂ ਡੰਗਰਾਂ ਦੇ ਪੀਣ ਦੇ ਕਾਬਲ ਹੈ ਅਤੇ ਨਾ ਹੀ ਖੇਤੀਬਾੜੀ ਦੇ। ਬਹੁਤੇ ਥਾਈਂ ਸਾਡੇ ਦਰਿਆਵਾਂ ਦੀ ਹਾਲਤ ਇਹ ਬਣ ਗਈ ਹੈ ਕਿ ਕੁਝ ਥਾਈਂ ਇਹ ਦੂਸ਼ਿਤ ਪਾਣੀ ਫ਼ਸਲਾਂ ਨੂੰ ਦੇਣ ਦੇ ਯੋਗ ਵੀ



ਨਹੀਂ ਰਿਹਾ। ਇਸ ਪਾਣੀ ਨਾਲ ਸਿੰਜੀਆਂ ਫ਼ਸਲਾਂ ਦੇ ਉਪਯੋਗ ਨਾਲ ਕਈ ਪ੍ਰਕਾਰ ਦੀਆਂ ਬਿਮਾਰੀਆਂ ਲੱਗ ਜਾਂਦੀਆਂ ਹਨ, ਜਿਸ ਤਰ੍ਹਾਂ ਜਿਗਰ ਅਤੇ ਅੰਤੜੀਆਂ ਦੇ ਰੋਗ ਆਦਿ। ਗੰਦੇ ਪਾਣੀ ਨਾਲ ਸਿੰਜੀਆਂ ਫ਼ਸਲਾਂ ਤੋਂ ਕੈਂਸਰ ਦਾ ਖ਼ਤਰਾ ਵੀ ਵਧ ਜਾਂਦਾ ਹੈ।

ਕਿਸਾਨੀ ਦੇ ਹੋ ਰਹੇ ਕੰਗਾਲੀਕਰਨ ਦੇ ਸਿੱਟੇ ਵਜੋਂ ਲੱਖਾਂ ਗ਼ਰੀਬ ਕਿਸਾਨ ਅਤੇ ਖੇਤ ਮਜ਼ਦੂਰ ਸ਼ਹਿਰਾਂ ਨੂੰ ਰੁਜ਼ਗਾਰ ਦੀ ਭਾਲ ਵਿੱਚ ਆ ਰਹੇ ਹਨ। ਗ਼ਰੀਬੀ ਦੀ ਰੇਖਾ ਤੋਂ ਕਿਤੇ ਹੇਠਾਂ ਰਹਿਣ ਵਾਲੇ ਇਹ ਲੋਕ ਸ਼ਹਿਰਾਂ ਦੇ ਆਲੇ-ਦੁਆਲੇ ਗੰਦੀਆਂ ਬਸਤੀਆਂ ਜਾਂ ਝੁੱਗੀਆਂ ਝੌਂਪੜੀਆਂ ਵਿੱਚ ਰਹਿੰਦੇ ਹਨ। ਬੰਬਈ ਦੀ ੫੦ ਫ਼ੀ ਸਦੀ ਅਤੇ ਦਿੱਲੀ ਦੀ ੪੦ ਫ਼ੀਸਦੀ ਵੱਸੋਂ ਅਜਿਹੀਆਂ ਗੰਦੀਆਂ ਬਸਤੀਆਂ ਵਿੱਚ ਦਿਨਾਂ ਨੂੰ ਧੱਕੇ ਦੇ ਰਹੀ ਹੈ। ਇਨ੍ਹਾਂ ਲੱਖਾਂ ਲੋਕਾਂ ਲਈ ਪਖਾਨਿਆਂ ਦਾ ਕੋਈ ਪ੍ਰਬੰਧ ਨਹੀਂ ਹੈ ਅਤੇ ਉਹ ਆਪਣੀ ਇਹ ਲੋੜ ਸ਼ਹਿਰ ਦੇ ਆਲੇ-ਦੁਆਲੇ ਖ਼ਾਲੀ ਪਈਆਂ ਥਾਵਾਂ ਸੜਕਾਂ ਅਤੇ ਰੇਲਵੇ ਲਾਈਨਾਂ ਦੇ ਪਾਸਿਆਂ ਉੱਤੇ ਪੂਰੀ ਕਰਦੇ ਹਨ। ਅਜਿਹਾ ਕਰਨ ਨਾਲ ਕਿੰਨੀ ਗ਼ੰਦਗੀ ਸ਼ਹਿਰ ਵਿੱਚ ਫੈਲਦੀ ਹੈ, ਇਸ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਸ਼ਹਿਰਾਂ ਵਿੱਚ ਪਿਸ਼ਾਬ ਆਦਿ ਜਾਣ ਲਈ ਲੋੜ ਅਨੁਸਾਰ ਉਚਿਤ ਪ੍ਰਬੰਧ ਨਹੀਂ ਹਨ। ਇਸ ਮੰਤਵ ਲਈ ਹਰ ਮਿਲਦੀ ਥਾਂ ਪਿਸ਼ਾਬ-ਘਰ ਵਜੋਂ ਵਰਤ ਲਈ ਜਾਂਦੀ ਹੈ। ਬਦਬੂ ਫੈਲਾਉਣ ਅਤੇ ਹਵਾ ਨੂੰ ਦੂਸ਼ਿਤ ਕਰਨ ਦਾ ਇਹ ਵੀ ਕਾਰਨ ਹੈ।

ਸ਼ਹਿਰਾਂ ਵਿੱਚ ਚੱਲ ਰਹੀਆਂ ਹਜ਼ਾਰਾਂ ਦੀ ਗਿਣਤੀ ਵਿੱਚ ਅਣ-ਅਧਿਕਾਰਤ ਡੇਅਰੀਆਂ ਦੀਆਂ ਮੱਝਾਂ ਅਤੇ ਗਾਵਾਂ ਦੇ ਮਲ-ਮੂਤਰ ਨੇ ਵੀ ਸ਼ਹਿਰਾਂ ਦੇ ਪਾਣੀ ਤੇ ਹਵਾ ਨੂੰ ਪ੍ਰਦੂਸ਼ਿਤ ਕਰਨ ਵਿੱਚ ਆਪਣਾ ਹਿੱਸਾ ਪਾਇਆ ਹੈ। ਡੇਅਰੀ ਮਾਲਕ ਪਸ਼ੂਆਂ ਦਾ ਮਲ-ਮੂਤਰ ਸੀਵਰੇਜ ਵਿੱਚ ਵਹਾ ਦਿੰਦੇ ਹਨ। ਬਹੁਤ ਸਾਰੇ ਪਸ਼ੂ ਸੜਕਾਂ ਉੱਪਰ ਅਵਾਰਾ ਹੀ ਘੁੰਮਦੇ ਹਨ ਜੋ ਆਵਾਜਾਈ ਵਿੱਚ ਰੁਕਾਵਟ ਪਾਉਂਦੇ ਹਨ। ਡੇਅਰੀਆਂ ਦੀਆਂ ਮੱਝਾਂ ਦੇ ਝੁੰਡ ਜਦੋਂ ਬਜ਼ਾਰ ਵਿੱਚ ਜਾ ਰਹੇ ਹੁੰਦੇ ਹਨ ਤਾਂ ਟਰੈਫ਼ਿਕ ਲਾਜ਼ਮੀ ਜਾਮ ਹੋ ਜਾਂਦੀ ਹੈ। ਡੇਅਰੀਆਂ ਦੇ ਨਾਲ-ਨਾਲ ਸਬਜ਼ੀ ਮੰਡੀਆਂ ਵੀ ਜਿੱਥੇ ਗੰਦ ਪਾਉਂਦੀਆਂ ਹਨ ਅਤੇ ਸੜਾਂਦ ਉਤਪੰਨ ਕਰਦੀਆਂ ਹਨ ਉੱਥੇ ਆਵਾਜਾਈ ਵਿੱਚ ਗੱਡੀਆਂ ਵੀ ਰੁਕਾਵਟਾਂ ਪਾਉਂਦੀਆਂ ਹਨ। ਪ੍ਰੰਤੂ ਹਾਕਮਾਂ ਤੇ ਅਧਿਕਾਰੀਆਂ ਨੂੰ ਇਸ ਨਾਲ ਕੋਈ ਸਰੋਕਾਰ ਪ੍ਰਤੀਤ ਨਹੀਂ ਹੁੰਦਾ। ਵੱਡੇ ਸ਼ਹਿਰਾਂ ਵਿੱਚੋਂ ਡੇਅਰੀਆਂ, ਦਾਣਾ ਅਤੇ ਸਬਜ਼ੀ ਮੰਡੀਆਂ ਨੂੰ ਬਾਹਰ ਕੱਢਣ ਲਈ ਨਵੀਆਂ ਥਾਵਾਂ ਦੀ ਵਿਵਸਥਾ ਵੀ ਕਰ ਦਿੱਤੀ ਜਾਂਦੀ ਹੈ ਪਰ ਉੱਪਰਲੀ ਪੱਧਰ 'ਤੇ ਪ੍ਰਸ਼ਾਸਨ ਵਿੱਚ ਫੈਲੇ ਵਿਆਪਕ ਭ੍ਰਿਸ਼ਟਾਚਾਰ ਅਤੇ ਭਾਈ-ਭਤੀਜਾਵਾਦ ਕਾਰਨ ਇਹ ਮੰਡੀਆਂ ਤੇ ਡੇਅਰੀਆਂ ਸ਼ਹਿਰੋਂ ਬਾਹਰ ਨਹੀਂ ਜਾ ਰਹੀਆਂ।

ਖੁੱਲ੍ਹੀਆਂ ਜਾਂ ਅਣਵਰਤੀਆਂ ਥਾਵਾਂ, ਜੋ ਸ਼ਹਿਰਾਂ ਵਿੱਚ ਨਿਰੰਤਰ ਘਟ ਰਹੀਆਂ ਹਨ, ਉੱਪਰ ਲੱਗੇ ਕੂੜੇ-ਕਰਕਟ ਦੇ ਢੇਰ ਅਤੇ ਉਨ੍ਹਾਂ ਵਿੱਚੋਂ ਗਲਣ-

ਸੜਣ ਦੇ ਸਿੱਟੇ ਵਜੋਂ ਨਿਕਲਦੀ ਜ਼ਹਿਰੀਲੀ ਗੈਸ ਵਾਤਾਵਰਨ ਨੂੰ ਵੱਡੇ ਪੱਧਰ 'ਤੇ ਦੂਸ਼ਿਤ ਕਰ ਰਹੀ ਹੈ। ਹਵਾ ਦੇ ਬੁੱਲਿਆਂ ਨਾਲ ਇਹ ਕੂੜਾ-ਕਰਕਟ ਮੁੜ ਸਾਫ਼ ਥਾਵਾਂ 'ਤੇ ਵੱਸੋਂ ਵਾਲੇ ਖੇਤਰਾਂ ਦੀਆਂ ਸੜਕਾਂ ਤੇ ਬਜ਼ਾਰਾਂ ਵਿੱਚ ਆ ਜਾਂਦਾ ਹੈ। ਸਭ ਤੋਂ ਦੁਖਦਾਈ ਗੱਲ ਇਹ ਹੈ ਕਿ ਇਨ੍ਹਾਂ ਕੂੜੇ ਦੇ ਢੇਰਾਂ ਤੋਂ ਪੋਲੀਥੀਨ, ਪਲਾਸਟਿਕ ਤੇ ਸ਼ੀਸ਼ੇ ਦਾ ਕਚਰਾ ਚੁਗਣ ਲਈ ਲੱਖਾਂ ਲੋਕ ਲੱਗੇ ਹੋਏ ਹਨ। ਉਨ੍ਹਾਂ ਦਾ ਇਹ "ਰੁਜ਼ਗਾਰ" ਹੈ; ਪਰ ਅਜਿਹਾ ਕਰਦਿਆਂ ਉਹ ਕਦੇ ਵੀ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋ ਸਕਦੇ ਹਨ।

ਮਾਹਰ ਡਾਕਟਰਾਂ ਅਨੁਸਾਰ ਹਵਾ ਦੇ ਪ੍ਰਦੂਸ਼ਣ ਨਾਲ ਕੈਂਸਰ ਵਰਗੀ ਬਿਮਾਰੀ ਦੇ ਫੈਲਣ ਦੀਆਂ ਸੰਭਾਵਨਾਵਾਂ ਵਧਦੀਆਂ ਹਨ। ਦੂਸ਼ਿਤ ਹਵਾ ਤੇ ਪਾਣੀ ਦੀ ਨਿਰੰਤਰ ਵਰਤੋਂ ਨਾਲ ਛਾਤੀ ਦੇ ਰੋਗ ਲੱਗਦੇ ਹਨ ਅਤੇ ਇਨ੍ਹਾਂ ਰੋਗਾਂ ਵੱਲ ਸਮੇਂ ਸਿਰ ਉਚਿਤ ਧਿਆਨ ਨਾ ਦੇਣ ਨਾਲ ਇਹ ਰੋਗ ਵਧ ਕੇ ਕੈਂਸਰ ਦਾ ਰੂਪ ਵੀ ਧਾਰਨ ਕਰ ਸਕਦੇ ਹਨ। ਨਿਰੰਤਰ ਵਧ ਰਹੀ ਗਿਣਤੀ ਵਿੱਚ ਸ਼ਹਿਰੀ ਲੋਕ ਚਮੜੀ, ਸਾਹ, ਪੇਟ ਅਤੇ ਅੱਖਾਂ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਹਰ ਕੋਈ ਤੁਹਾਨੂੰ ਐਲਰਜੀ ਦੀ ਸ਼ਿਕਾਇਤ ਕਰਦਾ ਮਿਲੇਗਾ। ਕਿਸੇ ਨੂੰ ਘੱਟੇ ਤੋਂ, ਕਿਸੇ ਨੂੰ ਧੂੰਏਂ ਤੋਂ, ਕਿਸੇ ਨੂੰ ਬਦਲਦੇ ਮੌਸਮ ਤੋਂ ਅਤੇ ਕਿਸੇ ਨੂੰ ਕੰਨ ਪਾੜਵੇਂ ਸ਼ੋਰ ਤੋਂ ਐਲਰਜੀ ਹੈ। ਪਰ ਇਹ ਤਾਂ ਐਲਰਜੀ ਹੀ ਹੈ, ਜ਼ਰਾ ਉਨ੍ਹਾਂ ਮਜ਼ਦੂਰਾਂ ਦਾ ਅੰਦਾਜ਼ਾ ਲਗਾਉ ਜਿਹੜੇ ਖਾਦਾਂ ਤੇ ਹੋਰ ਕੀੜੇਮਾਰ ਤੇ ਨਦੀਨ-ਨਾਸ਼ਕ ਰਸਾਇਣ ਬਣਾਉਣ ਦੇ ਕਾਰਖ਼ਾਨਿਆਂ, ਬੀੜੀ ਤੇ ਸਿਗਰਟ ਉਦਯੋਗ, ਸਟੀਲ ਸਨਅਤ, ਭੱਠਿਆਂ, ਸੀਮਿੰਟ ਦੇ ਕਾਰਖ਼ਾਨਿਆਂ, ਪੱਥਰ ਤੋਂ ਕਰੈਸ਼ਰ ਬਣਾਉਣ ਵਾਲੀਆਂ ਮਸ਼ੀਨਾਂ, ਚੂਨਾ-ਭੱਠੀਆਂ, ਆਤਿਸ਼ਬਾਜ਼ੀ, ਦੀਆ ਸਿਲਾਈ ਅਤੇ ਅਜਿਹੀਆਂ ਅਨੇਕਾਂ ਹੋਰ ਸਨਅਤੀ ਇਕਾਈਆਂ ਵਿੱਚ ਕੰਮ ਕਰਦੇ ਹਨ ਜਿੱਥੇ ਮਜ਼ਦੂਰਾਂ ਦੀ ਸਿਹਤ ਤੇ ਲੰਬੀ ਉਮਰ ਦੀ ਚੇਸ਼ਟਾ ਕੋਈ ਅਰਥ ਨਹੀਂ ਰੱਖਦੀ। ਉਨ੍ਹਾਂ ਦੀ ਉਮਰ ਇਨ੍ਹਾਂ ਸਨਅਤਾਂ ਵਿੱਚ ਮੌਜੂਦ ਵਿਆਪਕ ਪ੍ਰਦੂਸ਼ਣ ਕਾਰਨ ਅੱਧੀ ਰਹਿ ਜਾਂਦੀ ਹੈ।

ਅਵਾਜ਼ ਪ੍ਰਦੂਸ਼ਣ ਬਾਰੇ ਤਾਂ ਅਜੇ ਸਾਡੇ ਲੋਕ ਚੇਤੰਨ ਹੀ ਪ੍ਰਤੀਤ ਨਹੀਂ ਹੁੰਦੇ; ਪਰ ਸ਼ਹਿਰਾਂ ਵਿੱਚ ਇਹ ਇਕ ਗੰਭੀਰ ਸਮੱਸਿਆ ਵਜੋਂ ਉੱਭਰ ਰਹੀ ਹੈ। ਧਾਰਮਿਕ ਅਸਥਾਨਾਂ ਤੋਂ ਸਵੇਰੇ 4 ਵਜੇ ਤੋਂ ਹੀ ਵੱਜਦੇ ਸਪੀਕਰ ਕੁਦਰਤੀ ਸ਼ਾਂਤੀ ਨਾਲ ਭਾਰੀ ਖਿਲਵਾੜ ਕਰਦੇ ਹਨ। ਦਿਨ ਵੇਲੇ, ਵਾਹਨਾਂ ਮਸ਼ੀਨਾਂ ਉੱਤੇ ਹਰ ਤੀਜੀ ਚੌਥੀ ਕੈਸਟਾਂ ਦੀ ਦੁਕਾਨ ਤੋਂ ਪੈਂਦਾ ਰੌਲਾ ਜੀਵਨ ਨੂੰ ਨਰਕ ਬਣਾ ਰਿਹਾ ਹੈ। ਅੱਜਕੱਲ੍ਹ ਬੱਸਾਂ ਵਿੱਚ ਵਜਾਏ ਜਾਂਦੇ ਗੀਤ ਸਵਾਰੀਆਂ ਦੀ ਸੁਣਨ ਤੇ ਸਹਿਣ-ਸ਼ਕਤੀ ਦੀ ਪਰਖ ਕਰਦੇ ਹੀ ਪ੍ਰਤੀਤ ਹੁੰਦੇ ਹਨ। ਕਥਿਤ ਮਿਊਜ਼ਿਕ ਸੈਂਟਰਾਂ ਤੋਂ ਧਾਰਮਿਕ ਤੇ ਲੱਚਰ ਗੀਤਾਂ ਦੀਆਂ ਕੈਸਟਾਂ ਨਾਲੋ-ਨਾਲ ਏਨੀ ਉੱਚੀ ਅਵਾਜ਼ ਵਿੱਚ ਵਜਾਈਆਂ ਜਾਂਦੀਆਂ ਹਨ ਕਿ ਬਜ਼ਾਰ ਵਿੱਚ ਆਪਸ ਵਿੱਚ ਗੱਲ ਕਰਨੀ ਮੁਸ਼ਕਲ ਹੋ ਜਾਂਦੀ ਹੈ। ਰਿਹਾਇਸ਼ੀ ਖੇਤਰਾਂ ਵਿੱਚ ਸਨਅਤੀ ਇਕਾਈਆਂ ਪੈਟਰੋਲ ਪੰਪਾਂ ਅਤੇ ਮੈਰਿਜ ਪੈਲਸਾਂ ਤੋਂ ਉਤਪੰਨ ਸ਼ੋਰ



ਹੋਰ ਗੰਭੀਰ ਸਮੱਸਿਆਵਾਂ ਪੈਦਾ ਕਰਦਾ ਹੈ। ਮੁਨਾਦੀ (ਢੰਡੋਰਾ) ਕਰਵਾਉਣ ਵਾਲੇ (ਬਿਜਨਸ ਵਧਾਉਣ ਦੇ ਚਾਹਵਾਨ ਅਤੇ ਸਿਨੇਮਾ ਮਾਲਕ) ਵੀ ਆਵਾਜ਼ ਪ੍ਰਦੂਸ਼ਣ ਵਿੱਚ ਹਿੱਸਾ ਪਾਉਂਦੇ ਹਨ। ਪਾਠਾਂ ਤੇ ਜਗਰਾਤਿਆਂ ਦੀ ਏਨੀ ਭਰਮਾਰ ਹੈ ਕਿ ਤੰਦਰੁਸਤ ਆਦਮੀ ਵੀ ਦਿਨ ਭਰ ਦੇ ਥਕੇਵੇਂ ਤੋਂ ਬਾਅਦ ਅਰਾਮ ਨਹੀਂ ਕਰ ਸਕਦਾ। ਬਿਮਾਰਾਂ, ਬਜ਼ੁਰਗਾਂ ਅਤੇ ਵਿਦਿਆਰਥੀਆਂ ਲਈ ਤਾਂ ਅਵਾਜ਼ ਪ੍ਰਦੂਸ਼ਣ ਇਕ ਡਰਾਉਣਾ ਰੂਪ ਧਾਰਨ ਕਰ ਰਿਹਾ ਹੈ। ਇਹ ਸਾਰਾ ਕੁਝ ਲੋਕਾਂ ਦੀ ਸੁਣਨ-ਸ਼ਕਤੀ ਉੱਪਰ ਮਾਰੂ ਅਸਰ ਪਾ ਰਿਹਾ ਹੈ। ਲੋਕਾਂ ਦੀ ਸੁਣਨ-ਸ਼ਕਤੀ ਘਟਦੀ ਜਾ ਰਹੀ ਹੈ। ਬੋਲੇਪਣ ਦੇ ਕੇਸ ਨਿਰੰਤਰ ਵਧ ਰਹੇ ਹਨ। ਮਾਹਰਾਂ ਅਨੁਸਾਰ ਸ਼ੋਰ ਨਾਲ ਮਾਨਸਿਕ ਤਣਾਉ ਵਧਦਾ ਹੈ, ਦਿਲ ਦੀ ਧੜਕਣ ਉੱਪਰ ਅਸਰ ਪੈਂਦਾ ਹੈ ਅਤੇ ਇਸ ਤਰ੍ਹਾਂ ਲਹੂ ਦਾ ਦਬਾਓ ਪ੍ਰਭਾਵਿਤ ਹੁੰਦਾ ਹੈ। ਮਾਨਸਿਕ ਤਣਾਉ ਅਤੇ ਵੱਧ ਲਹੂ ਦਬਾਓ ਅੱਗੇ ਕਈ ਹੋਰ ਸਮੱਸਿਆਵਾਂ ਨੂੰ ਪੈਦਾ ਕਰਦਾ ਹੈ।

ਇਸ ਖ਼ਤਰਨਾਕ ਸਥਿਤੀ ਵਿੱਚ ਪ੍ਰਦੂਸ਼ਣ ਨੂੰ ਘੱਟ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਜਾ ਸਕਦੇ ਹਨ:

"ਕਾਰਖ਼ਾਨਿਆਂ ਦੇ ਧੂੰਏਂ ਅਤੇ ਵਾਧੂ ਪਾਣੀ ਨੂੰ ਟਰੀਟ ਕਰਕੇ ਖ਼ਾਰਜ ਕੀਤਾ ਜਾਵੇ। ਵਾਹਨਾਂ ਦੇ ਇੰਜਣਾਂ ਦੀ ਬਾਕਾਇਦਾ ਚੈੱਕਅੱਪ ਕੀਤੀ ਜਾਵੇ ਅਤੇ ਕੱਚਾ ਧੂੰਆਂ ਛੱਡਦੇ ਵਾਹਨਾਂ ਦਾ ਸੜਕਾਂ 'ਤੇ ਚੱਲਣਾ ਬੰਦ ਕੀਤਾ ਜਾਵੇ। ਸ਼ਹਿਰਾਂ ਦੇ ਆਲੇ-ਦੁਆਲੇ ਵੱਧ ਤੋਂ ਵੱਧ ਰੁੱਖ ਲਗਾਏ ਜਾਣ। ਰੁੱਖ ਅਤੇ ਹੋਰ ਪੌਦੇ ਪ੍ਰਕਾਸ਼ ਸੰਸ਼ਲੇਸ਼ਣ ਦੀ ਕਿਰਿਆ ਵਿੱਚ ਕਾਰਬਨ ਡਾਇਆਕਸਾਈਡ ਨੂੰ ਖਾ ਕੇ ਜੀਵਨ ਰੱਖਿਅਕ ਆਕਸੀਜਨ ਛੱਡਦੇ ਹਨ। ਸ਼ਹਿਰਾਂ ਦੇ ਬਾਹਰਵਾਰ ਉੱਸਰ ਰਹੀਆਂ ਬਸਤੀਆਂ ਨੂੰ ਨਿਯਮਿਤ ਕੀਤਾ ਜਾਵੇ ਅਤੇ ਉੱਥੇ ਸੀਵਰੇਜ ਅਤੇ ਪੀਣ ਵਾਲੇ ਪਾਣੀ ਦੀ ਵਿਵਸਥਾ ਕੀਤੀ ਜਾਵੇ। ਗ਼ਰੀਬਾਂ ਅਤੇ ਪ੍ਰਵਾਸੀ ਮਜ਼ਦੂਰਾਂ ਲਈ ਸਮੁਦਾਇ-ਸਮੂਹਿਕ ਪਖ਼ਾਨੇ ਬਣਾਏ ਜਾਣ। ਗੰਦਿਆਂ ਨਾਲਿਆਂ ਨੂੰ ਢੱਕਿਆ ਜਾਵੇ। ਵਾਯੂਮੰਡਲ/ਵਾਤਾਵਰਣ ਦੇ ਵਿਗਿਆਨੀਆਂ ਅਨੁਸਾਰ ਕੂੜੇ-ਕਰਕਟ ਤੋਂ ਵੀ ਖਾਣਾ ਬਣਾਉਣ ਲਈ ਗੈਸ ਬਣਾਈ ਜਾ ਸਕਦੀ ਹੈ। ਵਿਕਸਿਤ ਦੇਸ਼ਾਂ ਵਿੱਚ ਅਜਿਹਾ ਹੋ ਰਿਹਾ ਹੈ।

ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਲੋਕਾਂ ਨੂੰ ਵਾਤਾਵਰਣ ਦੀ ਦੂਸ਼ਿਤਾ ਅਤੇ ਇਸ ਤੋਂ ਉਤਪੰਨ ਖ਼ਤਰਿਆਂ ਤੋਂ ਜਾਣੂ ਕਰਵਾਉਣ ਲਈ ਨਿਰੰਤਰ ਮੁਹਿੰਮ ਅਰੰਭੀ ਜਾਵੇ। ਸਵੈ-ਸੇਵੀ ਜਥੇਬੰਦੀਆਂ, ਰੇਡੀਓ, ਟੀ.ਵੀ., ਅਖ਼ਬਾਰਾਂ, ਮੈਗ਼ਜ਼ੀਨਾਂ ਨੂੰ ਚੁਗਿਰਦੇ ਦੀ ਸਵਸਥਾ ਦੀ ਮਹੱਤਤਾ ਬਾਰੇ ਲੋਕ-ਚੇਤਨਾ ਪੈਦਾ ਕਰਨੀ ਤੇ ਉਭਾਰਨੀ ਚਾਹੀਦੀ ਹੈ। ਇਸ ਕੰਮ ਨੂੰ ਪ੍ਰਾਥਮਿਕਤਾ ਦੇਣੀ ਸਾਡੇ ਲੋਕਾਂ ਦੇ ਹਿੱਤ ਵਿੱਚ ਹੈ।"

# ਵਾਤਾਵਰਣ ਨੂੰ ਬਚਾਉਣ ਦਾ ਹੱਲ ਇਲਾਜ ਨਾਲੋਂ ਬਦਤਰ

-ਸੁਖਵੰਤ ਹੁੰਦਲ

ਅੱਜ ਇਹ ਸੱਚਾਈ ਆਮ ਸਵੀਕਾਰੀ ਜਾ ਚੁੱਕੀ ਹੈ ਕਿ ਵਾਤਾਵਰਣ ਵਿੱਚ ਆ ਰਹੀਆਂ ਤਬਦੀਲੀਆਂ ਕਾਰਨ ਧਰਤੀ ਲਈ ਇਕ ਗੰਭੀਰ ਸੰਕਟ ਪੈਦਾ ਹੋ ਰਿਹਾ ਹੈ। ਇਸ ਖੇਤਰ ਵਿੱਚ ਕੰਮ ਕਰਦੇ ਬਹੁਤੇ ਵਿਗਿਆਨੀਆਂ ਅਤੇ ਵਿਦਵਾਨਾਂ ਦਾ ਮੱਤ ਹੈ ਕਿ ਜੇ ਇਸ ਸੰਕਟ ਨੂੰ ਰੋਕਣ ਲਈ ਕੁਝ ਨਾ ਕੀਤਾ ਗਿਆ ਤਾਂ ਨੇੜ ਭਵਿੱਖ ਵਿੱਚ ਧਰਤੀ ਉੱਪਰ ਜ਼ਿੰਦਗੀ ਕਾਇਮ ਨਹੀਂ ਰਹਿ ਸਕੇਗੀ। ਅਜੋਕੇ ਸਮੇਂ ਵਿੱਚ ਧਰਤੀ ਦੇ ਵੱਖ-ਵੱਖ ਖੇਤਰਾਂ ਵਿੱਚ ਆ ਰਹੇ ਹੜ੍ਹਾਂ, ਪੈ ਰਹੇ ਸੋਕਿਆਂ, ਖੇਤੀਬਾੜੀ ਦੀ ਪੈਦਾਵਾਰ ਵਿੱਚ ਆ ਰਹੀ ਕਮੀ, ਪੀਣ ਵਾਲੇ ਪਾਣੀ ਦੀ ਕਮੀ, ਮਨੁੱਖੀ ਬਿਮਾਰੀਆਂ ਵਿੱਚ ਹੋ ਰਹੇ ਵਾਧੇ, ਕਈ ਲੋਕਾਂ ਵੱਲੋਂ ਆਪਣੀ ਰੋਜ਼ੀ ਕਮਾ ਸਕਣ ਦੀ ਯੋਗਤਾ ਦੇ ਖ਼ਾਤਮੇ, ਕਈ ਜੀਵ-ਜੰਤੂਆਂ ਦੀਆਂ ਨਸਲਾਂ ਦੇ ਖ਼ਾਤਮੇ, ਕੁਦਰਤ ਵਿੱਚ ਸੰਤੁਲਨ ਕਾਇਮ ਰੱਖਣ ਵਾਲੇ ਪ੍ਰਬੰਧ ਦੇ ਹੋ ਰਹੇ ਨੁਕਸਾਨ ਆਦਿ ਦਾ ਕਾਰਨ ਵਾਤਾਵਰਣ ਵਿੱਚ ਆ ਰਹੀਆਂ ਤਬਦੀਲੀਆਂ ਨੂੰ ਮੰਨਿਆ ਜਾ ਰਿਹਾ ਹੈ।

ਸਥਿਤੀ ਦੀ ਇਸ ਗੰਭੀਰਤਾ ਨੂੰ ਦੇਖਦਿਆਂ ਵੱਖ-ਵੱਖ ਸਰਕਾਰਾਂ ਵਿਸ਼ਵ ਪੱਧਰ ਦੀਆਂ ਸੰਸਥਾਵਾਂ, ਵਪਾਰਕ ਅਦਾਰਿਆਂ ਅਤੇ ਉਨ੍ਹਾਂ ਲਈ ਕੰਮ ਕਰਦੇ ਵਿਗਿਆਨੀਆਂ, ਵਾਤਾਵਰਣ ਨੂੰ ਬਚਾਉਣ ਲਈ ਕੰਮ ਕਰਦੀਆਂ ਸੰਸਥਾਵਾਂ ਆਦਿ ਵੱਲੋਂ ਵਾਤਾਵਰਣ ਦੀਆਂ ਤਬਦੀਲੀਆਂ ਨੂੰ ਰੋਕਣ ਲਈ ਕਈ ਤਰ੍ਹਾਂ ਦੇ ਹੱਲ ਸੁਝਾਏ ਜਾ ਰਹੇ ਹਨ। ਇਨ੍ਹਾਂ ਗੱਲਾਂ ਵਿੱਚੋਂ ਸੁਝਾਇਆ ਜਾ ਰਿਹਾ ਇਹ ਹੱਲ ਹੈ: ਊਰਜਾ ਦੇ ਖਣਿਜ ਸਰੋਤਾਂ (ਤੇਲ, ਪੈਟਰੋਲ, ਕੋਇਲਾ ਆਦਿ) ਦੀ ਥਾਂ ਮੱਕੀ, ਗੰਨੇ, ਸੋਇਆਬੀਨ, ਨਾਰੀਅਲ ਦੇ ਤੇਲ, ਸੂਰਜਮੁਖੀ ਆਦਿ ਤੋਂ ਬਣਾਈ ਐਥਨੋਲ (ਅਲਕੋਹਲ) ਅਤੇ ਡੀਜ਼ਲ ਦੀ ਵਰਤੋਂ ਕਰਨਾ ਹੈ। ਖੇਤੀ ਦੀ ਇਸ ਪੈਦਾਵਾਰ ਤੋਂ ਬਣਾਈ ਐਥਨੋਲ ਅਤੇ ਡੀਜ਼ਲ ਨੂੰ ਬਾਇਓਫਿਊਲ (ਬਾਇਓ ਪੈਟਰੋਲ ਅਤੇ ਬਾਇਓ ਡੀਜ਼ਲ) ਦਾ ਨਾਂ ਦਿੱਤਾ ਗਿਆ ਹੈ। ਅਜਿਹਾ ਸੁਝਾਅ ਦੇਣ ਪਿੱਛੇ ਦਿੱਤੇ ਜਾਂਦੇ ਤਰਕਾਂ ਵਿੱਚ ਇਕ ਤਰਕ ਇਹ ਹੈ ਕਿ ਊਰਜਾ ਦੇ ਖਣਿਜ ਸਰੋਤਾਂ ਦੇ ਮੁਕਾਬਲੇ ਬਾਇਓ-ਫਿਊਲ ਸਾਫ਼ ਬਲਦੇ ਹਨ ਅਤੇ ਵਾਤਾਵਰਣ ਵਿੱਚ ਕਾਰਬਨ ਡਾਇਆਕਸਾਈਡ ਵਰਗੀਆਂ ਗਰੀਨ ਹਾਊਸ ਗੈਸਾਂ (ਵਾਤਾਵਰਣ ਦਾ ਤਾਪਮਾਨ ਵਧਾਉਣ ਵਾਲੀਆਂ ਗੈਸਾਂ) ਘੱਟ ਛੱਡਦੇ ਹਨ। ਦੂਸਰਾ ਤਰਕ ਇਹ ਹੈ ਕਿ ਬਾਇਓਫਿਊਲਾਂ ਨੂੰ ਖੇਤੀ ਕਰ ਕੇ ਦੁਬਾਰਾ ਪੈਦਾ ਕੀਤਾ ਜਾ ਸਕਦਾ ਹੈ, ਜਦੋਂ ਕਿ ਊਰਜਾ ਦੇ ਖਣਿਜ ਸਰੋਤਾਂ ਨੂੰ ਦੁਬਾਰਾ ਪੈਦਾ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਨ੍ਹਾਂ ਨੂੰ ਧਰਤੀ ਹੇਠ ਇਕੱਤਰ ਹੋਣ ਲਈ ਲੱਖਾਂ ਸਾਲ ਲੱਗਦੇ ਹਨ।



ਇਕ ਅੰਦਾਜ਼ੇ ਮੁਤਾਬਕ ਸੰਨ ੨੦੦੫ ਵਿੱਚ ਦੁਨੀਆਂ ਦੀ ਕੁੱਲ ਊਰਜਾ ਦੇ ਉਤਪਾਦਨ ਵਿੱਚੋਂ ੮੬ ਫ਼ੀਸਦੀ ਊਰਜਾ ਖਣਿਜ ਸਰੋਤਾਂ ਤੋਂ ਪੈਦਾ ਕੀਤੀ ਗਈ ਊਰਜਾ ਸੀ। ਇਸ ਦੇ ਨਾਲ ਹੀ ਊਰਜਾ ਦੇ ਖਣਿਜ ਸਰੋਤਾਂ ਦੇ ਬਲਣ ਨਾਲ ਹਰ ਸਾਲ ੨੧.੩ ਅਰਬ ਟਨ ਕਾਰਬਨ ਡਾਇਆਕਸਾਈਡ ਪੈਦਾ ਹੁੰਦੀ ਹੈ, ਪਰ ਵਾਤਾਵਰਣ ਹਰ ਸਾਲ ਇਸ ਤੋਂ ਅੱਧੀ ਦੇ ਲਗਭਗ ਕਾਰਬਨ ਡਾਇਆਕਸਾਈਡ ਨੂੰ ਹੀ ਜਜ਼ਬ ਕਰ ਸਕਦਾ ਹੈ। ਨਤੀਜੇ ਵਜੋਂ ਬਾਕੀ ਬਚਦੀ ਅੱਧੀ ਕਾਰਬਨ ਡਾਇਆਕਸਾਈਡ ਵਾਤਾਵਰਣ ਵਿੱਚ ਰਹਿ ਜਾਂਦੀ ਹੈ ਅਤੇ ਵਾਤਾਵਰਣ ਵਿੱਚ ਤਬਦੀਲੀ ਲਿਆਉਣ ਦਾ ਕਾਰਨ ਬਣਦੀ ਹੈ। ਇਸ ਲਈ ਪਿਛਲੇ ਕੁਝ ਸਮੇਂ ਦੌਰਾਨ ਅਮਰੀਕਾ, ਫਰਾਂਸ, ਜਰਮਨੀ, ਯੂ.ਕੇ., ਚੀਨ, ਹਿੰਦੁਸਤਾਨ, ਕੈਨੇਡਾ ਆਦਿ ਦੇਸ਼ਾਂ ਨੇ ਬਾਈਓਫਿਊਲਾਂ ਦੀ ਵਰਤੋਂ ਨੂੰ ਉਤਸ਼ਾਹਿਤ ਕਰਨ ਲਈ ਕਈ ਕਦਮ ਚੁੱਕੇ ਹਨ। ਉਦਾਹਰਣ ਲਈ ਅਮਰੀਕਾ ਨੇ ਮੱਕੀ ਉਗਾਉਣ ਲਈ ਖੇਤੀ-ਉਤਪਾਦਕਾਂ ਨੂੰ ਅਰਬਾਂ ਡਾਲਰਾਂ ਦੀਆਂ ਸਬਸਿਡੀਆਂ ਦਿੱਤੀਆਂ ਹਨ ਤਾਂ ਕਿ ਮੱਕੀ ਨੂੰ ਐਥਨੋਲ ਬਣਾਉਣ ਲਈ ਵਰਤਿਆ ਜਾ ਸਕੇ। ਇਸ ਦੇ ਨਾਲ ਹੀ ਖਣਿਜ ਸਰੋਤਾਂ ਤੋਂ ਕੱਢੇ ਪੈਟਰੋਲ ਅਤੇ ਡੀਜ਼ਲ ਵਿੱਚ ਇਕ ਨਿਸ਼ਚਿਤ ਹੱਦ ਤਕ ਬਾਇਓਫਿਊਲ ਮਿਲਾਉਣਾ ਕਾਨੂੰਨੀ ਤੌਰ 'ਤੇ ਜ਼ਰੂਰੀ ਕਰ ਦਿੱਤਾ ਹੈ। ਅਪ੍ਰੈਲ ੨੦੦੮ ਵਿੱਚ ਯੂ.ਕੇ. ਦੀ ਸਰਕਾਰ ਨੇ ਇਹ ਜ਼ਰੂਰੀ ਬਣਾ ਦਿੱਤਾ ਹੈ ਕਿ ਉੱਥੇ ਵਿਕਣ ਵਾਲੇ ਪੈਟਰੋਲ ਅਤੇ ਡੀਜ਼ਲ ਵਿੱਚ ੨.੫ ਫ਼ੀ ਸਦੀ ਬਾਇਓਫਿਊਲ (ਐਥਨੋਲ ਅਤੇ ਬਾਇਓ ਡੀਜ਼ਲ) ਮਿਲੇ ਹੋਏ ਹੋਣੇ ਚਾਹੀਦੇ ਹਨ। ੨੮ ਮਈ ੨੦੦੮ ਨੂੰ ਕੈਨੇਡਾ ਦੇ ਹਾਊਸ ਆਫ਼ ਕਾਮਨਜ਼ ਨੇ ਇਕ ਬਿੱਲ ਪਾਸ ਕੀਤਾ ਹੈ ਕਿ ਸੰਨ ੨੦੧੦ ਤਕ ਕੈਨੇਡਾ ਵਿੱਚ ਵਿਕਣ ਵਾਲੇ ਪੈਟਰੋਲ ਵਿੱਚ ੫ ਫ਼ੀ ਸਦੀ ਐਥਨੋਲ ਦਾ ਮਿਲਿਆ ਹੋਣਾ ਜ਼ਰੂਰੀ ਹੈ ਅਤੇ ੨੦੧੨ ਤਕ ਕੈਨੇਡਾ ਵਿੱਚ ਵਿਕਣ ਵਾਲੇ ਡੀਜ਼ਲ ਵਿੱਚ ੨ ਫ਼ੀ ਸਦੀ ਬਾਇਓ-ਡੀਜ਼ਲ ਮਿਲਿਆ ਹੋਣਾ ਜ਼ਰੂਰੀ ਹੈ।

ਸੰਨ ੨੦੦੭ ਵਿੱਚ ਅਮਰੀਕਾ ਦੇ ਰਾਸ਼ਟਰਪਤੀ ਜਾਰਜ ਬੁਸ਼ ਤੇ ਲਾਤੀਨੀ ਅਮਰੀਕੀ ਅਤੇ ਕੈਰੀਬੀਅਨ ਮੁਲਕਾਂ ਨੇ ਆਪਣੇ ਦੌਰੇ ਦੌਰਾਨ ਉੱਥੋਂ ਦੇ ਕਈ ਦੇਸ਼ਾਂ ਨੂੰ ਐਥਨੋਲ ਬਣਾਉਣ ਲਈ ਗੰਨਾ ਉਗਾਉਣ ਲਈ ਉਤਸ਼ਾਹਿਤ ਕਰਨ ਲਈ ਵਿੱਤੀ ਅਤੇ ਵਪਾਰਕ ਸਹੂਲਤਾਂ ਦੇਣ ਦੀ ਗੱਲ ਚਲਾਈ ਸੀ। ਰਾਸ਼ਟਰਪਤੀ ਬੁਸ਼ ਦਾ ਮਕਸਦ ਇਹ ਹੈ ਕਿ ਇਹ ਮੁਲਕ ਅਮਰੀਕਾ ਨੂੰ ਐਥਨੋਲ ਨਿਰਯਾਤ ਕਰਨ ਵਾਲੇ ਦੇਸ਼ ਬਣ ਜਾਣ ਤਾਂ ਕਿ ਅਮਰੀਕਾ ਦੀਆਂ ਊਰਜਾ ਜ਼ਰੂਰਤਾਂ ਪੂਰੀਆਂ ਹੋ ਸਕਣ। ਇਸ ਤਰ੍ਹਾਂ ਹੀ ਮਾਰਚ ੨੦੦੭ ਵਿੱਚ ਅਮਰੀਕਾ, ਚੀਨ, ਹਿੰਦੁਸਤਾਨ, ਬ੍ਰਾਜ਼ੀਲ, ਸਾਊਥ ਅਫ਼ਰੀਕਾ ਅਤੇ ਯੂਰਪੀਨ ਕਮਿਸ਼ਨਰ ਨੇ ਵਿਸ਼ਵ ਪੱਧਰ ਉੱਤੇ ਬਾਇਓਫਿਊਲ ਦਾ ਉਤਪਪਾਦਨ ਅਤੇ ਵਰਤੋਂ ਵਧਾਉਣ ਲਈ ਇੰਟਰਨੈਸ਼ਨਲ ਬਾਇਓਫਿਊਲਜ਼ ਫ਼ੋਰਮ ਸਥਾਪਤ ਕਰਨ ਦਾ ਐਲਾਨ ਕੀਤਾ ਸੀ। ਇਸ ਸਮੇਂ ਹਿੰਦੁਸਤਾਨ ਦੁਨੀਆਂ

ਵਿੱਚ ਐਥਨੋਲ ਪੈਦਾ ਕਰਨ ਵਾਲੇ ਦੇਸ਼ਾਂ ਵਿੱਚ ਚੌਥੇ ਨੰਬਰ ਉੱਤੇ ਆਉਂਦਾ ਹੈ ਅਤੇ ਹਿੰਦੁਸਤਾਨ ਸਰਕਾਰ ਦੀ ਨੇੜ ਭਵਿੱਖ ਵਿੱਚ ਆਪਣੀ ਇਸ ਸਮਰੱਥਾ ਨੂੰ ਵਧਾਉਣ ਦੀ ਯੋਜਨਾ ਹੈ।

ਅਜਿਹਾ ਕਰਨ ਪਿੱਛੇ ਇਨ੍ਹਾਂ ਸਰਕਾਰਾਂ ਦਾ ਮਕਸਦ ਇਹ ਹੈ ਕਿ ਊਰਜਾ ਦੇ ਖਣਿਜ ਸਰੋਤਾਂ ਤੋਂ ਪੈਦਾ ਹੋਣ ਵਾਲੇ ਪੈਟਰੋਲ ਅਤੇ ਡੀਜ਼ਲ ਦੀ ਵਰਤੋਂ ਨੂੰ ਘਟਾ ਕੇ ਅਤੇ ਇਨ੍ਹਾਂ ਕਾਰਨ ਪੈਦਾ ਹੋਣ ਵਾਲੀਆਂ ਗਰੀਨ ਹਾਊਸ ਗੈਸਾਂ ਵਿੱਚ ਕਮੀ ਕਰਦੇ ਵਾਤਾਵਰਣ ਦੇ ਹੋ ਰਹੇ ਨੁਕਸਾਨ ਨੂੰ ਘਟਾਇਆ ਜਾ ਸਕੇ। ਪਰ ਕੀ ਬਾਇਓਫਿਊਲਾਂ ਦੀ ਵਰਤੋਂ ਅਜਿਹਾ ਕਰਨ ਵਿੱਚ ਮਦਦ ਕਰੇਗੀ ਜਾਂ ਵਾਤਾਵਰਣ ਅਤੇ ਲੋਕਾਂ ਲਈ ਕਈ ਹੋਰ ਸਮੱਸਿਆਵਾਂ ਪੈਦਾ ਕਰੇਗੀ? ਬਹੁਤ ਸਾਰੀ ਖੋਜ ਇਹ ਦੱਸ ਰਹੀ ਹੈ ਕਿ ਬਾਇਓਫਿਊਲਾਂ ਦੀ ਵਰਤੋਂ ਵਾਤਾਵਰਣ ਉੱਤੇ ਹੋਰ ਨਾਂਹ-ਪੱਖੀ ਅਸਰ ਪਾਏਗੀ ਅਤੇ ਦੁਨੀਆਂ ਦੇ ਕਈ ਗ਼ਰੀਬ ਮੁਲਕਾਂ ਵਿੱਚ ਰਹਿੰਦੇ ਆਮ ਲੋਕਾਂ ਦੀ ਜ਼ਿੰਦਗੀ ਨੂੰ ਹੋਰ ਕਸ਼ਟਮਈ ਬਣਾਏਗੀ। ਇਨ੍ਹਾਂ ਨਾਂਹ-ਪੱਖੀ ਅਸਰਾਂ ਵਿੱਚੋਂ ਕੁਝ ਇਸ ਪ੍ਰਕਾਰ ਹਨ:

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਇਸ ਸਮੇਂ ਦੁਨੀਆਂ ਭਰ ਵਿੱਚ ਖੇਤੀ ਹੇਠਲੀ ਜ਼ਮੀਨ ਦੁਨੀਆਂ ਦੇ ੬ ਅਰਬ ਲੋਕਾਂ ਲਈ ਖਾਣਾ ਪੈਦਾ ਕਰ ਰਹੀ ਹੈ। ਜੇ ਖੇਤੀ ਦੀ ਉਪਜ ਨੂੰ ਬਾਇਓਫਿਊਲ ਬਣਾਉਣ ਲਈ ਵਰਤਣਾ ਸ਼ੁਰੂ ਕਰ ਦਿੱਤਾ ਤਾਂ ਸਾਨੂੰ ਹੋਰ ਜ਼ਮੀਨ ਖੇਤੀਬਾੜੀ ਲਈ ਲਾਉਣੀ ਪਵੇਗੀ। ਨਤੀਜੇ ਵਜੋਂ ਜੰਗਲ ਕੱਟਣੇ ਪੈਣਗੇ, ਦਲਦਲਾਂ ਨੂੰ ਸੁਕਾਉਣਾ ਪਵੇਗਾ ਅਤੇ ਇਸ ਤਰ੍ਹਾਂ ਹੀ ਹੋਰ ਜ਼ਮੀਨ ਨੂੰ ਖੇਤੀ ਅਧੀਨ ਲਿਆਉਣਾ ਪਵੇਗਾ। ਅਸਲ ਵਿੱਚ ਇਸ ਤਰ੍ਹਾਂ ਦਾ ਵਰਤਾਰਾ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਹੈ। ਉਦਾਹਰਣ ਲਈ ਨਾਰੀਅਲ ਤੇਲ ਦੇ ਉਤਪਾਦਨ ਦਾ ੮੦% ਇੰਡੋਨੇਸ਼ੀਆ ਅਤੇ ਮਲੇਸ਼ੀਆ ਪੈਦਾ ਕਰਦੇ ਹਨ। ਪਿਛਲੇ ਕਈ ਸਾਲਾਂ ਦੌਰਾਨ ਇੰਡੋਨੇਸ਼ੀਆ ਵਿੱਚ ਨਾਰੀਅਲ ਦੀ ਖੇਤੀ ਅਧੀਨ ਹੋਰ ਜ਼ਮੀਨ ਵਧਾਉਣ ਲਈ ਕੋਲੇ ਵਾਲੀਆਂ ਦਲਦਲਾਂ ਨੂੰ ਸੁਕਾ ਕੇ ਖੇਤੀ ਅਧੀਨ ਲਿਆਂਦਾ ਜਾ ਰਿਹਾ ਹੈ। ਜਦੋਂ ਇਨ੍ਹਾਂ ਦਲਦਲਾਂ ਨੂੰ ਸੁਕਾਇਆ ਜਾਂਦਾ ਹੈ ਤਾਂ ਇਨ੍ਹਾਂ ਵਿਚਲੇ ਜੰਗਲਾਂ ਨੂੰ ਅੱਗ ਲੱਗਣ ਦਾ ਖ਼ਤਰਾ ਬਹੁਤ ਵਧ ਜਾਂਦਾ ਹੈ। ਇਕ ਰਿਪੋਰਟ ਅਨੁਸਾਰ ਸੰਨ ੧੯੯੭-੯੮ ਅਤੇ ਸੰਨ ੨੦੦੨-੦੩ ਵਿੱਚ ਇੰਡੋਨੇਸ਼ੀਆ ਦੇ ਇਨ੍ਹਾਂ ਜੰਗਲਾਂ ਵਿੱਚ ਵੱਡੀਆਂ ਅੱਗਾਂ ਲੱਗੀਆਂ ਸਨ, ਜਿਨ੍ਹਾਂ ਦੇ ਨਤੀਜੇ ਕਾਰਨ ਸਾਢੇ ਤਿੰਨ ਅਰਬ ਟਨ ਕਾਰਬਨ ਡਾਇਆਕਸਾਈਡ ਵਾਤਾਵਰਣ ਵਿੱਚ ਛੱਡੀ ਗਈ ਸੀ।

ਇਸ ਤਰ੍ਹਾਂ ਦੇ ਹਾਲਾਤ ਬਰਾਜ਼ੀਲ ਵਿੱਚ ਵੀ ਹਨ। ਬਰਾਜ਼ੀਲ ਵਿੱਚ ਕਾਫ਼ੀ ਵੱਡੀ ਮਾਤਰਾ ਵਿੱਚ ਗੰਨਾ ਐਥਨੋਲ ਬਣਾਉਣ ਲਈ ਉਗਾਇਆ ਜਾਂਦਾ ਹੈ ਅਤੇ ਗੰਨੇ ਤੋਂ ਐਥਨੋਲ ਬਣਾਉਣ ਵਿੱਚ ਬਰਾਜ਼ੀਲ ਦੁਨੀਆਂ ਦਾ ਲੀਡਰ ਹੈ। ਸੰਨ ੨੦੦੬ ਵਿੱਚ ਦੁਨੀਆਂ ਦੀ ਐਥਨੋਲ ਦਾ ਕੁੱਲ ਉਤਪਾਦਨ ੩੩ ਫ਼ੀਸਦੀ ਬਰਾਜ਼ੀਲ ਨੇ ਕੀਤਾ ਸੀ।



ਗੰਨੇ ਦੀ ਪੈਦਾਵਾਰ ਅਧੀਨ ਹੋਰ ਜ਼ਮੀਨ ਲਿਆਉਣ ਲਈ ਬਰਾਜ਼ੀਲ ਵਿੱਚ ਐਮਾਜ਼ਾਨ ਜੰਗਲਾਂ ਦਾ ਸਫ਼ਾਇਆ ਕੀਤਾ ਜਾ ਰਿਹਾ ਹੈ। ਅਮਰੀਕਾ ਦੇ ਸੂਬੇ ਕੈਲੇਫੋਰਨੀਆ ਦੇ ਸ਼ਹਿਰ ਓਕਲੈਂਡ ਵਿੱਚ ਸਥਿਤ ਫੂਡਫ਼ਾਸਟ ਗ਼ੈਰ-ਸਰਕਾਰੀ ਸੰਸਥਾ ਦਾ ਕਹਿਣਾ ਹੈ ਕਿ ਦੁਨੀਆਂ ਦੀ ਐਥਨੋਲ ਦੀ ਮੰਗ ਨੂੰ ਪੂਰਾ ਕਰਨ ਲਈ ਬਰਾਜ਼ੀਲ ਨੂੰ ੧੪ ਕਰੋੜ ੮੦ ਲੱਖ ਏਕੜ ਦੇ ਜੰਗਲਾਂ ਦਾ ਸਫਾਇਆ ਕਰਨਾ ਪਵੇਗਾ। ਜੰਗਲਾਂ ਦੇ ਇਸ ਤਰ੍ਹਾਂ ਦੇ ਖ਼ਾਤਮੇ ਨਾਲ ਧਰਤੀ ਦੀ ਕਾਰਬਨ ਡਾਇਆਕਸਾਈਡ ਨੂੰ ਜਜ਼ਬ ਕਰਨ ਦੀ ਸਮਰੱਥਾ ਵਿੱਚ ਕਮੀ ਆਉਂਦੀ ਹੈ ਕਿਉਂਕਿ ਜੰਗਲ ਕਾਰਬਨ ਡਾਇਆਕਸਾਈਡ ਨੂੰ ਜਜ਼ਬ ਕਰਨ ਵਿੱਚ ਵੱਡੀ ਭੂਮਿਕਾ ਨਿਭਾਉਂਦੇ ਹਨ। ਇਸ ਦੇ ਨਾਲ ਬਰਾਜ਼ੀਲ ਵਿੱਚ ਮਿੱਲਾਂ ਵਿੱਚ ਗੰਨਾ ਲਿਜਾਣ ਲਈ ਤਿਆਰ ਕਰਨ ਲਈ ਖੜ੍ਹੇ ਗੰਨੇ ਨੂੰ ਅੱਗ ਲਾ ਦਿੱਤੀ ਹੈ। ਨਤੀਜੇ ਵਜੋਂ ਹਰ ਸਾਲ ਕਈ ਕਈ ਹਫ਼ਤੇ ਗੰਨੇ ਨੂੰ ਲੱਗੀ ਅੱਗ ਦੇ ਧੂੰਏਂ ਦੇ ਬੱਦਲ ਬਰਾਜ਼ੀਲ ਦੇ ਅਸਮਾਨਾਂ ਵਿੱਚ ਵਿਚਰਦੇ ਰਹਿੰਦੇ ਹਨ। ਸ਼ਾਇਦ ਇਹ ਇਕ ਕਾਰਨ ਹੈ ਕਿ ਬਰਾਜ਼ੀਲ ਹੁਣ ਦੁਨੀਆਂ ਵਿੱਚ ਗਰੀਨ ਹਾਊਸ ਪੈਦਾ ਕਰਨ ਵਾਲਾ ਚੌਥੇ ਨੰਬਰ ਦਾ ਦੇਸ਼ ਬਣ ਗਿਆ ਹੈ।

ਇਸ ਤੋਂ ਇਲਾਵਾ ਬਾਇਓਫਿਊਲ ਫ਼ਸਲਾਂ ਉਗਾਉਣ ਨਾਲ ਦੁਨੀਆਂ ਦੇ ਵੱਖ-ਵੱਖ ਖਿੱਤਿਆਂ ਵਿੱਚ ਇਕ ਫ਼ਸਲੀ ਚੱਕਰ ਵਿੱਚ ਖੇਤੀ ਕਰਨ ਦਾ ਰੁਝਾਨ ਪੈਦਾ ਹੁੰਦਾ ਹੈ। ਖੇਤੀ ਦਾ ਇਕ ਫ਼ਸਲੀ ਚੱਕਰ ਜ਼ਮੀਨ ਦੀ ਉਪਜਾਊ-ਸ਼ਕਤੀ ਅਤੇ ਫ਼ਸਲਾਂ ਦੀਆਂ ਬਿਮਾਰੀਆਂ ਨਾਲ ਲੜਨ ਦੀ ਯੋਗਤਾ ਨੂੰ ਹਾਨੀ ਪਹੁੰਚਾਉਂਦਾ ਹੈ। ਇਸ ਦੇ ਨਾਲ ਹੀ ਇਹ ਫ਼ਸਲਾਂ ਉਗਾਉਣ ਲਈ ਕੀਤੀ ਜਾਂਦੀ ਖਾਦਾਂ, ਕੀੜੇਮਾਰ ਦਵਾਈਆਂ ਅਤੇ ਪਾਣੀ ਦੀ ਵਰਤੋਂ ਧਰਤੀ ਹੇਠਲੇ ਪਾਣੀ ਨੂੰ ਪ੍ਰਦੂਸ਼ਿਤ ਕਰਨ ਅਤੇ ਪਾਣੀ ਦੀ ਕਮੀ ਪੈਦਾ ਕਰਨ ਦਾ ਕਾਰਨ ਬਣ ਰਹੀ ਹੈ। ਇੰਟਰਨੈਸ਼ਨਲ ਵਾਟਰ ਮੈਨੇਜਮੈਂਟ ਨੇ ਆਪਣੀ ਇਕ ਰਿਪੋਰਟ ਵਿੱਚ ਚਿਤਾਵਨੀ ਦਿੱਤੀ ਹੈ ਕਿ ਹਿੰਦੁਸਤਾਨ ਵਿੱਚ ਬਾਇਓਫਿਊਲਾਂ ਦਾ ਉਤਪਾਦਨ ਹਿੰਦੁਸਤਾਨ ਵਿੱਚ ਪਾਣੀ ਦੀ ਗੰਭੀਰ ਕਮੀ ਪੈਦਾ ਕਰ ਦੇਵੇਗਾ। ਇਸ ਰਿਪੋਰਟ ਵਿੱਚ ਹਿਸਾਬ ਲਾ ਕੇ ਦੱਸਿਆ ਗਿਆ ਹੈ ਕਿ ਹਿੰਦੁਸਤਾਨ ਵਿੱਚ ਐਥਨੋਲ ਦਾ ਇਕ ਲਿਟਰ ਪੈਦਾ ਕਰਨ ਲਈ ਸਿੰਚਾਈ ਵਾਲੇ ੩੫੦੦ ਲਿਟਰ ਪਾਣੀ ਦੀ ਲੋੜ ਪਵੇਗੀ। ਇਸ ਰਿਪੋਰਟ ਦੀ ਲੇਖਿਕਾ ਦਾ ਕਹਿਣਾ ਹੈ ਕਿ ਹਿੰਦੁਸਤਾਨ ਵਿੱਚ ਪੈਦਾ ਹੋਣ ਵਾਲੀ ਪਾਣੀ ਦੀ ਇਹ ਕਮੀ ਹਿੰਦੁਸਤਾਨ ਦੀ ਖੇਤੀਬਾੜੀ ਉੱਤੇ ਮਾੜਾ ਅਸਰ ਪਾਵੇਗੀ, ਹਿੰਦੁਸਤਾਨ ਦੀ ਖ਼ੁਰਾਕ ਸੁਰੱਖਿਆ (ਫੂਡ ਸਬਸਿਡੀ) ਲਈ ਖ਼ਤਰਾ ਬਣ ਜਾਵੇਗੀ।

ਵਾਤਾਵਰਣ ਨੂੰ ਨੁਕਸਾਨ ਪਹੁੰਚਾਉਣ ਦੇ ਨਾਲ-ਨਾਲ ਖੇਤੀ ਦੀਆਂ ਵਸਤਾਂ ਦੀ ਬਾਇਓਫਿਊਲ ਬਣਾਉਣ ਲਈ ਵਰਤੋਂ ਖਾਣੇ ਦੀਆਂ ਕੀਮਤਾਂ ਵਿੱਚ ਵਾਧਾ ਕਰਨ ਦਾ ਵੱਡਾ ਕਾਰਨ ਬਣਦੀ ਹੈ। ਅਜਿਹਾ ਹੋਣ ਦਾ ਇਕ ਕਾਰਨ ਇਹ ਹੈ ਕਿ ਅਨਾਜ ਦੀਆਂ ਵਸਤਾਂ ਨੂੰ ਖਾਣੇ ਦੀ ਥਾਂ ਬਾਇਓਫਿਊਲ ਬਣਾਉਣ ਲਈ ਵਰਤਣ ਨਾਲ ਖਾਣੇ

ਲਈ ਉਪਲਬਧ ਅਨਾਜ ਵਿੱਚ ਕਮੀ ਹੁੰਦੀ ਹੈ। ਦੂਸਰਾ ਕਾਰਨ ਇਹ ਹੈ ਕਿ ਜ਼ਮੀਨ ਨੂੰ ਬਾਇਓਫਿਊਲ ਪੈਦਾ ਕਰਨ ਵਾਲੀਆਂ ਫ਼ਸਲਾਂ ਉਗਾਉਣ ਲਈ ਵਰਤਣ ਨਾਲ ਖਾਣੇ ਦੀਆਂ ਵਸਤਾਂ ਉਗਾਉਣ ਲਈ ਵਰਤੇ ਜਾਂਦੇ ਜ਼ਮੀਨ ਦੇ ਰਕਬੇ ਵਿੱਚ ਕਮੀ ਹੁੰਦੀ ਹੈ ਅਤੇ ਨਤੀਜੇ ਵਜੋਂ ਅਨਾਜ ਦੀ ਪੈਦਾਵਾਰ ਵਿੱਚ ਕਮੀ ਹੁੰਦੀ ਹੈ।

ਖੇਤੀ ਦੀਆਂ ਵਸਤਾਂ ਦੀ ਬਾਇਓਫਿਊਲ ਬਣਾਉਣ ਵਿੱਚ ਵਰਤੋਂ ਅਤੇ ਖਾਣੇ ਦੀਆਂ ਵਸਤਾਂ ਦੀਆਂ ਕੀਮਤਾਂ ਵਧਣ ਦੇ ਆਪਸੀ ਸੰਬੰਧ ਨੂੰ ਦੇਖਦਿਆਂ, ਦੁਨੀਆਂ ਵਿੱਚ ਬਾਇਓਫਿਊਲਾਂ ਦੇ ਉਤਪਾਦਨ ਅਤੇ ਵਰਤੋਂ ਬਾਰੇ ਤਿੱਖਾ ਪ੍ਰਤੀਕਰਮ ਹੋਇਆ ਹੈ। ਸੰਯੁਕਤ ਰਾਸ਼ਟਰ ਦੇ ਇਕ ਅਧਿਕਾਰੀ ਜੋਨ ਜ਼ੀਗਲਰ ਨੇ ਕਣਕ ਅਤੇ ਮੱਕੀ ਦੀ ਬਾਇਓਫਿਊਲ ਬਣਾਉਣ ਲਈ ਵਰਤੋਂ ਨੂੰ ਦੁਨੀਆਂ ਦੇ ਭੁੱਖੇ ਲੋਕਾਂ ਲਈ "ਪਰਲੋ ਲਿਆਉਣ" ਵਾਲਾ ਵਰਤਾਰਾ ਕਿਹਾ ਹੈ। ਖਾਣਾ ਉਗਾਉਣ ਲਈ ਵਰਤੀ ਜਾਂਦੀ ਉਪਜਾਊ ਜ਼ਮੀਨ ਦੀ ਬਾਇਓਫਿਊਲ ਬਣਾਉਣ ਲਈ ਵਰਤੀਆਂ ਜਾਂਦੀਆਂ ਫ਼ਸਲਾਂ ਉਗਾਉਣ ਲਈ ਕੀਤੀ ਜਾਣ ਵਾਲੀ ਵਰਤੋਂ ਨੂੰ ਜ਼ੀਗਲਰ ਨੇ "ਮਨੁੱਖਤਾ ਵਿਰੁੱਧ ਜ਼ੁਰਮ" ਕਰਾਰ ਦਿੱਤਾ ਹੈ। ਸੰਨ ੨੦੦੭ ਦੇ ਸ਼ੁਰੂ ਵਿੱਚ ਅਮਰੀਕਾ ਦੇ ਪ੍ਰੈਜ਼ੀਡੈਂਟ ਜਾਰਜ ਬੁਸ਼ ਨੇ ਲਾਤੀਨੀ ਅਮਰੀਕਾ ਅਤੇ ਕੈਰੀਬੀਅਨ ਦੇਸ਼ਾਂ ਦੇ ਆਪਣੇ ਦੌਰੇ ਦੌਰਾਨ ਜਦੋਂ ਇਨ੍ਹਾਂ ਦੇਸ਼ਾਂ ਨੂੰ ਅਮਰੀਕਾ ਲਈ ਐਥਨੋਲ ਨਿਰਯਾਤ ਕਰਨ ਵਾਲੇ ਦੇਸ਼ ਬਣਨ ਦੀ ਸਲਾਹ ਦਿੱਤੀ ਸੀ ਤਾਂ ਕਿਊਬਾ ਦੇ ਬਜ਼ੁਰਗ ਨੇਤਾ ਫੀਡਲ ਕਾਸਤਰੋ ਨੇ ਇਸ ਦਾ ਤਿੱਖਾ ਨੋਟਿਸ ਲਿਆ ਸੀ। ਕਾਸਤਰੋ ਨੇ ਕਿਹਾ ਸੀ ਕਿ ਜਾਰਜ ਬੁਸ਼ ਵੱਲੋਂ ਖੇਤੀ ਦੀਆਂ ਵਸਤਾਂ ਦੀ ਬਾਇਓਫਿਊਲ ਬਣਾਉਣ ਲਈ ਵਰਤੋਂ ਦੀ ਵਕਾਲਤ ਦੁਨੀਆਂ ਵਿੱਚ ਭੁੱਖਮਰੀ ਕਾਰਨ ੩ ਅਰਬ ਲੋਕਾਂ ਦੀਆਂ ਮੌਤਾਂ ਦਾ ਕਾਰਨ ਬਣ ਸਕਦੀ ਹੈ। ਕਾਸਤਰੋ ਨੇ ਇਹ ਵੀ ਕਿਹਾ ਕਿ "ਜੇ ਗ਼ਰੀਬ ਮੁਲਕ ਕੁਝ ਵਿੱਤੀ ਮਦਦ ਲੈ ਕੇ ਮੱਕੀ ਜਾਂ ਖਾਣੇ ਦੀਆਂ ਹੋਰ ਵਸਤਾਂ ਤੋਂ ਐਥਨੋਲ ਬਣਾਉਣ ਲੱਗ ਪਏ ਤਾਂ ਬਹੁਤ ਛੇਤੀ ਧਰਤੀ ਉੱਤੇ ਇਨਸਾਨੀਅਤ ਨੂੰ ਕਲਾਈਮੇਟ ਚੇਂਜ ਤੋਂ ਬਚਾਉਣ ਲਈ ਇਕ ਵੀ ਰੁੱਖ ਬਾਕੀ ਨਹੀਂ ਬਚੇਗਾ।" ਜੇ ਅਸੀਂ ਕਾਸਤਰੋ ਦੇ ਇਨ੍ਹਾਂ ਬਿਆਨਾਂ ਨੂੰ ਇਸ ਤੱਥ ਦੇ ਮੱਦੇਨਜ਼ਰ ਦੇਖੀਏ ਕਿ ਇਕ ਕਾਰ ਦਾ ੨੫ ਗੈਲਨ ਦਾ ਟੈਂਕ ਭਰਨ ਲਈ ਚਾਹੀਦੀ ਐਥਨੋਲ ਬਣਾਉਣ ਲਈ ਜਿੰਨਾ ਅਨਾਜ ਲੱਗਦਾ ਹੈ, ਓਨਾ ਅਨਾਜ ਇਕ ਸਾਲ ਲਈ ਇਕ ਵਿਅਕਤੀ ਦਾ ਢਿੱਡ ਭਰ ਸਕਦਾ ਹੈ ਤਾਂ ਸਾਨੂੰ ਉਸ ਦੇ ਬਿਆਨਾਂ ਵਿੱਚ ਕੋਈ ਅਤਿਕਥਨੀ ਨਹੀਂ ਲੱਗੇਗੀ॥

ਬਾਇਓਫਿਊਲ ਬਣਾਉਣ ਲਈ ਕੀਤੀ ਜਾਂਦੀ ਖੇਤੀ ਦਾ ਇਕ ਹੋਰ ਨਾਂਹ-ਪੱਖੀ ਅਸਰ ਇਹ ਹੈ ਕਿ ਇਸ ਕਾਰਨ ਕਿੰਨੇ ਹੀ ਆਦਿਵਾਸੀ ਲੋਕ ਘਰੋਂ ਬੇਘਰ ਹੋ ਰਹੇ ਹਨ। ਆਦਿਵਾਸੀ ਲੋਕਾਂ ਬਾਰੇ ਬਣੇ ਸੰਯੁਕਤ ਰਾਸ਼ਟਰ ਸੰਘ ਦੇ ਇਕ ਫੋਰਮ ਦੀ ਪ੍ਰਧਾਨ ਵਿਕਟੋਰੀਆ ਕੋਰਪੁਜ਼ ਦਾ ਕਹਿਣਾ ਹੈ ਕਿ ਇੰਡੋਨੇਸ਼ੀਆ ਦੇ ਸੂਬੇ ਪੱਛਮੀ ਕਾਲੀਮਾਂਟਰ ਵਿੱਚ ੫੦ ਲੱਖ ਦੇ ਕਰੀਬ ਆਦਿਵਾਸੀ ਲੋਕਾਂ ਨੂੰ ਇਸ ਲਈ ਉੱਜੜਨਾ



ਪੈ ਰਿਹਾ ਹੈ ਕਿਉਂਕਿ ਉਨ੍ਹਾਂ ਦੀ ਜ਼ਮੀਨ ਨਾਰੀਅਲ ਦੀ ਖੇਤੀ ਕਰਨ ਵਾਲੀਆਂ ਵੱਡੀਆਂ ਪਲਾਂਟੇਸ਼ਨਾਂ ਅਧੀਨ ਆ ਰਹੀ ਹੈ।

ਹੁਣ ਸਵਾਲ ਉੱਠਦਾ ਹੈ ਕਿ ਜੇ ਬਾਇਓਫਿਊਲ ਦਾ ਉਤਪਾਦਨ ਅਤੇ ਵਰਤੋਂ ਵਾਤਾਵਰਣ ਅਤੇ ਲੋਕਾਂ ਉੱਪਰ ਇਸ ਤਰ੍ਹਾਂ ਦੇ ਮਾੜੇ ਅਸਰ ਪਾਉਂਦੀ ਹੈ ਤਾਂ ਇਸ ਦੇ ਉਤਪਾਦਨ ਅਤੇ ਵਰਤੋਂ ਨੂੰ ਉਤਸ਼ਾਹਿਤ ਕਿਉਂ ਕੀਤਾ ਜਾ ਰਿਹਾ ਹੈ। ਇਸ ਦਾ ਸਪੱਸ਼ਟ ਕਾਰਨ ਤਾਂ ਇਹ ਹੈ ਕਿ ਵਾਤਾਵਰਣ ਨੂੰ ਬਚਾਉਣ ਦੇ ਯਤਨ ਕਰ ਰਹੀਆਂ ਸਰਕਾਰਾਂ ਅਤੇ ਅਦਾਰੇ ਵਾਤਾਵਰਣ ਦੇ ਸੰਕਟ ਲਈ ਜ਼ਿੰਮੇਵਾਰ ਅਸਲੀ ਕਾਰਨ ਨੂੰ ਬਦਲਣ ਦੀ ਥਾਂ ਤਕਨੀਕੀ ਸਾਧਨਾਂ ਨਾਲ ਵਾਤਾਵਰਣ ਦੇ ਸੰਕਟ ਦਾ ਹੱਲ ਲੱਭਣਾ ਚਾਹੁੰਦੇ ਹਨ। ਵਾਤਾਵਰਣ ਦੇ ਸੰਕਟ ਦਾ ਅਸਲੀ ਕਾਰਨ ਹੈ ਉਹ ਆਰਥਿਕ/ਸਿਆਸੀ ਪ੍ਰਬੰਧ ਜਿਸ ਅਧੀਨ ਸਮਾਜ ਵਿੱਚ ਹੁੰਦਾ ਉਤਪਾਦਨ ਮੁਨਾਫ਼ੇ ਉੱਪਰ ਨਿਰਭਰ ਹੈ ਨਾ ਕਿ ਸਮਾਜ ਦੀਆਂ ਲੋੜਾਂ ਦੀ ਪੂਰਤੀ ਉੱਪਰ। ਇਸ ਪ੍ਰਬੰਧ ਅਧੀਨ ਇਸ਼ਤਿਹਾਰਾਂ ਰਾਹੀਂ ਮਨੁੱਖੀ ਖ਼ਾਹਿਸ਼ਾਂ ਨੂੰ ਉਸ ਦੀਆਂ ਲੋੜਾਂ ਬਣਾ ਕੇ ਖਪਤਕਾਰੀ ਵਸਤਾਂ ਲਈ ਮੰਡੀ ਪੈਦਾ ਕੀਤੀ ਜਾਂਦੀ ਹੈ, ਤਾਂ ਕਿ ਖਪਤਕਾਰੀ ਵਸਤਾਂ ਦੇ ਉਤਪਾਦਕ ਇਨ੍ਹਾਂ ਵਸਤਾਂ ਦੀ ਵਿਕਰੀ ਤੋਂ ਮੁਨਾਫ਼ਾ ਕਮਾ ਸਕਣ। ਇਨ੍ਹਾਂ ਵਿੱਚੋਂ ਕਿੰਨੀਆਂ ਹੀ ਬੇਲੋੜੀਆਂ ਵਸਤਾਂ ਦਾ ਉਤਪਾਦਨ ਧਰਤੀ ਅਤੇ ਇਸ ਦੇ ਵਾਤਾਵਰਣ ਉੱਪਰ ਕਿਸ ਤਰ੍ਹਾਂ ਭਾਰ ਬਣਦਾ ਹੈ, ਇਸ ਗੱਲ ਵੱਲ ਬਿਲਕੁਲ ਹੀ ਧਿਆਨ ਨਹੀਂ ਦਿੱਤਾ ਜਾਂਦਾ। ਇਸ ਦੇ ਨਾਲ-ਨਾਲ ਇਸ ਆਰਥਿਕ ਪ੍ਰਬੰਧ ਦੀ ਇਕ ਸਿਫ਼ਤ ਇਹ ਵੀ ਹੈ ਕਿ ਇਸ ਵਿੱਚ ਹਰ ਇਕ ਚੀਜ਼ ਨੂੰ ਵੇਚਣ ਅਤੇ ਮੁਨਾਫ਼ਾ ਕਮਾਉਣ ਲਈ ਵਸਤੂ (ਕਮਾਂਡਟੀ) ਦੇ ਤੌਰ 'ਤੇ ਦੇਖਿਆ ਜਾਂਦਾ ਹੈ। ਇਸ ਕਰਕੇ ਇੱਥੇ ਵਾਤਾਵਰਣ ਦੇ ਸੰਕਟ ਦੇ ਹੱਲ ਲਈ ਸੁਝਾਏ ਗਏ ਬਾਇਓਫਿਊਲ ਵੀ ਵੇਚਣ ਦਾ ਮੁਨਾਫ਼ਾ ਕਮਾਉਣ ਵਾਲੀਆਂ ਵਸਤਾਂ ਬਣ ਗਏ ਹਨ। ਇਹ ਬਾਇਓਫਿਊਲ ਵਾਤਾਵਰਣ ਦੇ ਸੰਕਟ ਦਾ ਹੱਲ ਕਰਨ ਜਾਂ ਨਾ ਪਰ ਕਿਉਂਕਿ ਇਹ ਵਪਾਰਕ ਅਦਾਰਿਆਂ ਲਈ ਮੁਨਾਫ਼ਾ ਕਮਾ ਸਕਦੇ ਹਨ, ਇਸ ਲਈ ਇਨ੍ਹਾਂ ਨੂੰ ਉਤਸ਼ਾਹਿਤ ਕਰਨ ਵਿੱਚ ਕੋਈ ਨੁਕਸਾਨ ਨਹੀਂ ਸਮਝਿਆ ਜਾ ਰਿਹਾ, ਬੇਸ਼ੱਕ ਉਹ ਵਾਤਾਵਰਣ ਅਤੇ ਲੋਕਾਂ ਲਈ ਕਿੰਨੇ ਹੀ ਸੰਕਟ ਪੈਦਾ ਕਰਨ ਦਾ ਕਾਰਨ ਬਣਨ।

(ਰੋਜ਼ਾਨਾ ਪੰਜਾਬੀ ਟ੍ਰਿਬਿਊਨ ੨੪-੬-੨੦੦੮ ਵਿੱਚੋਂ ਧੰਨਵਾਦ ਸਹਿਤ!)

# ਮਨੁੱਖ ਤੇ ਵਾਤਾਵਰਨ

-ਅਮਰਜੀਤ 'ਬੱਬਰੀ'

ਵਾਤਾਵਰਨ ਅਤੇ ਸ਼ਖ਼ਸੀਅਤ ਦਾ ਬਹੁਤ ਡੂੰਘਾ ਸੰਬੰਧ ਹੈ। ਚੰਗੇ ਵਾਤਾਵਰਨ ਵਿੱਚ ਹੀ ਚੰਗੀ ਸ਼ਖ਼ਸੀਅਤ ਦਾ ਵਿਕਾਸ ਹੁੰਦਾ ਹੈ ਤੇ ਗੰਧਲੇ ਵਾਤਾਵਰਨ ਵਿੱਚ ਅਪੰਗ ਸ਼ਖ਼ਸੀਅਤ ਵਿਕਸਿਤ ਹੁੰਦੀ ਹੈ। ਇਸ ਲਈ ਮਨੁੱਖ ਨੂੰ ਵਾਤਾਵਰਨ ਤੋਂ ਵੱਖਰਾ ਕਰਕੇ ਨਹੀਂ ਵੇਖਿਆ ਜਾ ਸਕਦਾ। ਸਦੀਆਂ ਦੇ ਵਿਕਾਸ ਤੋਂ ਬਾਅਦ ਮਨੁੱਖ ਨੇ ਵਾਤਾਵਰਨ ਨੂੰ ਆਪਣੀਆਂ ਇੱਛਾਵਾਂ ਤੇ ਲੋੜਾਂ ਅਨੁਸਾਰ ਢਾਲ ਲਿਆ ਹੈ ਅਤੇ ਅਗਾਂਹ ਵਾਸਤੇ ਵੀ ਢਾਲਣ ਦੀ ਸਮਰੱਥਾ ਰੱਖਦਾ ਹੈ। ਮਨੁੱਖ ਵਾਤਾਵਰਨ ਵਿੱਚ ਤਬਦੀਲੀ ਲਿਆ ਕੇ ਇਸ ਨੂੰ ਅਜਿਹੇ ਮੁਕਾਮ 'ਤੇ ਵੀ ਖੜ੍ਹਾ ਕਰ ਸਕਦਾ ਹੈ ਕਿ ਧਰਤੀ ਇਨਸਾਨਾਂ ਦੇ ਰਹਿਣ ਯੋਗ ਹੀ ਨਾ ਰਹੇ। ਮਨੁੱਖ ਨੇ ਧਰਤੀ, ਹਵਾ ਅਤੇ ਪਾਣੀ ਨੂੰ ਏਨਾ ਦੂਸ਼ਿਤ ਕਰ ਦਿੱਤਾ ਹੈ ਕਿ ਇਨ੍ਹਾਂ ਸਰੋਤਾਂ ਦੀ ਵਰਤੋਂ ਖ਼ੁਦ ਉਸ ਲਈ ਹੀ ਘਾਤਕ ਬਣਦੀ ਜਾ ਰਹੀ ਹੈ।

ਵਾਤਾਵਰਨ ਤੋਂ ਭਾਵ ਹੈ ਸਾਡਾ ਆਲਾ-ਦੁਆਲਾ ਤੇ ਉਸ ਦੀਆਂ ਹਾਲਤਾਂ, ਜਿਨ੍ਹਾਂ ਅਧੀਨ ਕੋਈ ਵਿਅਕਤੀ ਜਾਂ ਚੀਜ਼ ਵਿਕਾਸ ਕਰਦੀ ਹੈ। ਵਾਤਾਵਰਨ ਦੋ ਪ੍ਰਕਾਰ ਦਾ ਹੁੰਦਾ ਹੈ—ਕੁਦਰਤੀ ਅਤੇ ਬਣਾਉਟੀ। ਕੁਦਰਤੀ ਵਾਤਾਵਰਨ ਵੀ ਅੱਗੇ ਦੋ ਪ੍ਰਕਾਰ ਦੇ ਤੱਤਾਂ ਨਾਲ ਬਣਦਾ ਹੈ—ਜੀਵਨ ਨਾਲ ਸੰਬੰਧ ਰੱਖਣ ਵਾਲਾ ਜੈਵਿਕ ਅਤੇ ਕੁਦਰਤੀ ਪੈਦਾ ਹੋਣ ਵਾਲਾ ਅਜੈਵਿਕ। ਉਹ ਘੇਰਾ ਜਿਸ 'ਚ ਜਾਨਦਾਰ ਜਾਨਵਰ ਰਹਿੰਦੇ ਹਨ ਬਾਇਓਸਫੀਅਰ ਅਖਵਾਉਂਦਾ ਹੈ ਅਤੇ ਉਸ ਹੱਦ ਤਕ ਦੇ ਵਾਤਾਵਰਨ ਨੂੰ ਈਕੋ ਸਿਸਟਮ ਕਿਹਾ ਜਾਂਦਾ ਹੈ। ਈਕੋ ਸਿਸਟਮ ਵਿੱਚ ਸਾਰੇ ਜੀਵ ਅਤੇ ਪੌਦੇ ਇਕ ਦੂਜੇ ਉੱਤੇ ਨਿਰਭਰ ਕਰਦੇ ਹਨ। ਕਿਸੇ ਇਕ ਪ੍ਰਕਾਰ ਇਕ ਫ਼ਰਕ ਆਉਣ ਨਾਲ ਸਾਰਾ ਸੰਤੁਲਨ ਵਿਗੜ ਜਾਂਦਾ ਹੈ।

ਕੁਦਰਤ ਵਿੱਚ ਕਈ ਕਿਸਮ ਦੇ ਚੱਕਰ ਨਿਰੰਤਰ ਚੱਲਦੇ ਰਹਿੰਦੇ ਹਨ; ਜਿਵੇਂ ਸ਼ਾਕਾਹਾਰੀ ਜਾਨਵਰ ਘਾਹ-ਫੂਸ ਖਾਂਦੇ ਹਨ, ਮਾਸਾਹਾਰੀ ਸ਼ਾਕਾਹਾਰੀਆਂ ਨੂੰ ਖਾਂਦੇ ਹਨ, ਸ਼ਾਕਾਹਾਰੀਆਂ ਦੁਆਰਾ ਬਚੀ ਰਹਿੰਦ-ਖੂੰਹਦ ਨੂੰ ਇੱਲਾਂ, ਕੁੱਤੇ ਗਿਰਝਾਂ ਖਾ ਜਾਂਦੀਆਂ ਹਨ ਅਤੇ ਬਾਕੀ ਫੋਕਟ ਪਦਾਰਥਾਂ ਨੂੰ ਸੂਖ਼ਮ ਜੀਵ, ਜਿਨ੍ਹਾਂ ਨੂੰ ਨਿਖੇੜਕ ਕਿਹਾ ਜਾਂਦਾ ਹੈ, ਅਪਘਟਤ ਕਰਕੇ ਦੁਬਾਰਾ ਧਰਤੀ ਨੂੰ ਉਪਜਾਊ ਬਣਾ ਦਿੰਦੇ ਹਨ ਤੇ ਫਿਰ ਉੱਥੇ ਉਹੀ ਘਾਹ-ਫੂਸ ਪੈਦਾ ਹੋਣ ਦਾ ਚੱਕਰ ਚੱਲਦਾ ਰਹਿੰਦਾ ਹੈ। ਇਸ ਚੱਕਰ ਵਿੱਚ ਜਦੋਂ ਮਨੁੱਖ ਦਖ਼ਲ ਦੇ ਕੇ ਸੰਤੁਲਨ ਵਿਗਾੜ ਦਿੰਦਾ ਹੈ ਤਾਂ ਵਾਤਾਵਰਨ ਦੂਸ਼ਿਤ ਹੋ ਜਾਂਦਾ ਹੈ, ਜਿਸ ਨਾਲ ਕਈ ਕਿਸਮ ਦੀਆਂ ਬਿਮਾਰੀਆਂ ਤੇ ਮਹਾਂਮਾਰੀਆਂ ਫੈਲ ਸਕਦੀਆਂ ਹਨ; ਜਿਵੇਂ ਝੋਨੇ ਦੀ ਫ਼ਸਲ 'ਤੇ ਕੀੜੇ-ਮਾਰ ਦਵਾਈਆਂ ਦੇ



ਛਿੜਕਾਅ ਨਾਲ ਡੱਡੂਆਂ ਦੀ ਗਿਣਤੀ ਵਿੱਚ ਵਾਧਾ ਹੋਇਆ ਹੈ ਤੇ ਇਸੇ ਕਰਕੇ ਖ਼ਾਸ ਕਿਸਮ ਦੇ ਮੱਛਰਾਂ ਨਾਲ ਪਿੰਡਾਂ ਵਿੱਚ ਬਿਮਾਰੀਆਂ ਫੈਲ ਰਹੀਆਂ ਹਨ। ਇਸ ਲਈ ਸਾਨੂੰ ਧਰਤੀ ਤੇ ਈਕੋ ਸਿਸਟਮ ਨੂੰ ਸਮਝਣ ਲਈ ਪਾਣੀ, ਹਵਾ ਅਤੇ ਖ਼ੁਰਾਕ ਦੀ ਮਹਾਨਤਾ ਨੂੰ ਧਿਆਨ-ਗੋਚਰੇ ਰੱਖਣਾ ਹੋਵੇਗਾ।

ਦੁਨੀਆਂ ਵਿੱਚ ਹਵਾ ਦੇ ਸੰਤੁਲਨ ਨੂੰ ਗੈਸਾਂ, ਪੈਟਰੋਲ, ਡੀਜ਼ਲ ਦਾ ਵੱਧ ਪ੍ਰਯੋਗ, ਧੂੰਆਂ, ਕਾਰਖ਼ਾਨਿਆਂ ਦੀ ਹਵਾੜ ਅਤੇ ਕੀੜੇਮਾਰ ਦਵਾਈਆਂ ਵਿਗਾੜ ਰਹੀਆਂ ਹਨ। ਹਵਾ ਵਿੱਚ ਕਾਰਬਨ-ਮੋਨੋਆਕਸਾਈਡ ਅਤੇ ਸਲਫਰ-ਡਾਇਆਕਸਾਈਡ ਵਰਗੀਆਂ ਜ਼ਹਿਰੀਲੀਆਂ ਗੈਸਾਂ ਸਮੁੱਚੇ ਜੀਵਨ ਉੱਤੇ ਮਾਰੂ-ਪ੍ਰਭਾਵ ਪਾ ਰਹੀਆਂ ਹਨ, ਜਿਨ੍ਹਾਂ ਨਾਲ ਅੱਖਾਂ ਤੇ ਫੇਫੜਿਆਂ ਦੀਆਂ ਬਿਮਾਰੀਆਂ ਅਤੇ ਮਨੁੱਖੀ ਮੌਤਾਂ 'ਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਫਰਿੱਜਾਂ ਤੇ ਏਅਰ ਕੰਡੀਸ਼ਨਰਾਂ ਵਿੱਚ ਵਰਤੀ ਜਾਣ ਵਾਲੀ ਗੈਸ ਕਲੋਰੋ-ਫਲੋਰੋ ਕਾਰਬਨ ਦੇ ਰਿਸਾਓ ਕਾਰਨ ਓਜ਼ੋਨ ਪਰਤ ਵਿੱਚ ਸੁਰਾਖ਼ ਹੋਣੇ ਸ਼ੁਰੂ ਹੋ ਗਏ ਹਨ, ਜਿਸ ਨਾਲ ਸੂਰਜ ਤੋਂ ਆ ਰਹੀਆਂ ਅਲਟਰਾ-ਵਾਇਲਟ ਅਤੇ ਇਨਫਰਾਰੈੱਡ ਰੇਅਜ਼ (ਕਿਰਨਾਂ) ਨਾਲ ਚਮੜੀ ਦੇ ਕੈਂਸਰ ਤੋਂ ਕਿਸੇ ਵੀ ਕੀਮਤ 'ਤੇ ਬਚਿਆ ਨਹੀਂ ਜਾ ਸਕਦਾ। ਯੂਰਪ ਦੇ ਕਈ ਮੁਲਕਾਂ ਨੇ ਡੀ.ਡੀ.ਟੀ. ਅਤੇ ਕਲੋਰੋ-ਫਲੋਰੋ ਕਾਰਬਨਜ਼ ਦੀ ਵਰਤੋਂ 'ਤੇ ਪਾਬੰਦੀ ਲਗਾ ਦਿੱਤੀ ਹੈ। ਕਹਿੰਦੇ ਹਨ ਡੀ.ਡੀ.ਟੀ. ਦਾ ਕਈ ਦਹਾਕਿਆਂ ਤਕ ਪ੍ਰਭਾਵ ਰਹਿੰਦਾ ਹੈ। ਸਬਜ਼ੀਆਂ, ਫਲਾਂ ਅਤੇ ਹੋਰ ਖਾਣ ਵਾਲੀਆਂ ਚੀਜ਼ਾਂ 'ਤੇ ਕੀੜੇ ਛਿੜਕਾਅ ਮਨੁੱਖੀ ਸਰੀਰ ਅੰਦਰ ਪ੍ਰਵੇਸ਼ ਕਰਕੇ ਕਈ ਬਿਮਾਰੀਆਂ ਦਾ ਕਾਰਨ ਬਣਦੇ ਹਨ। ਇਸ ਕੜੀ ਵਿੱਚ ਭੂਪਾਲ ਵਿੱਚ ਹੋਏ ਗੈਸ ਕਾਂਡ ਨੂੰ ਵਾਤਾਵਰਨ ਦੇ ਇਤਿਹਾਸ ਵਿੱਚੋਂ ਮਨਫ਼ੀ ਨਹੀਂ ਕੀਤਾ ਜਾ ਸਕਦਾ।

ਸ਼ਹਿਰੀਕਰਣ ਦੇ ਰੁਝਾਨ ਅਤੇ ਉਦਯੋਗੀਕਰਣ ਨੇ ਪਾਣੀ ਦੇ ਦੂਸ਼ਿਤ ਹੋਣ ਦੀਆਂ ਸਮੱਸਿਆਵਾਂ ਨੂੰ ਪੇਚੀਦਾ ਬਣਾ ਦਿੱਤਾ ਹੈ। ਕੁਝ ਥਾਵਾਂ ਉੱਤੇ ਪਾਣੀ ਨੂੰ ਮਨੁੱਖ ਨੇ ਇੰਨਾ ਦੂਸ਼ਿਤ ਕਰ ਦਿੱਤਾ ਹੈ ਕਿ ਇਹ ਪੀਣ ਯੋਗ ਵੀ ਨਹੀਂ ਰਿਹਾ। ਵਧ ਰਹੀ ਆਬਾਦੀ ਨਾਲ ਵੀ ਵਾਤਾਵਰਨ ਦੂਸ਼ਿਤ ਹੋ ਰਿਹਾ ਹੈ, ਕਿਉਂਕਿ ਜਿੰਨੀ ਆਬਾਦੀ ਜ਼ਿਆਦਾ ਹੋਵੇਗੀ, ਕੁਦਰਤੀ ਵਸੀਲਿਆਂ ਦਾ ਉਪਯੋਗ ਵੀ ਓਨਾ ਹੀ ਵਧੇਗਾ। ਇਸ ਤਰ੍ਹਾਂ ਨਾ-ਨਵਿਆਉਣ ਯੋਗ ਸ੍ਰੋਤਾਂ ਦੇ ਘਟਣ ਨਾਲ ਵਾਤਾਵਰਨ ਦੂਸ਼ਿਤ ਹੋਏਗਾ ਜਿਸ ਦੇ ਸਿੱਟੇ ਵਜੋਂ ਇਹ ਧਰਤੀ ਰਹਿਣ ਯੋਗ ਥਾਂ ਨਹੀਂ ਰਹੇਗੀ। ਵਿਗਿਆਨ ਤੇ ਤਕਨਾਲੋਜੀ ਦੇ ਵਿਕਾਸ ਨੇ ਜਿੱਥੇ ਜਾਨ-ਲੇਵਾ ਬਿਮਾਰੀਆਂ ਉੱਤੇ ਕਾਬੂ ਪਾਇਆ ਹੈ ਉੱਥੇ ਏਡਜ਼ ਅਤੇ ਕੈਂਸਰ ਵਰਗੀਆਂ ਨਵੀਆਂ ਬਿਮਾਰੀਆਂ ਨੇ ਸਮੱਸਿਆ ਨੂੰ ਹੋਰ ਉਲਝਾਇਆ ਵੀ ਹੈ। ਜਿਵੇਂ-ਜਿਵੇਂ ਮਨੁੱਖ ਉਨ੍ਹਾਂ ਉੱਤੇ ਕਾਬੂ ਪਾ ਰਿਹਾ ਹੈ ਕੁਦਰਤ ਵੱਲੋਂ ਨਵੀਆਂ ਤੋਂ ਨਵੀਆਂ ਸਮੱਸਿਆਵਾਂ ਪੈਦਾ ਹੋ ਰਹੀਆਂ ਹਨ। ਮਨੁੱਖ ਅਤੇ ਕੁਦਰਤ ਦੀ ਕਸ਼ਮਕਸ਼ ਵਿੱਚ ਵਾਤਾਵਰਨ ਨੇ ਤਾਂ ਖ਼ਰਾਬ ਹੋਣਾ ਹੀ ਹੈ।

ਪੂਰਬਲੇ ਮਨੁੱਖ ਨੇ ਕੁਦਰਤੀ ਵਸੀਲਿਆਂ ਨੂੰ ਲੋੜ ਤੋਂ ਜ਼ਿਆਦਾ ਇਸਤੇਮਾਲ ਕੀਤਾ ਹੈ। ਉਸ ਨੇ ਵੱਧ ਤੋਂ ਵੱਧ ਜੰਗਲ ਕੱਟੇ ਜਾਨਵਰਾਂ ਦਾ ਸ਼ਿਕਾਰ ਕੀਤਾ, ਲੋੜ ਤੋਂ ਵੱਧ ਪਾਣੀ ਦੂਸ਼ਿਤ ਕੀਤਾ, ਜ਼ਿਆਦਾ ਤੋਂ ਜ਼ਿਆਦਾ ਧਾਤਾਂ ਦਾ ਧਰਤੀ ’ਚੋਂ ਨਿਸ਼ਕਰਸ਼ਣ ਕੀਤਾ, ਜਿਸ ਨਾਲ ਹੁਣ ਇਹ ਮਹਿਸੂਸ ਹੋ ਰਿਹਾ ਹੈ ਕਿ ਇਨ੍ਹਾਂ ਸਰੋਤਾਂ ਦਾ ਅੰਤ ਹੋ ਜਾਵੇਗਾ। ਅਨੁਮਾਨ ਹੈ ਕਿ ਇਕ ਸਦੀ ਬਾਅਦ ਦੁਨੀਆਂ ਵਿੱਚ ਨਾ ਮਿੱਟੀ ਦਾ ਤੇਲ, ਨਾ ਡੀਜ਼ਲ, ਨਾ ਪੈਟਰੋਲ ਅਤੇ ਨਾ ਹੀ ਕੋਇਲਾ ਉਪਲੱਬਧ ਹੋਵੇਗਾ, ਜਿਸ ਨਾਲ ਮਨੁੱਖ ਨੂੰ ਏਨੀਆਂ ਔਕੜਾਂ ਆਉਣਗੀਆਂ ਕਿ ਉਸ ਦਾ ਜਿਊਣਾ ਔਖਾ ਹੋ ਜਾਵੇਗਾ।

ਸਾਨੂੰ ਸਾਰਿਆਂ ਨੂੰ ਇਸ ਵਿਗੜ ਰਹੇ ਵਾਤਾਵਰਣ ਵਿੱਚ ਮਨੁੱਖ-ਜਾਤੀ ਨੂੰ ਜਿਊਂਦਿਆਂ ਰੱਖਣ ਲਈ ਸਮੂਹਿਕ ਤੌਰ ’ਤੇ ਉਪਰਾਲੇ ਕਰਨੇ ਚਾਹੀਦੇ ਹਨ। ਅਜਿਹਾ ਕਰਨ ਲਈ ਸਰਕਾਰ ਨੂੰ ਡੀ.ਡੀ.ਟੀ. ਕਲੋਰੋ-ਫਲੋਰੋ ਕਾਰਬਨਜ਼ ਅਤੇ ਹੋਰ ਜ਼ਹਿਰੀਲੀਆਂ ਕੀੜੇ-ਮਾਰ ਦਵਾਈਆਂ ’ਤੇ ਪਾਬੰਦੀ ਲਗਾ ਦੇਣੀ ਚਾਹੀਦੀ ਹੈ। ਬਾਕੀ ਕੀੜੇ-ਮਾਰ ਦਵਾਈਆਂ ਦੇ ਛਿੜਕਾਅ ਲਈ ਸਮਾਂ ਨਿਯਤ ਵੀ ਕਰ ਦੇਣਾ ਚਾਹੀਦਾ ਹੈ। ਗੱਡੀਆਂ ਮੋਟਰਾਂ ਦੇ ਸਾਇਲੈਂਸਰਾਂ ਵਿੱਚ ਅਜਿਹੇ ਉਪਕਰਣ ਫਿੱਟ ਕਰਵਾਉਣੇ ਚਾਹੀਦੇ ਹਨ ਜੋ ਕਾਰਬਨ-ਮੋਨੋਆਕਸਾਈਡ ਅਤੇ ਸਲਫਰ-ਡਾਇਆਕਸਾਈਡ ਵਰਗੀਆਂ ਗੈਸਾਂ ਨੂੰ ਹਵਾ ਵਿੱਚ ਪਹੁੰਚਣ ਤੋਂ ਪਹਿਲਾਂ ਹੀ ਉਦਾਸੀਨ ਕਰ ਦੇਣ। ਨਹਿਰਾਂ, ਦਰਿਆਵਾਂ ਅਤੇ ਸਮੁੰਦਰੀ ਤੱਟਾਂ ’ਤੇ ਲੱਗੇ ਵੱਡੇ ਉਦਯੋਗਾਂ ਨੂੰ ਪਾਣੀ ਦੂਸ਼ਿਤ ਕਰਨ ਤੋਂ ਰੋਕਣ ਲਈ ਕਾਨੂੰਨੀ ਤੌਰ ’ਤੇ ਮਜਬੂਰ ਕਰਨਾ ਚਾਹੀਦਾ ਹੈ। ਵੱਧ ਤੋਂ ਵੱਧ ਦਰਖ਼ਤ ਲਗਾ ਕੇ ਹਰੀਆਂ ਪੱਟੀਆਂ ਦਾ ਨਿਰਮਾਣ ਕਰਨਾ ਚਾਹੀਦਾ ਹੈ। ਨਾ ਨਵਿਆਉਣਯੋਗ ਸਰੋਤਾਂ ਦੀ ਵਰਤੋਂ ਨੂੰ ਘੱਟ ਕਰਨਾ ਚਾਹੀਦਾ ਹੈ। ਹਵਾ ਅਤੇ ਸੂਰਜੀ ਸ਼ਕਤੀ ਦਾ ਵੱਧ ਤੋਂ ਵੱਧ ਉਪਯੋਗ ਕਰਨਾ ਚਾਹੀਦਾ ਹੈ। ਦਰਖ਼ਤ ਕੱਟਣਾ ਕਾਨੂੰਨੀ ਜ਼ੁਰਮ ਸਮਝਿਆ ਜਾਣਾ ਚਾਹੀਦਾ ਹੈ, ਵਧ ਰਹੀ ਆਬਾਦੀ ਨੂੰ ਕਾਬੂ ਵਿੱਚ ਰੱਖਣ ਲਈ ਹੋਰ ਸਾਰਥਿਕ ਉਪਰਾਲੇ ਕਰਨੇ ਚਾਹੀਦੇ ਹਨ। ਕਿਸਾਨਾਂ ਨੂੰ ਖ਼ਾਸ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ ਕਿ ਉਹ ਖੇਤੀ ਯੂਨੀਵਰਸਿਟੀ ਦੀਆਂ ਹਦਾਇਤਾਂ ਅਨੁਸਾਰ ਫ਼ਸਲਾਂ ਬੀਜਣ ਅਤੇ ਕੀੜੇ-ਮਾਰ ਦਵਾਈਆਂ ਦਾ ਉਪਯੋਗ ਘੱਟ ਕਰਨ। ਜੇ ਅਸੀਂ ਸ਼ੁੱਧ ਵਾਤਾਵਰਣ ਅਤੇ ਸਵਸਥ ਜੀਵਨ ਜਿਊਣਾ ਚਾਹੁੰਦੇ ਹਾਂ ਤਾਂ ਵਾਤਾਵਰਣ ਨੂੰ ਬਚਾਉਣ ਲਈ ਸਖ਼ਤ ਤੇ ਸਾਰਥਿਕ ਕਦਮ ਚੁੱਕਣੇ ਪੈਣਗੇ, ਨਹੀਂ ਤਾਂ ਦੂਸ਼ਿਤ ਵਾਤਾਵਰਣ ਵਿੱਚ ਮਨੁੱਖ ਤਾਂ ਕੀ ਹਰ ਜਾਨਦਾਰ ਜੀਵ ਦਾ ਜਿਊਣਾ ਮੁਸ਼ਕਲ ਹੋ ਜਾਵੇਗਾ।

(ਰੋਜ਼ਾਨਾ ‘ਨਵਾਂ ਜ਼ਮਾਨਾ’ ੬-੧੦-੯੩ ਵਿੱਚੋਂ ਧੰਨਵਾਦ ਸਹਿਤ!)



# ‘ਮੇਰਾ ਨਾਂ ਵਾਤਾਵਰਨ ਪ੍ਰੇਮੀ’

-ਪ੍ਰਭਦੀਪ ਸਿੰਘ ਨੱਥੋਵਾਲ

ਅਗਸਤ ਅਤੇ ਮੱਧ ਸਤੰਬਰ ਤਕ ਦੇ ਦਿਨ ਵਾਤਾਵਰਣ ਨੂੰ ਸਮਰਪਿਤ ਕਰਕੇ ਮਨਾਏ ਜਾਂਦੇ ਹਨ। ਅੱਜ ਹਰ ਪਿੰਡ, ਕਸਬੇ ਅਤੇ ਸ਼ਹਿਰ ’ਚ ਵਣ-ਮਹਾਂਉਤਸਵ ਬੜੇ ਜੋਸ਼ੋ-ਖਰੋਸ਼ ਨਾਲ ਮਨਾਏ ਜਾ ਰਹੇ ਹਨ। ਵਾਤਾਵਰਣ ਪ੍ਰਤੀ ਅਸੀਂ ਕਿੰਨੇ ਕੁ ਸੁਹਿਰਦ ਹਾਂ ਇਸ ਗੱਲ ਦਾ ਹਰ ਇਕ ਨੂੰ ਅੰਦਾਜ਼ਾ ਹੈ। ਬੀਤੇ ਕੁਝ ਦਿਨਾਂ ਦੀ ਹੀ ਗੱਲ ਹੈ ਕਿ ਮੈਂ ਲੁਧਿਆਣਾ ਦੀ ਇਕ ਸਮਾਜ ਸੇਵੀ ਸੰਸਥਾ ਦੀ ਵਣ-ਮਹਾਂਉਤਸਵ ਮੁਹਿੰਮ ਅਧੀਨ ਕਾਰਕੁੰਨਾਂ ਸਮੇਤ ਸ਼ਹਿਰ ਦੀ ਇਕ ਬੇਅਬਾਦ ਕਾਲੋਨੀ ’ਚ ਪੌਦੇ ਲਗਾ ਰਿਹਾ ਸੀ। ਇੰਨੇ ਨੂੰ ਇਕ ਸਿੱਧਾ-ਸਾਧਾ ਆਦਮੀ ਆ ਕੇ ਸਾਨੂੰ ਗਾਲ੍ਹਾਂ ਕੱਢਣ ਲੱਗ ਪਿਆ ਤੇ ਮੇਰੇ ਵੱਲ ਇਸ਼ਾਰਾ ਕਰਕੇ ਕਹਿਣ ਲੱਗਾ ਇਹ ਕੀ ਕਰੀ ਜਾਨੇ ਓ? ਇਸ ਦਾ ਹੈ ਕੋਈ ਫ਼ਾਇਦਾ? ਕਿੰਨੇ ਸਾਲ ਹੋਗੇ ਇਹ ਫ਼ੋਟੋਆਂ ਖਿਚਵਾਉਣ, ਲੀਡਰੀ ਚਮਕਾਉਣ ਤੇ ਫ਼ੰਡ ਹਜ਼ਮ ਕਰਨ ਦਾ ਢਕਵੰਜ ਰਚਾਉਂਦਿਆਂ ਨੂੰ? ਕੋਈ ਮਿਲੀ ਸਫਲਤਾ? ਉਸ ਨੇ ਇਕੋ ਸਾਹੇ ਹੀ ਕਈ ਪ੍ਰਸ਼ਨਾਂ ਦੇ ਤੀਰ ਚਲਾ ਕੇ ਮੇਰਾ ਤਾਂ ਕਲੇਜਾ ਵਿੰਨ੍ਹ ਦਿੱਤਾ। ਮੈਂ ਸਮਝ ਗਿਆ ਸੀ ਕਿ ਇਹ ਵਾਤਾਵਰਣ ਪ੍ਰਤੀ ਚਿੰਤਿਤ ਕੋਈ ਜਨੂੰਨੀ ਬੰਦਾ ਹੈ, ਪਰ ਮੇਰੇ ਸਾਥੀ ਹਾਲੇ ਵੀ ਉਸ ਵੱਲੋਂ ਕੱਢੀਆਂ ਗਈਆਂ ਗਾਲ੍ਹਾਂ ਤੋਂ ਲੋਹੇ-ਲਾਖੇ ਹੋਏ ਗੱਲ ਵਧਣ ਦੀ ਉਡੀਕ ਕਰਨ ਲੱਗੇ, ਤਾਂ ਜੋ ਉਸ ਨੂੰ ਸਬਕ ਸਿਖਾ ਸਕਣ। ਕੁਝ ਸਿਆਣੇ ਬੰਦਿਆਂ ਵੱਲੋਂ ਸਮਝਾਉਣ ’ਤੇ ਗੱਲ ਕੁਝ ਠੰਢੀ ਜਿਹੀ ਪੈ ਗਈ। ਸਥਿਤੀ ਆਮ ਵਾਂਗ ਹੁੰਦਿਆਂ ਹੀ ਉਹ ਬੰਦਾ ਉੱਥੋਂ ਬੁੜ-ਬੁੜ ਕਰਦਾ ਖਿਸਕਣ ਲੱਗਾ। ਪਰ ਮੈਥੋਂ ਰਿਹਾ ਨਾ ਗਿਆ ਤਾਂ ਮੈਂ ਵੀ ਉਸ ਦੇ ਪਿੱਛੇ ਹੋ ਤੁਰਿਆ। ਦੋ ਕੁ ਕਿੱਲਿਆਂ ਦੀ ਦੂਰੀ ’ਤੇ ਜਾ ਕੇ ਮੈਂ ਉਸ ਨੂੰ ਰੋਕ ਲਿਆ ਅਤੇ ਪੁੱਛਿਆ ਕਿ ‘ਬਾਈ ਜੀ, ਤੁਸੀਂ ਸਾਨੂੰ ਗਾਲ੍ਹਾਂ ਕਿਉਂ ਕੱਢੀਆਂ ਸਨ?’ ਤਾਂ ਉਸ ਨੇ ਕਿਹਾ ਕਿ ‘ਮੈਂ ਪਾਗਲ ਹਾਂ ਤਾਂ ਕਰਕੇ।’ ‘ਪਰ ਮੈਨੂੰ ਤਾਂ ਤੁਸੀਂ ਪਾਗਲ ਨਹੀਂ ਲੱਗਦੇ, ਕਿਉਂਕਿ ਪਾਗਲ ਕਦੇ ਵੀ ਆਪਣੇ ਆਪ ਨੂੰ ਪਾਗਲ ਨਹੀਂ ਕਹਿੰਦੇ’। ਉਸ ਨੇ ਪਟੱਕ ਜਵਾਬ ਦਿੰਦਿਆਂ ਕਿਹਾ, ‘ਜੇ ਮੈਂ ਤੈਨੂੰ ਕਹਾਂ ਕਿ ਮੈਂ ਬਹੁਤ ਸਿਆਣਾ ਅਤੇ ਸੁਲਝਿਆ ਹੋਇਆ ਹਾਂ ਤਾਂ ਕੀ ਤੂੰ ਮੇਰਾ ਸੱਚ ਮੰਨੇਗਾ? ਉਸ ਦੀ ਹਾਜ਼ਰ ਜਵਾਬੀ ਤੋਂ ਮੈਂ ਦੰਗ ਰਹਿ ਗਿਆ। ਪੈਂਦੀ ਸੱਟੇ ਹੀ ਮੈਂ ਉਸ ਨੂੰ ਪੁੱਛਿਆ ਕਿ ਉਸ ਦਾ ਨਾਂ ਕੀ ਹੈ ਤਾਂ ਉਸ ਨੇ ਦੋ ਸ਼ਬਦਾਂ ’ਚ ਗੱਲ ਮੁਕਾਉਂਦਿਆਂ ਕਿਹਾ, ‘ਮੇਰਾ ਨਾਂ

ਵਾਤਾਵਰਣ ਪ੍ਰੇਮੀ'। ਐਨਾ ਕਹਿੰਦਿਆਂ ਹੀ ਉਹ ਲੰਮੇ ਪੈਰੀਂ ਹੋ ਤੁਰਿਆ ਤੇ ਮੇਰੇ 'ਚ ਉਸ ਦਾ ਹੋਰ ਪਿੱਛਾ ਕਰਨ ਦੀ ਹਿੰਮਤ ਨਾ ਰਹੀ। ਉਸ ਦੀ ਇਕ-ਇਕ ਗੱਲ ਮੇਰੇ ਕੰਨਾਂ 'ਚ ਘੰਟੀਆਂ ਦੀ ਤਰ੍ਹਾਂ ਵੱਜਣ ਲੱਗੀ। ਇਹ ਬੰਦਾ ਵਾਕਿਆ ਹੀ ਵਾਤਾਵਰਣ ਨੂੰ ਜਨੂੰਨੀ ਪੱਧਰ ਤਕ ਪਿਆਰ ਕਰਨ ਵਾਲਾ ਸੀ। ਇੱਥੇ ਸਵਾਲ ਪੈਦਾ ਇਹ ਹੁੰਦਾ ਹੈ ਕਿ ਅਸੀਂ ਵਾਤਾਵਰਣ ਨੂੰ ਸਾਫ਼-ਸੁਥਰਾ ਅਤੇ ਹਰਾ-ਭਰਾ ਰੱਖਣ ਲਈ ਕਿੰਨੇ ਕੁ ਸੁਹਿਰਦ ਹਾਂ ਕਿ ਸਾਡੇ ਵੱਲੋਂ ਪੌਦੇ ਲਗਾਉਣ ਦੇ ਉਠਾਏ ਗਏ ਕਦਮ ਨਾਲ ਵੀ ਕਿਸੇ ਨੂੰ ਦੁੱਖ ਹੋਇਆ। ਅੱਜ ਅਸੀਂ ਬੜੇ ਜ਼ੋਰਾਂ-ਸ਼ੋਰਾਂ ਨਾਲ ਵਣ-ਮਹਾਉਤਸਵ ਮਨਾਉਣ 'ਤੇ ਲੱਗੇ ਹੋਏ ਹਾਂ। ਹਰ ਰੋਜ਼ ਅਖ਼ਬਾਰਾਂ ਦੇ ਪੰਨੇ ਵਣ-ਮਹਾਉਤਸਵ ਦੀਆਂ ਖ਼ਬਰਾਂ ਨਾਲ ਭਰੇ ਹੁੰਦੇ ਹਨ। ਕਿਤੇ ਕੋਈ ਰਾਜਨੀਤਕ ਆਗੂ ਜਾਂ ਕਿਤੇ ਕੋਈ ਘੜੰਮ ਚੌਧਰੀ ਹੱਥ 'ਚ ਪੌਦਾ ਲੈ ਕੇ ਤਸਵੀਰ ਖਿਚਵਾਉਂਦੇ ਆਮ ਦਿਖਾਈ ਦੇ ਜਾਂਦੇ ਹਨ। ਇਸ ਮੁਹਿੰਮ ਤਹਿਤ ਸਰਕਾਰੀ ਕਾਗ਼ਜ਼ਾਂ 'ਚ ਹਰ ਸਾਲ ਪਤਾ ਨਹੀਂ ਕਿੰਨੇ ਲੱਖ ਪੌਦੇ ਲਗਾ ਦਿੱਤੇ ਜਾਂਦੇ ਹਨ। ਪਰ ਅਗਲੇ ਸਾਲ ਉਨ੍ਹਾਂ 'ਚੋਂ ਕਿੰਨੇ ਬਚਦੇ ਹਨ ਜਾਂ ਰੁੱਖ ਬਣਦੇ ਹਨ, ਇਸ ਬਾਰੇ ਕਿਸੇ ਕੋਲ ਕੋਈ ਰਿਕਾਰਡ ਨਹੀਂ। ਅਗਲੇ ਸਾਲ ਦੁਬਾਰਾ ਫਿਰ ਤੋਂ ਨਵੇਂ ਟੀਚੇ ਮਿਥ ਕੇ ਵਣ-ਮਹਾਉਤਸਵ ਮਨਾਉਣ ਦੀਆਂ ਤਿਆਰੀਆਂ ਖਿੱਚ ਲਈਆਂ ਜਾਂਦੀਆਂ ਹਨ ਤੇ ਫਿਰ ਓਹੀ ਮਸ਼ਹੂਰੀਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਇਕੱਲੇ ਪੰਜਾਬ ਦੀ ਹੀ ਗੱਲ ਕਰੀਏ ਤਾਂ ਇਸ ਕੋਲ ਕਈ ਸੂਬਿਆਂ ਨਾਲੋਂ ਘੱਟ ਜੰਗਲੀ ਖੇਤਰ ਹੈ ਜੋ ਕਿ ਲਗਾਤਾਰ ਘਟਦਾ ਹੀ ਜਾ ਰਿਹਾ ਹੈ। ਇਸ ਬਾਰੇ ਕਿਸੇ ਨੂੰ ਕੋਈ ਵੀ ਫ਼ਿਕਰ ਨਹੀਂ ਹੈ। ਕਾਗ਼ਜ਼ਾਂ 'ਚ ਫ਼ਿਕਰ ਕਰਨ ਲਈ ਵਣ ਵਿਭਾਗ ਬਣਾਇਆ ਗਿਆ ਹੈ ਜੋ ਕਿ ਮਹਿੰਗੇ-ਮਹਿੰਗੇ ਇਸ਼ਤਿਹਾਰਾਂ ਰਾਹੀਂ ਲੋਕਾਂ ਨੂੰ ਜਾਗਰੂਕ ਕਰਨ ਤੋਂ ਸਿਵਾਏ ਹੋਰ ਕੁਝ ਨਹੀਂ ਕਰ ਰਿਹਾ। ਪਹੁੰਚ ਕਰਨ ਵਾਲੀਆਂ ਧਨਾਢ ਸੰਸਥਾਵਾਂ ਨੂੰ ਕਦੇ-ਕਦੇ ਮੁਫ਼ਤ ਪੌਦੇ ਵੀ ਇਸ ਵਿਭਾਗ ਵੱਲੋਂ ਦੇ ਦਿੱਤੇ ਜਾਂਦੇ ਹਨ। ਪਰ ਮੁਫ਼ਤ ਦਿੱਤੇ ਪੌਦਿਆਂ 'ਚ ਕਿੰਨੇ ਧਰਤੀ ਦਾ ਸ਼ਿੰਗਾਰ ਬਣਦੇ ਹਨ, ਇਸ ਬਾਰੇ ਕਿਸੇ ਨੂੰ ਵੀ ਕੋਈ ਫ਼ਿਕਰ ਜਾਂ ਰਿਕਾਰਡ ਰੱਖਣ ਦੀ ਜ਼ਿੰਮੇਵਾਰੀ ਦਾ ਅਹਿਸਾਸ ਨਹੀਂ ਹੁੰਦਾ। ਅਜਿਹੇ ਪੌਦਿਆਂ 'ਚੋਂ ਕੁਝ ਹਿੱਸਾ ਤਾਂ ਇਮਾਨਦਾਰੀ ਨਾਲ ਲਗਾ ਦਿੱਤੇ ਜਾਂਦੇ ਹਨ, ਪਰ ਉਨ੍ਹਾਂ ਨੂੰ ਪਾਣੀ ਵੀ ਪਵੇਗਾ, ਇਸ ਗੱਲ ਦੀ ਕਿਸੇ ਦੀ ਕੋਈ ਜ਼ਿੰਮੇਵਾਰੀ ਨਹੀਂ। ਇਕ ਵਾਰ ਲੱਗ ਗਿਆ ਪੌਦਾ ਆਪਣੀ ਕਿਸਮਤ ਨਾਲ ਵੱਡਾ ਹੋ ਗਿਆ ਤਾਂ ਹੋ ਗਿਆ ਨਹੀਂ ਤਾਂ....। ਹਰ ਰੋਜ਼ ਲੱਖਾਂ ਦੀ ਤਦਾਦ 'ਚ ਦਰਖ਼ਤਾਂ ਦੀ ਕਟਾਈ ਹੋ ਰਹੀ ਹੈ। ਪਟਿਆਲਾ ਤੋਂ ਵਾਇਆ ਲੁਧਿਆਣਾ-ਅੰਮ੍ਰਿਤਸਰ ਨੂੰ ਜਾਂਦੇ ਰਾਸ਼ਟਰੀ ਰਾਜ ਮਾਰਗ ਦੇ ਆਲੇ-ਦੁਆਲੇ



ਤੋਂ ਪੁੱਟੇ ਗਏ ਹਜ਼ਾਰਾਂ ਦਰਖ਼ਤਾਂ ਦੀ ਉਦਾਹਰਣ ਇੱਥੇ ਦਿੱਤੀ ਜਾ ਸਕਦੀ ਹੈ। ਉਸ ਦੇ ਮੁਕਾਬਲੇ ਪੌਦੇ ਲਗਾਉਣ ਦੀ ਗਿਣਤੀ ਬਹੁਤ ਹੀ ਘੱਟ ਹੈ। ਵਾਤਾਵਰਣ ਮਾਹਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਜੇਕਰ ਕੁਦਰਤ ਨੂੰ ਤਹਿਸ-ਨਹਿਸ ਕਰਨ ਦਾ ਰੁਝਾਨ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਉਹ ਦਿਨ ਬਹੁਤੇ ਦੂਰ ਨਹੀਂ ਜਦੋਂ ਕੁਦਰਤ ਸਾਨੂੰ ਤਹਿਸ-ਨਹਿਸ ਕਰ ਦੇਵੇਗੀ। ਅੱਜ ਲੋੜ ਹੈ ਵਾਤਾਵਰਣ ਪ੍ਰਤੀ ਜਾਗਰੂਕ ਹੋਣ ਦੀ। ਜੇਕਰ ਹਰ ਕੋਈ ਉਪਰੋਕਤ ਵਾਤਾਵਰਣ ਪ੍ਰੇਮੀ ਵਾਂਗ ਕੁਦਰਤ ਪ੍ਰਤੀ ਜਨੂੰਨੀ ਹੋ ਜਾਵੇ ਤਾਂ ਸਾਫ਼-ਸੁਥਰੇ ਵਾਤਾਵਰਣ ਦੇ ਟੀਚੇ ਵਾਰ-ਵਾਰ ਮਿਥਣ ਦੀ ਲੋੜ ਨਹੀਂ ਪਵੇਗੀ। ਹਰ ਬੰਦਾ ਆਪਣੀ ਜ਼ਿੰਦਗੀ 'ਚ ਇਕ ਪੌਦਾ ਲਗਾ ਕੇ ਉਸ ਨੂੰ ਦਰਖ਼ਤ ਬਣਾ ਦੇਵੇ ਅਤੇ ਇਕ ਆਦਮੀ ਨੂੰ ਇਸ ਪ੍ਰਤੀ ਸਹੀ ਮਾਅਨਿਆਂ 'ਚ ਜਾਗਰੂਕ ਕਰ ਦੇਵੇ ਤਾਂ ਕੁਦਰਤ ਨੂੰ ਸਾਡੇ ਨਾਲ ਕੋਈ ਵੀ ਰੋਸ ਨਹੀਂ ਰਹਿ ਜਾਵੇਗਾ। ਜੇਕਰ ਵਾਤਾਵਰਣ ਸਾਫ਼ ਹੋਵੇਗਾ ਤਾਂ ਅਸੀਂ ਤਰ੍ਹਾਂ-ਤਰ੍ਹਾਂ ਦੀਆਂ ਨਾਮੁਰਾਦ ਬਿਮਾਰੀਆਂ ਤੋਂ ਆਪਣੇ ਆਪ ਨੂੰ ਬਚਾ ਸਕਦੇ ਹਾਂ। ਇਸ ਦੇ ਇਲਾਵਾ ਹੋਰ ਕਿੰਨੇ ਫ਼ਾਇਦੇ ਹੋ ਜਾਣਗੇ ਉਸ ਦਾ ਕੋਈ ਹਿਸਾਬ ਨਹੀਂ। ਪਰ ਲੋੜ ਹੈ ਵਾਤਾਵਰਣ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਦੀ; ਇਸ ਪ੍ਰਤੀ ਸੁਹਿਰਦ ਯਤਨ ਕਰਨ ਦੀ। ਨਹੀਂ ਤਾਂ ਪਤਾ ਨਹੀਂ ਕਦੇ ਕੋਈ ਉਪਰੋਕਤ ਵਰਗਾ 'ਜਨੂੰਨੀ ਵਾਤਾਵਰਣ ਪ੍ਰੇਮੀ' ਤੁਹਾਨੂੰ ਗਾਲ੍ਹਾਂ ਕੱਢ ਕੇ ਤੁਹਾਡਾ ਮਿਜਾਜ਼ ਵਿਗਾੜ ਦੇਵੇ। ਕਿਹਾ ਜਾਂਦਾ ਹੈ ਕਿ ਸੱਚੀ ਗੱਲ ਸੁਣ ਕੇ ਕੰਨ ਹੀ ਪੱਕ ਜਾਂਦੇ ਹਨ।

(ਰੋਜ਼ਾਨਾ ਅਜੀਤ ੧੪-੯-੨੦੦੯ ਵਿੱਚੋਂ ਧੰਨਵਾਦ ਸਹਿਤ!)

# ਵਾਤਾਵਰਣ ਦੀ ਪ੍ਰਦੂਸ਼ਣਤਾ: ਸਮੱਸਿਆ, ਕਾਨੂੰਨ ਤੇ ਸੁਝਾਉ

-ਸੁਖਵਿੰਦਰ ਕੌਰ 'ਵਿਰਕ'

ਕੁਦਰਤ ਅਤੇ ਮਨੁੱਖ ਦਾ ਅਟੁੱਟ ਰਿਸ਼ਤਾ ਹੈ। ਜਦੋਂ ਤੋਂ ਮਨੁੱਖੀ ਸੱਭਿਅਤਾ ਹੋਂਦ ਵਿੱਚ ਆਈ ਹੈ ਉਦੋਂ ਤੋਂ ਹੀ ਮਨੁੱਖੀ ਜੀਵਨ ਨੂੰ ਸਹੀ ਅਤੇ ਸੁਚੱਜੇ ਢੰਗ ਨਾਲ ਜਿਊਣ ਲਈ ਕੁਦਰਤ ਦੇ ਸਵੱਛ ਅਤੇ ਸਾਫ਼-ਸੁੱਥਰੇ ਵਾਤਾਵਰਣ ਨੇ ਅਹਿਮ ਰੋਲ ਨਿਭਾਇਆ ਹੈ। ਦੂਜੇ ਪਾਸੇ ਮਨੁੱਖ ਜਾਤੀ ਵੀ ਇਸ ਨੂੰ ਸਾਫ਼-ਸੁੱਥਰਾ ਰੱਖਣ ਲਈ ਤਤਪਰ ਰਹੀ ਹੈ। ਸਾਫ਼ ਸਵੱਛ ਵਾਤਾਵਰਣ ਮਨੁੱਖ ਜਾਤੀ ਨੂੰ ਮੁਫ਼ਤ ਵਿੱਚ ਮਿਲਿਆ ਇਕ ਕੁਦਰਤੀ ਤੋਹਫ਼ਾ ਹੈ।

੧੯ਵੀਂ ਅਤੇ ੨੦ਵੀਂ ਸਦੀ ਦੌਰਾਨ ਭਾਰਤ ਵਿੱਚ ਵਿਆਪਕ ਸਨਅਤੀਕਰਣ ਅਤੇ ਉਦਯੋਗੀਕਰਣ ਹੋਇਆ ਹੈ। ਜਿੱਥੇ ਇਸ ਸਨਅਤੀਕਰਣ ਅਤੇ ਉਦਯੋਗੀਕਰਣ ਨੇ ਦੇਸ਼ ਨੂੰ ਸਮਾਜਿਕ ਅਤੇ ਆਰਥਿਕ ਪੱਖੋਂ ਮਜ਼ਬੂਤ ਕੀਤਾ ਹੈ ਉੱਥੇ ਇਸ ਦੇ ਉਲਟ ਅਸਰ ਵੀ ਦਿਖਾਈ ਦਿੱਤੇ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮਨੁੱਖ ਜਾਤੀ ਹੀ ਆਪਣੇ ਵਾਤਾਵਰਣ ਨੂੰ ਪ੍ਰਦੂਸ਼ਿਤ ਕਰਨ ਲਈ ਜ਼ਿੰਮੇਵਾਰ ਹੈ। ਮੁੱਖ ਤੌਰ 'ਤੇ ਵਾਤਾਵਰਣ ਦੇ ਪ੍ਰਦੂਸ਼ਣ ਨੂੰ ਅਸੀਂ ਚਾਰ ਸ਼੍ਰੇਣੀਆਂ ਵਿੱਚ ਵੰਡ ਸਕਦੇ ਹਾਂ—ਹਵਾ ਪ੍ਰਦੂਸ਼ਣ, ਜਲ ਪ੍ਰਦੂਸ਼ਣ, ਆਵਾਜ਼ੀ ਪ੍ਰਦੂਸ਼ਣ ਅਤੇ ਭੋਇੰ ਪ੍ਰਦੂਸ਼ਣ। ਇਸ ਲੇਖ ਵਿੱਚ ਇਨ੍ਹਾਂ ਵਾਤਾਵਰਣੀ ਪ੍ਰਦੂਸ਼ਣਾਂ ਦਾ ਕ੍ਰਮਵਾਰ ਜ਼ਿਕਰ ਕੀਤਾ ਜਾਵੇਗਾ।

## ੧. ਹਵਾ ਜਾਂ ਵਾਯੂ ਪ੍ਰਦੂਸ਼ਣ:

ਹਵਾ ਤੋਂ ਬਿਨਾਂ ਅਸੀਂ ਇਕ ਪਲ ਵੀ ਜਿਊਂਦੇ ਨਹੀਂ ਰਹਿ ਸਕਦੇ। ਮਨੁੱਖੀ ਜੀਵਨ ਦੇ ਸਾਹ ਲੈਣ ਲਈ ਸਾਫ਼ ਅਤੇ ਸਵੱਛ ਹਵਾ ਦੀ ਅਤਿਅੰਤ ਜ਼ਰੂਰਤ ਹੁੰਦੀ ਹੈ। ਹਵਾ ਲਗਭਗ ੭੮% ਨਾਈਟਰੋਜਨ, ੧੮% ਆਕਸੀਜਨ ਅਤੇ ੦.੦੩% ਕਾਰਬਨ ਡਾਇਆਕਸਾਈਡ ਅਤੇ ਬਹੁਤ ਘੱਟ ਮਾਤਰਾ ਵਿੱਚ ਦੂਸਰੀਆਂ ਗੈਸਾਂ ਹੁੰਦੀਆਂ ਹਨ। ਪਰ ਜਦੋਂ ਕਈ ਪ੍ਰਕਾਰ ਦੀਆਂ ਹੋਰ ਗੈਸਾਂ ਜਿਵੇਂ ਕਿ ਕਾਰਬਨ ਮੋਨੋਆਕਸਾਈਡ ਅਤੇ ਸਲਫਰ ਡਾਇਆਕਸਾਈਡ ਜਾਂ ਹੋਰ ਕਈ ਤਰ੍ਹਾਂ ਦੇ ਅਣਸੁਖਾਵੇਂ ਤੱਤ ਹਵਾ ਵਿੱਚ ਮਿਲ ਜਾਂਦੇ ਹਨ ਤਾਂ ਵਾਤਾਵਰਣ ਦਾ ਸੰਤੁਲਨ ਵਿਗੜ ਜਾਂਦਾ ਹੈ, ਜਿਸ ਦਾ ਆਮ ਜਨ-ਜੀਵਨ 'ਤੇ ਬਹੁਤ ਪ੍ਰਭਾਵ ਪੈਂਦਾ ਹੈ।

ਫੈਕਟਰੀਆਂ ਦੀਆਂ ਚਿਮਨੀਆਂ ਰਾਹੀਂ ਜਾਂਦਾ ਧੂੰਆਂ, ਮੋਟਰਕਾਰਾਂ, ਟਰੱਕਾਂ ਅਤੇ ਆਟੋ ਰਿਕਸ਼ਿਆਂ ਦੇ ਸਾਇਲੈਂਸਰਾਂ 'ਚੋਂ ਨਿਕਲਿਆ ਕਾਲਾ ਤੇ ਚਿੱਟਾ ਧੂੰਆਂ, ਕੋਇਲੇ ਨਾਲ ਚੱਲਣ ਵਾਲੀਆਂ ਮਸ਼ੀਨਾਂ, ਤੇਲ ਦੀ ਪੂਰਨ ਜਲਣ ਕ੍ਰਿਆ ਦਾ ਨਾ ਹੋਣਾ, ਸੀਵਰੇਜ ਦੀ ਘਾਟ ਕਾਰਨ ਗੰਦੀਆਂ ਨਾਲੀਆਂ ਵਿੱਚੋਂ ਕੱਢਿਆ ਕੂੜਾ ਅਤੇ ਗ਼ੰਦਗੀ ਦੇ ਢੇਰਾਂ ਵਿੱਚੋਂ ਆਉਂਦੀ ਗ਼ੰਦਗੀ ਦੀ ਬੋ ਆਦਿ ਵਿੱਚ ਸਾਰਾ ਕੁਝ ਹਵਾ ਵਿੱਚ ਪ੍ਰਦੂਸ਼ਣ ਪੈਦਾ ਕਰਨ ਲਈ ਜ਼ਿੰਮੇਵਾਰ ਹੈ। ਹਵਾ ਨੂੰ ਪ੍ਰਦੂਸ਼ਿਤ ਕਰਨ ਲਈ ਸਾਡੇ ਨਗਰਾਂ/ਮਹਾਂਨਗਰਾਂ ਵਿੱਚ ਬੇਨਿਯਮਤ ਰਿਹਾਇਸ਼ੀ ਬਸਤੀਆਂ, ਜਿਨ੍ਹਾਂ ਵਿੱਚ ਮਲ-ਮੂਤਰ ਖੜ੍ਹਾ ਹੋ ਕੇ ਆਲੇ-ਦੁਆਲੇ ਦੇ ਵਾਤਾਵਰਣ ਨੂੰ ਬੁਰੀ ਤਰ੍ਹਾਂ ਪ੍ਰਦੂਸ਼ਿਤ



ਕਰਦਾ ਹੈ, ਇਨ੍ਹਾਂ ਛੱਪੜਾਂ 'ਤੇ ਮੱਖੀਆਂ ਮੱਛਰ ਬੈਠ ਕੇ ਮਲੇਰੀਏ ਤੇ ਡਾਇਰੀਏ ਨੂੰ ਜਨਮ ਦਿੰਦੇ ਹਨ। ਭਾਰਤ ਵਿੱਚ ਲਗਭਗ ੩੧੧੯ ਟਾਊਨ ਅਤੇ ਸ਼ਹਿਰ ਹਨ ਜਿਨ੍ਹਾਂ ਵਿੱਚ ੨੧੭ ਸ਼ਹਿਰਾਂ ਵਿੱਚ ਅੱਧ-ਪਚੱਧ ਹਿੱਸੇ ਵਿੱਚ ਸੀਵਰੇਜ ਦਾ ਪ੍ਰਬੰਧ ਹੈ ਅਤੇ ਸਿਰਫ਼ ੯ ਸ਼ਹਿਰਾਂ ਕੋਲ ਹੀ ਪੂਰੀ ਦੀ ਪੂਰੀ ਸੀਵਰੇਜ ਦਾ ਪ੍ਰਬੰਧ ਹੈ।

ਹਵਾ ਵਿੱਚ ਵਧ ਰਹੀ ਪ੍ਰਦੂਸ਼ਿਤ ਤੱਤਾਂ ਦੀ ਮਾਤਰਾ ਮਨੁੱਖੀ ਜੀਵਨ ਅਤੇ ਬਨਸਪਤੀ 'ਤੇ ਬਹੁਤ ਬੁਰਾ ਪ੍ਰਭਾਵ ਪਾਉਂਦੀ ਹੈ। ਹਵਾ-ਪ੍ਰਦੂਸ਼ਣ ਕਰਕੇ ਹੀ ਮਨੁੱਖ ਕਈ ਤਰ੍ਹਾਂ ਦੀਆਂ ਭਿਆਨਕ ਅਤੇ ਜਾਨ-ਲੇਵਾ ਬਿਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਕੋਇਲੇ, ਡੀਜ਼ਲ, ਪੈਟਰੋਲ ਨਾਲ ਚੱਲਣ ਵਾਲੀਆਂ ਗੱਡੀਆਂ, ਤਾਪ ਬਿਜਲੀ ਘਰਾਂ, ਤੇਲ ਸੋਧਕ ਕਾਰਖ਼ਾਨਿਆਂ, ਘਰਾਂ ਵਿੱਚ ਕੋਇਲਾ ਬਾਲਣ ਤੋਂ ਬਹੁਤ ਅਧਿਕ ਮਾਤਰਾ ਵਿੱਚ ਸਲਫਰ-ਡਾਇਆਕਸਾਈਡ ਦੁਆਰਾ ਹਵਾ ਪ੍ਰਦੂਸ਼ਿਤ ਹੁੰਦੀ ਹੈ। ਇਹ ਗੈਸ ਹਵਾ ਵਿੱਚ ਮਿਲ ਕੇ ਸੂਰਜ ਦੀ ਰੋਸ਼ਨੀ ਅਤੇ ਨਮੀ ਦੇ ਅਸਰ ਹੇਠ ਗੰਧਕ ਤੇ ਤੇਜ਼ਾਬ ਜਾਂ ਹੋਰ ਅਨੇਕ ਤੀਖਣ ਪਦਾਰਥਾਂ ਵਿੱਚ ਮਿਲ ਕੇ ਮੁੜ ਧਰਤੀ ਵੱਲ ਆ ਜਾਂਦੀ ਹੈ। ਅਜਿਹੀ ਪ੍ਰਦੂਸ਼ਿਤ ਹਵਾ ਤੋਂ ਹੀ ਸਾਡੀ ਸਾਹ-ਪ੍ਰਣਾਲੀ, ਅੱਖਾਂ, ਨੱਕ, ਗਲ, ਫੇਫੜਿਆਂ ਵਿੱਚ ਸਾੜ ਮੱਚਦਾ ਹੈ।

## ੨. ਜਲ ਪ੍ਰਦੂਸ਼ਣ:

ਇਕ ਤੰਦਰੁਸਤ ਮਨੁੱਖੀ ਜੀਵਨ ਜਿਊਣ ਲਈ ਸਾਫ਼ ਤੇ ਸਵੱਛ ਪਾਣੀ ਦੀ ਓਨੀ ਹੀ ਜ਼ਰੂਰਤ ਹੈ ਜਿੰਨੀ ਸਾਫ਼ ਸਵੱਛ ਹਵਾ ਦੀ। ਧਰਤੀ ਦਾ ੭੦ ਫ਼ੀ ਸਦੀ ਭਾਗ ਪਾਣੀ ਅਤੇ ੩੦ ਫ਼ੀਸਦੀ ਹਿੱਸਾ ਜ਼ਮੀਨ ਹੈ। ਪਾਣੀ ਦੀ ਮਿਕਦਾਰ ਜ਼ਿਆਦਾ ਹੋਣ ਕਰਕੇ ਇਸ ਦੇ ਪ੍ਰਦੂਸ਼ਣ ਦੀ ਮਿਕਦਾਰ ਵੀ ਘੱਟ ਨਹੀਂ। ਪਾਣੀ ਨੂੰ ਪ੍ਰਦੂਸ਼ਿਤ ਕਰਨ ਲਈ ਸਾਡੀਆਂ ਫੈਕਟਰੀਆਂ ਤੇ ਕਾਰਖ਼ਾਨੇ ਸਭ ਤੋਂ ਵੱਧ ਜ਼ਿੰਮੇਵਾਰ ਹਨ। ਕਾਰਖ਼ਾਨਿਆਂ ਦੁਆਰਾ ਬਾਹਰ ਵਾਧੂ ਕਚਰੇ ਤੇ ਤਰਲ ਪਦਾਰਥਾਂ ਨੂੰ ਨਾਲਿਆਂ ਰਾਹੀਂ ਨਾਲ ਲੱਗਦੀਆਂ ਨਹਿਰਾਂ, ਝੀਲਾਂ ਜਾਂ ਤਲਾਬਾਂ ਨਾਲ ਜੋੜਨ ਨਾਲ ਪਾਣੀ ਪ੍ਰਦੂਸ਼ਿਤ ਹੋਣ ਦੇ ਨਾਲ-ਨਾਲ ਜ਼ਹਿਰੀਲਾ ਵੀ ਹੁੰਦਾ ਹੈ ਕਿਉਂਕਿ ਇਹ ਪਾਣੀ ਤੇਜ਼ਾਬਾਂ ਅਤੇ ਗੈਸਾਂ ਦਾ ਮਿਸ਼ਰਣ ਬਣ ਜਾਂਦਾ ਹੈ।

ਵੱਧ ਤੋਂ ਵੱਧ ਉਪਜ ਪੈਦਾ ਕਰਨ ਵਾਲੀਆਂ ਕੀਟਾਣੂ-ਨਾਸ਼ਕ ਤੇ ਨਦੀਨ-ਨਾਸ਼ਕ ਦਵਾਈਆਂ, ਡੀ.ਡੀ.ਟੀ., ਬੀ.ਐਸ.ਸੀ. ਆਦਿ ਦੀ ਜ਼ਿਆਦਾ ਵਰਤੋਂ ਅਣਉਚਿੱਤ ਅਤੇ ਹਾਨੀਕਾਰਕ ਹੈ। ਜ਼ਿਆਦਾ ਬਾਰਸ਼ ਹੋਣ ਨਾਲ ਇਹ ਸਾਰੇ ਪਦਾਰਥ ਧਰਤੀ ਦੀ ਹੇਠਲੀ ਸਤਹ ਵਿੱਚ ਚਲੇ ਜਾਂਦੇ ਹਨ। ਹੌਲੀ-ਹੌਲੀ ਇਹ ਪਾਣੀ ਰਿਸ ਕੇ ਧਰਤੀ ਦੇ ਹੇਠਲੇ ਪਾਣੀ ਨਾਲ ਰਲ ਜਾਂਦਾ ਹੈ ਅਤੇ ਧਰਤੀ ਹੇਠਲਾ ਪਾਣੀ ਦੂਸ਼ਿਤ ਹੋ ਜਾਂਦਾ ਹੈ। ਬਾਰਸ਼ ਦੇ ਮੌਸਮ ਵਿੱਚ ਘਰਾਂ ਦਾ ਕੂੜਾ-ਕਰਕਟ ਅਤੇ ਸੀਵਰੇਜ ਦੀ ਘਾਟ ਹੋਣ ਕਰਕੇ ਨਗਰ ਪਾਲਿਕਾਵਾਂ ਦੇ ਬੇਨਿਯਮਤ ਕੂੜੇ ਅਤੇ ਗੰਦ ਦੇ ਢੇਰ ਪਾਣੀ ਵਿੱਚ ਰੁੜ੍ਹ ਜਾਂਦੇ ਹਨ। ਸਾਬਣ, ਸੋਡਾ ਅਤੇ ਨਵੇਂ ਕਿਸਮ ਦੇ ਕੱਪੜੇ ਧੋਣ ਵਾਲੇ ਸਰਫ਼ ਦਾ ਜ਼ਿਆਦਾ ਮਾਤਰਾ ਵਿੱਚ ਪ੍ਰਯੋਗ ਕਰਨ ਨਾਲ ਵੀ ਪਾਣੀ ਪ੍ਰਦੂਸ਼ਿਤ ਹੁੰਦਾ ਹੈ। ਨਦੀਆਂ, ਦਰਿਆਵਾਂ, ਨਹਿਰਾਂ ਦੇ ਕੰਢਿਆਂ ਤੇ ਕੱਪੜੇ ਧੋਣ

ਨਾਲ ਤਾਂ ਪਾਣੀ ਬਹੁਤ ਅਧਿਕ ਮਾਤਰਾ ਵਿੱਚ ਪ੍ਰਦੂਸ਼ਿਤ ਹੁੰਦਾ ਹੈ।

### ੩. ਅਵਾਜ਼ੀ ਪ੍ਰਦੂਸ਼ਣ:

ਵਾਤਾਵਰਣ ਨੂੰ ਪ੍ਰਦੂਸ਼ਿਤ ਕਰਨ ਦੇ ਇਕ ਹੋਰ ਸਮੇਂ ਨੂੰ ਅਸੀਂ ਅਵਾਜ਼ੀ ਪ੍ਰਦੂਸ਼ਣ ਦਾ ਨਾਮ ਦੇ ਸਕਦੇ ਹਾਂ। ਕਾਰਖ਼ਾਨਿਆਂ ਤੋਂ ਪੈਦਾ ਹੁੰਦੀ ਅਣਚਾਹੀ ਅਵਾਜ਼, ਹਵਾਈ ਜਹਾਜ਼ਾਂ ਦੀ ਉਡਾਣ ਦਾ ਸ਼ੋਰ ਅਤੇ ਆਵਾਜਾਈ ਦੇ ਸਾਧਨਾਂ ਦਾ ਰੌਲਾ-ਰੱਪਾ ਘਰਾਂ, ਦਫ਼ਤਰਾਂ ਤੇ ਫੈਕਟਰੀਆਂ ਵਿੱਚ ਵਰਤੀਆਂ ਜਾਣ ਵਾਲੀਆਂ ਮਸ਼ੀਨਾਂ ਆਦਿ ਇਸ ਸਭ ਕੁਝ ਨੇ ਸਾਡੇ ਵਾਤਾਵਰਣ ਨੂੰ ਸ਼ੋਰ-ਸ਼ਰਾਬੇ ਨਾਲ ਪ੍ਰਦੂਸ਼ਿਤ ਕਰ ਦਿੱਤਾ ਹੈ। ਇਹ ਜ਼ਰੂਰੀ ਨਹੀਂ ਹੁੰਦਾ ਕਿ ਉੱਚੀ ਅਵਾਜ਼ ਹੀ ਪ੍ਰੇਸ਼ਾਨੀ ਪੈਦਾ ਕਰਦੀ ਹੈ, ਕਈ ਵਾਰ ਟੂਟੀ ਵਿੱਚੋਂ ਨਿਕਲ ਰਿਹਾ ਤੁਪਕਾ ਪਾਣੀ, ਟਾਈਮਪੀਸ ਦੀ ਟਿਕ-ਟਿਕ ਦੀ ਆਵਾਜ਼ ਇਕ ਅਣਚਾਹੀ ਜ਼ੋਰਦਾਰ ਅਵਾਜ਼ ਨਾਲੋਂ ਵੀ ਜ਼ਿਆਦਾ ਪ੍ਰੇਸ਼ਾਨ ਕਰਦੀ ਹੈ।

ਸਾਡੇ ਦੇਸ਼-ਵਾਸੀ ਮੁੱਢ ਤੋਂ ਹੀ ਧਾਰਮਿਕ ਸੰਸਕਾਰਾਂ ਤੇ ਪੂਜਾ-ਪਾਠ ਵਿੱਚ ਵਿਸ਼ਵਾਸ ਰੱਖਣ ਵਾਲੇ ਹਨ। ਹਰ ਖੁਸ਼ੀ ਤੇ ਗ਼ਮੀ ਦੇ ਮੌਕੇ 'ਤੇ ਆਪਣੀਆਂ ਭਾਵਨਾਵਾਂ ਉੱਚੀ ਬੋਲ ਕੇ ਉਜਾਗਰ ਕਰਦੇ ਹਨ। ਵਿਆਹ ਜਾਂ ਜਨਮ-ਦਿਨ ਵਰਗੇ ਮੌਕਿਆਂ 'ਤੇ ਬਹੁਤ ਸ਼ੋਰ-ਸ਼ਰਾਬਾ ਅਤੇ ਉੱਚੀ ਅਵਾਜ਼ ਵਿੱਚ ਲਾਊਡ-ਸਪੀਕਰ ਅਤੇ ਆਰਕੈਸਟਰਾ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਆਲੇ-ਦੁਆਲੇ ਦੇ ਵਾਤਾਵਰਣ ਨੂੰ ਖ਼ਰਾਬ ਕੀਤਾ ਜਾਂਦਾ ਹੈ। ਹੋ ਸਕਦਾ ਹੈ, ਵਿਆਹ ਜਾਂ ਜਨਮ ਦਿਨ ਦੇ ਮੌਕੇ ਆਏ ਲੋਕਾਂ ਲਈ ਇਹ ਰੌਲਾ, ਸ਼ੋਰ-ਸ਼ਰਾਬਾ, ਲਾਊਡ-ਸਪੀਕਰ ਤੇ ਆਰਕੈਸਟਰਾ ਵਗੈਰਾ ਅਨੰਦਮਈ ਸਾਬਤ ਹੁੰਦਾ ਹੋਵੇ ਪਰ ਉਸ ਮੁਹੱਲੇ ਵਿੱਚ ਰਹਿੰਦੇ ਦੂਜੇ ਲੋਕਾਂ ਲਈ ਤਾਂ ਇਹ ਅਣਚਾਹੀ ਅਵਾਜ਼ ਪ੍ਰੇਸ਼ਾਨੀ ਤੋਂ ਘੱਟ ਨਹੀਂ ਹੋਵੇਗੀ।

ਸਾਡੀਆਂ ਧਾਰਮਿਕ ਸੰਸਥਾਵਾਂ, ਮੰਦਰਾਂ, ਗੁਰਦਵਾਰਿਆਂ ਤੇ ਮਸਜਿਦਾਂ ਵਿੱਚ ਸਵੇਰੇ ਸ਼ਾਮ ਉੱਚੀ ਅਵਾਜ਼ ਵਿੱਚ ਲਾਊਡ-ਸਪੀਕਰਾਂ ਰਾਹੀਂ ਭਜਨ, ਪਾਠ, ਸ਼ਬਦ ਤੇ ਕੀਰਤਨ ਕੀਤਾ ਜਾਂਦਾ ਹੈ, ਜਿਸ ਨਾਲ ਉਸ ਮੁਹੱਲੇ ਵਿੱਚ ਰਹਿੰਦੇ ਲੋਕਾਂ ਦੇ ਕੰਮ-ਕਾਰ ਅਤੇ ਬੱਚਿਆਂ ਦੀ ਪੜ੍ਹਾਈ ਵਿੱਚ ਵਿਘਨ ਤੋਂ ਇਲਾਵਾ ਮਾਨਸਿਕ ਸ਼ਾਂਤੀ ਭੰਗ ਹੁੰਦੀ ਹੈ। ਅਲੱਗ-ਅਲੱਗ ਦਿਸ਼ਾਵਾਂ ਤੋਂ ਆ ਰਹੀਆਂ ਸਪੀਕਰਾਂ ਦੀਆਂ ਅਵਾਜ਼ਾਂ ਵਿੱਚੋਂ ਕੁਝ ਵੀ ਸਾਫ਼ ਸੁਣਾਈ ਨਹੀਂ ਦਿੰਦਾ ਅਤੇ ਘਰ ਵਿੱਚ ਹਰ ਜੀਅ ਨੂੰ ਮਜ਼ਬੂਰਨ ਉੱਚੀ ਬੋਲਣਾ ਪੈਂਦਾ ਹੈ। ਇਸ ਤਰ੍ਹਾਂ ਨਾਲ ਇਕ ਕੰਨ ਦੀ ਦੂਜੀ ਕੰਨ ਤਾਈਂ ਘੱਟ ਅਵਾਜ਼ ਸੁਣਨ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ, ਸ਼ਾਇਦ ਇਸੇ ਸ਼ੋਰ-ਸ਼ਰਾਬੇ ਕਾਰਨ ਸਾਡੇ ਦੇਸ਼ ਦੇ ਬਹੁਤੇ ਲੋਕ ਬੋਲੇਪਨ ਜਾਂ ਸੁਣਨ ਸੰਬੰਧੀ ਬਿਮਾਰੀਆਂ ਦੇ ਸ਼ਿਕਾਰ ਬਣ ਗਏ ਹਨ। ਸ਼ੋਰ ਮਨੁੱਖੀ ਸੁਭਾਅ 'ਚ ਖਿਝ ਤੇ ਚਿੜਚਿੜਾਪਣ ਪੈਦਾ ਕਰਦਾ ਹੈ। ਕੰਨ ਪਾੜਵਾਂ ਸ਼ੋਰ ਬਹੁਤ ਹੀ ਗੰਭੀਰ ਅਤੇ ਨੁਕਸਾਨਦੇਹ ਦਿਮਾਗ਼ੀ ਪ੍ਰਭਾਵਾਂ ਨੂੰ ਜਨਮ ਦਿੰਦਾ ਹੈ।

### ੪. ਭੂਮੀ ਪ੍ਰਦੂਸ਼ਣ:

ਪ੍ਰਿਥਵੀ ਦੇ ਧਰਾਤਲ ਦਾ ੧/੪ ਹਿੱਸਾ ਜ਼ਮੀਨ ਹੈ। ਇਸ ਦਾ ਅੱਧਾ ਹਿੱਸਾ ਤਾਂ ਮਾਰੂਥਲ ਅਤੇ ਪਹਾੜਾਂ ਕਾਰਨ ਮਨੁੱਖ ਦੇ ਰਹਿਣ ਅਤੇ ਖੇਤੀ ਦੇ ਯੋਗ ਨਹੀਂ ਹੈ। ਇਸ ਲਈ ਪ੍ਰਿਥਵੀ ਅਤੇ ਵਰਤੋਂ ਵਿੱਚ ਆਉਣ ਯੋਗ ਭੂਮੀ ਸੀਮਿਤ ਹੈ। ਮਨੁੱਖ



ਆਪਣੇ ਸਿੱਧੇ ਜਾਂ ਅਸਿੱਧੇ ਤਰੀਕਿਆਂ ਰਾਹੀਂ ਮਿੱਟੀ ਨੂੰ ਦੂਸ਼ਿਤ ਕਰਦਾ ਹੈ; ਜਿਵੇਂ ਘਰਾਂ, ਹੋਟਲਾਂ ਵਿੱਚੋਂ ਬਚਦੀ ਗਿੱਲੀ ਜੂਠ ਅਤੇ ਵਾਧੂ ਪਦਾਰਥ, ਕਾਰਖ਼ਾਨਿਆਂ ਦਾ ਵਾਧੂ ਬਚਦਾ ਕਚਰਾ ਅਤੇ ਤਰਲ ਪਦਾਰਥ, ਖੇਤੀਬਾੜੀ ਦੇ ਵਿਅਰਥ ਪਦਾਰਥ, ਸਬਜ਼ੀ ਮੰਡੀ ਦੇ ਗਲੇ ਸੜੇ ਫ਼ਲ ਅਤੇ ਸਬਜ਼ੀਆਂ ਬੱਸ ਅੱਡਿਆਂ ਅਤੇ ਹੋਰ ਜਨ-ਸੰਸਥਾਵਾਂ ਤੇ ਮਨੁੱਖੀ ਮਲ-ਮੂਤਰ, ਕਾਰਖ਼ਾਨਿਆਂ ਦੀਆਂ ਭੱਠੀਆਂ ਵਿੱਚ ਅਣਬਲੇ ਪਦਾਰਥਾਂ ਦਾ ਇਕ ਬਰੀਕ ਚੂਰਾ ਜਿਹਾ ਪਾਊਡਰ ਆਦਿ ਨਾਲ। ਇਸ ਸਾਰੇ ਕੁਝ ਨਾਲ ਪ੍ਰਦੂਸ਼ਣ ਹੀ ਨਹੀਂ ਫੈਲਦਾ ਸਗੋਂ ਇਹ ਸਾਰੇ ਵਿਅਰਥ ਪਦਾਰਥ ਧਰਤੀ ਵਿੱਚ ਰਲ ਕੇ ਜ਼ਮੀਨ ਦੀ ਕੁਦਰਤੀ ਸੰਰਚਨਾ ਨੂੰ ਨਸ਼ਟ ਕਰਦੇ ਹਨ। ਜ਼ਮੀਨ ਵਿੱਚ ਨਾਈਟਰੋਜਨ ਦਾ ਸਥਿਰੀਕਰਣ ਖ਼ਤਮ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਆਪਣੇ ਘਰੇਲੂ ਖੇਤੀਬਾੜੀ ਜਾਂ ਉਦਯੋਗਿਕ ਧੰਦਿਆਂ ਰਾਹੀਂ ਮਿੱਟੀ ਨੂੰ ਬੜੇ ਬੁਰੇ ਤਰੀਕੇ ਨਾਲ ਪ੍ਰਦੂਸ਼ਿਤ ਕਰ ਰਿਹਾ ਹੈ।

ਪ੍ਰਦੂਸ਼ਿਤ ਵਾਤਾਵਰਣ ਦੀ ਗੰਭੀਰਤਾ ਨੂੰ ਦੇਖਦੇ ਹੋਏ ਭਾਰਤ ਸਰਕਾਰ ਨੇ ਇਸ 'ਤੇ ਕੰਟਰੋਲ ਕਰਨ ਲਈ ਸਮੇਂ-ਸਮੇਂ 'ਤੇ ਕਈ ਕਾਨੂੰਨ ਪਾਸ ਕੀਤੇ ਹਨ; ਜਿਵੇਂ ਜੰਗਲੀ ਜੀਵਨ ਸੁਰੱਖਿਆ ਐਕਟ ੧੯੭੨, ਭਾਰਤੀ ਜੰਗਲ ਕਾਨੂੰਨ ੧੯੭੨, ਜੰਗਲ ਹਿਫ਼ਾਜ਼ਤੀ ਕਾਨੂੰਨ ੧੯੮੦, ਪਾਣੀ ਪ੍ਰਦੂਸ਼ਣ ਰੋਕੂ ਅਤੇ ਕੰਟਰੋਲ ਕਾਨੂੰਨ ੧੯੭੪, ਹਵਾ ਪ੍ਰਦੂਸ਼ਣ ਰੋਕੂ ਅਤੇ ਕੰਟਰੋਲ ਕਾਨੂੰਨ ੧੯੮੧ ਅਤੇ ਵਾਤਾਵਰਣ ਸੁਰੱਖਿਆ ਕਾਨੂੰਨ ੧੯੮੬ ਆਦਿ।

ਸਾਡੇ ਸੰਵਿਧਾਨ ਨੇ ਵੀ ੪੨ਵੀਂ ਸੋਧ ਰਾਹੀਂ ਅਨੁਛੇਦ ੪੮-ਏ ਦਰਜ ਕਰਕੇ ਵਾਤਾਵਰਣ ਦੀ ਸੁਰੱਖਿਆ ਦਾ ਵਿਸ਼ੇਸ਼ ਜ਼ਿਕਰ ਕੀਤਾ ਹੈ, ਜਿਸ ਅਨੁਸਾਰ ਰਾਜ ਵਾਤਾਵਰਣ ਨੂੰ ਸੁਰੱਖਿਅਤ ਅਤੇ ਸੁਧਾਰਨ ਦਾ ਯਤਨ ਕਰੇਗਾ। ਇਸ ਦੇ ਨਾਲ ਹੀ ਨਾਗਰਿਕਾਂ ਨੂੰ ਅਨੁਛੇਦ ੫੧-ਏ ਵਿੱਚ ਕੁਝ ਮੌਲਿਕ ਕਰਤੱਵ ਸੌਂਪੇ ਗਏ ਹਨ ਜਿਸ ਅਨੁਸਾਰ ਹਰ ਨਾਗਰਿਕ ਦਾ ਇਹ ਕਰਤੱਵ ਹੈ ਕਿ ਉਹ ਕੁਦਰਤ ਦੇ ਵਾਤਾਵਰਣ ਨੂੰ ਸੁਰੱਖਿਅਤ ਅਤੇ ਸੁਧਾਰ ਕੇ ਰੱਖੇ।

ਭਾਰਤੀ ਦੰਡ ਕੋਡ ਵੀ ਵਾਤਾਵਰਣ ਪ੍ਰਦੂਸ਼ਿਤ ਕਰਨ ਨੂੰ ਇਕ ਜ਼ੁਰਮ ਕਰਾਰ ਦਿੰਦਾ ਹੈ। ਭਾਰਤ ਸਰਕਾਰ ਨੇ ਸੰਨ ੧੯੭੨ ਵਿੱਚ ਰਾਸ਼ਟਰੀ ਵਾਤਾਵਰਣ ਯੋਜਨਾ ਅਤੇ ਤਾਲਮੇਲ ਕਮੇਟੀ ਸਰਕਾਰ ਦੇ ਸਲਾਹਕਾਰੀ ਅਦਾਰੇ ਦੇ ਰੂਪ ਵਿੱਚ ਸਥਾਪਿਤ ਕੀਤੀ, ਜਿਸ ਦਾ ਮੁੱਖ ਮੰਤਵ ਵਾਤਾਵਰਣ ਸੰਬੰਧੀ ਮੁੱਖ ਸਮੱਸਿਆਵਾਂ ਨੂੰ ਸੁਧਾਰਨ ਲਈ ਸੁਝਾਉ ਦੇਣਾ ਹੈ। ਸੰਨ ੧੯੫੦ ਵਿੱਚ ਕੇਂਦਰ ਸਰਕਾਰ ਨੇ ਤਿਵਾੜੀ ਕਮੇਟੀ ਨਿਯੁਕਤ ਕੀਤੀ ਜਿਸ ਨੇ ਵਾਤਾਵਰਣ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਵਾਤਾਵਰਣ ਵਿਭਾਗ ਕਾਇਮ ਕਰਨ ਦਾ ਸੁਝਾਉ ਦਿੱਤਾ। ਇਸ ਸੁਝਾਉ ਦੇ ਆਧਾਰ 'ਤੇ ਹੀ ੧ ਨਵੰਬਰ ੧੯੮੦ ਨੂੰ ਪ੍ਰਧਾਨ-ਮੰਤਰੀ ਦੀ ਅਗਵਾਈ ਹੇਠ ਵਾਤਾਵਰਣ ਵਿਭਾਗ ਕਾਇਮ ਕੀਤੇ ਗਏ।

ਸੰਯੁਕਤ ਰਾਸ਼ਟਰ ਵੀ ਇਸ ਸਰਵਵਿਆਪੀ ਸਮੱਸਿਆ ਨੂੰ ਖ਼ਤਮ ਕਰਨ ਲਈ ਕਾਫ਼ੀ ਜਾਗਰੂਕ ਹੈ। ਜੂਨ ੧੯੭੨ ਵਿੱਚ ਸਟੋਕਹੋਮ ਵਿੱਚ ਸੰਯੁਕਤ ਰਾਸ਼ਟਰ ਦੀ ਇਕ ਕਾਨਫ਼ਰੰਸ ਹੋਈ, ਇਸ ਕਾਨਫ਼ਰੰਸ ਵਿੱਚ ਵਾਤਾਵਰਣ ਵਿੱਚ ਵਧ ਰਹੀ

ਲਗਾਤਾਰ ਪ੍ਰਦੂਸ਼ਣਤਾ ਨੂੰ ਘਟਾਉਣ ਲਈ ਸਿਧਾਂਤ ਅਤੇ ਨਿਯਮ ਬਣਾਏ ਗਏ। ਇਸ ਤੋਂ ਪਿੱਛੋਂ ੧੫ ਦਸੰਬਰ ੧੯੭੨ ਵਿੱਚ ਜਨਰਲ ਅਸੈਂਬਲੀ ਨੇ ਰਾਜਾਂ ਦੇ ਮਿਲਵਰਤਣ ਨਾਲ, ਵਾਤਾਵਰਣ ਦੇ ਖੇਤਰ ਵਿੱਚ ਇਕ ਮਤਾ ਪਾਸ ਕੀਤਾ। ਇਸ ਤੋਂ ਇਲਾਵਾ ਸੰਯੁਕਤ ਰਾਸ਼ਟਰ ਵੱਲੋਂ ਸਮੇਂ-ਸਮੇਂ 'ਤੇ ਵਾਤਾਵਰਣ ਵਿੱਚ ਵਧ ਰਹੀ ਪ੍ਰਦੂਸ਼ਣਤਾ ਨੂੰ ਘਟਾਉਣ ਲਈ ਕੋਸ਼ਿਸ਼ਾਂ ਜਾਰੀ ਹਨ। ਪਿੱਛੇ ਹੀ ਸਾਰੇ ਮੁਲਕਾਂ ਦੇ ਰਾਸ਼ਟਰਪਤੀਆਂ, ਪ੍ਰਧਾਨ-ਮੰਤਰੀਆਂ ਜਾਂ ਉਨ੍ਹਾਂ ਦੇ ਨੁਮਾਇੰਦਿਆਂ ਦਾ ਇਕ ਇਕੱਠ 'ਧਰਤੀ ਸੰਮੇਲਨ' ਦੇ ਰੂਪ ਵਿੱਚ ਹੋਇਆ, ਜਿਸ ਵਿੱਚ ਮੁੱਖ ਮੁੱਦਾ ਧਰਤੀ ਨੂੰ ਪ੍ਰਦੂਸ਼ਣ ਤੋਂ ਬਚਾਉਣਾ ਸੀ। ਵਾਤਾਵਰਣ ਦੀ ਮਹੱਤਤਾ ਨੂੰ ਵਧਾਉਣ ਲਈ ੫ ਜੂਨ ਦਾ ਦਿਨ ਹਰ ਸਾਲ 'ਸੰਸਾਰ ਵਾਤਾਵਰਣ' ਦਿਵਸ ਵਜੋਂ ਮਨਾਇਆ ਜਾਂਦਾ ਹੈ।

ਵਾਤਾਵਰਣ ਦੀ ਮਹੱਤਤਾ ਜਾਂ ਸੁਰੱਖਿਆ ਸਿਰਫ਼ ਕਾਨੂੰਨ ਪਾਸ ਕਰਨ ਜਾਂ ਕਮੇਟੀਆਂ ਸਥਾਪਿਤ ਕਰਨ ਨਾਲ ਹੀ ਨਹੀਂ ਹੋ ਜਾਂਦੀ, ਲੋੜ ਹੁੰਦੀ ਹੈ ਇਨ੍ਹਾਂ ਕਾਨੂੰਨਾਂ, ਨਿਯਮਾਂ ਅਤੇ ਸੁਝਾਵਾਂ ਨੂੰ ਸਖ਼ਤੀ ਨਾਲ ਲਾਗੂ ਕਰਨ ਦੀ। ਸਭ ਤੋਂ ਵੱਡੀ ਘਾਟ ਤਾਂ ਸਾਡੇ ਦੇਸ਼ ਵਿੱਚ ਟਾਊਨ ਸਕੀਮ ਦੀ ਹੈ। ਸ਼ਹਿਰ ਤੇ ਕਸਬੇ ਕਿਸੇ ਵਿਉਂਤਬੰਦੀ ਨਾਲ ਬਣਾਉਣੇ ਚਾਹੀਦੇ ਹਨ। ਰਿਹਾਇਸ਼ੀ ਇਲਾਕਿਆਂ ਤੋਂ ਦੂਰ ਕਾਰਖ਼ਾਨਿਆਂ ਲਈ ਵਿਸ਼ੇਸ਼ ਥਾਂ ਨਿਰਧਾਰਤ ਕਰਨੀ ਚਾਹੀਦੀ ਹੈ। ਨਵੇਂ ਉਦਯੋਗ ਲਗਾਉਣ ਲਈ ਲਾਇਸੈਂਸ ਉਨ੍ਹਾਂ ਵਿਅਕਤੀਆਂ ਨੂੰ ਹੀ ਦੇਣੇ ਚਾਹੀਦੇ ਹਨ ਜਿਹੜੇ ਪ੍ਰਦੂਸ਼ਣ ਵਿਰੋਧੀ ਤਕਨੀਕ ਦੀਆਂ ਸ਼ਰਤਾਂ ਨੂੰ ਮਨਜ਼ੂਰ ਕਰਦੇ ਹੋਣ। ਸਰਕਾਰ ਨੂੰ ਵੱਡੀ ਪੱਧਰ 'ਤੇ ਪੇਂਡੂ ਅਤੇ ਸ਼ਹਿਰੀ ਇਲਾਕਿਆਂ ਵਿੱਚ ਇਸ ਸਮੱਸਿਆ ਸੰਬੰਧੀ ਸਿੱਖਿਆ ਦੇਣ ਲਈ ਸਵੈ-ਸੇਵੀ ਜਥੇਬੰਦੀਆਂ ਕਾਇਮ ਕਰਨੀਆਂ ਚਾਹੀਦੀਆਂ ਹਨ ਜਿਹੜੀਆਂ ਲੋਕਾਂ ਨੂੰ ਵਾਤਾਵਰਣ ਪ੍ਰਦੂਸ਼ਣ ਦੇ ਸੁਧਾਰ ਅਤੇ ਵਾਤਾਵਰਣ ਦੀ ਸੁਰੱਖਿਆ ਸੰਬੰਧੀ ਸਿੱਖਿਅਕ ਅਤੇ ਜਾਗਰੂਕ ਕਰਨ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਵਾਤਾਵਰਣ ਬਾਰੇ ਵਿਸ਼ੇਸ਼ ਤੌਰ 'ਤੇ ਪੜ੍ਹਾਉਣਾ ਚਾਹੀਦਾ ਹੈ।

ਸਾਡੀ ਆਰਥਿਕਤਾ ਨੂੰ ਉੱਪਰ ਲਿਜਾਣ ਲਈ ਲੱਗੀ ਅੰਧਾ-ਧੁੰਦ ਦੌੜ ਉਦਯੋਗੀਕਰਣ ਵੱਲ ਬਹੁਤ ਵਧ ਗਈ ਹੈ ਪਰ ਦੂਜੇ ਪਾਸੇ ਅਸੀਂ ਪ੍ਰਦੂਸ਼ਣ ਨੂੰ ਕੰਟਰੋਲ ਵਿੱਚ ਕਰਨ ਲਈ ਬੇਧਿਆਨੇ ਹਾਂ ਜਿਹੜਾ ਕਿ ਸਾਨੂੰ ਸੰਕਟ ਵੱਲ ਲਿਜਾ ਰਿਹਾ ਹੈ। ਉਹ ਦਿਨ ਵੀ ਦੂਰ ਨਹੀਂ ਲੱਗਦੇ ਜਦੋਂ ਮਨੁੱਖ ਗ਼ੰਦਗੀ ਹੀ ਵੇਖੇਗਾ, ਗ਼ੰਦਗੀ ਹੀ ਖਾਏਗਾ ਤੇ ਗ਼ੰਦਗੀ ਵਿੱਚ ਹੀ ਰਹੇਗਾ। ਇਹੋ ਜਿਹੀ ਮਨੁੱਖੀ ਜ਼ਿੰਦਗੀ ਇਕ ਨਰਕ ਭਰੀ ਜ਼ਿੰਦਗੀ ਨਾਲੋਂ ਘੱਟ ਨਹੀਂ ਹੋਵੇਗੀ। ਵਾਤਾਵਰਣ ਦੇ ਪ੍ਰਦੂਸ਼ਿਤ ਹੋਣ ਨਾਲ ਚਮੜੀ ਦੀ ਐਲਰਜੀ, ਟਾਈਫਾਈਡ, ਪੀਲੀਆ, ਡਾਇਰੀਆ, ਟੀ.ਬੀ. ਕੈਂਸਰ ਵਰਗੀਆਂ ਨਾਮੁਰਾਦ ਬਿਮਾਰੀਆਂ ਉਪਜਦੀਆਂ ਹਨ।

ਮੈਂ ਇਸ ਗੱਲ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਭਾਰਤ ਇਕ ਵਿਕਾਸਸ਼ੀਲ ਦੇਸ਼ ਹੈ। ਉਦਯੋਗੀਕਰਨ ਤੋਂ ਬਿਨਾਂ ਸਾਡੀ ਆਰਥਿਕ ਤਰੱਕੀ ਅਸੰਭਵ ਹੈ, ਪਰ ਤਕਨਾਲੋਜੀ ਵਰਤਣ ਲਈ ਸਾਨੂੰ ਵਾਤਾਵਰਣ ਦਾ ਸੰਤੁਲਨ ਕਾਇਮ ਰੱਖਣਾ ਬਹੁਤ ਜ਼ਰੂਰੀ ਹੈ, ਜਿਸ ਨਾਲ ਲੋਕਾਂ ਦੇ ਜੀਵਨ ਦੀ ਵਿਸ਼ੇਸ਼ਤਾ ਨੂੰ ਯਕੀਨੀ ਬਣਾਇਆ ਜਾ ਸਕੇ।

(ਚੜ੍ਹਦੀ ਕਲਾ ੧੪ ਅਕਤੂਬਰ ੧੯੯੩ ਵਿੱਚੋਂ ਧੰਨਵਾਦ ਸਹਿਤ!)



# ਧਰਤੀ ਦੀ ਵਧ ਰਹੀ ਤਪਸ਼ ਅਤੇ ਫੈਲ ਰਿਹਾ ਪ੍ਰਦੂਸ਼ਣ

**ਪ੍ਰੋ: ਹਮਦਰਦਵੀਰ ਨੌਸ਼ਹਿਰਵੀ**

੫ ਜੂਨ ੨੦੦੭ ਨੂੰ ਜਰਮਨੀ ਵਿੱਚ ਜੀ-੮ ਦੇਸ਼ਾਂ ਦਾ ਇਕ ਸਿਖ਼ਰ ਸੰਮੇਲਨ ਹੋਇਆ ਸੀ, ਜਿਸ ਵਿੱਚ ਧਰਤੀ ਦੀ ਵਧ ਰਹੀ ਤਪਸ਼, ਗਲੋਬਲ ਵਾਰਮਿੰਗ ਬਾਰੇ ਚਿੰਤਾ ਪ੍ਰਗਟ ਕੀਤੀ ਗਈ ਸੀ।

੨-੩ ਫ਼ਰਵਰੀ ੨੦੦੭ ਨੂੰ ਪੈਰਿਸ ਵਿਖੇ ਹੋਈ ੪੬ ਦੇਸ਼ਾਂ ਦੀ ਵਾਤਾਵਰਣ ਕਾਨਫ਼ਰੰਸ ਵਿੱਚ ਸੰਸਾਰ ਦੇ ਪ੍ਰਸਿੱਧ ਵਿਗਿਆਨੀਆਂ ਨੇ ਚਿਤਾਵਨੀ ਦਿੱਤੀ ਸੀ ਕਿ ਜੇ ਹੁਣ ਵੀ ਗਰੀਨ ਹਾਊਸ ਨੂੰ ਜ਼ਹਿਰੀਲੀਆਂ ਗੈਸਾਂ ਤੋਂ ਨਾ ਬਚਾਇਆ ਗਿਆ ਤਾਂ ਫਿਰ ਪਛਤਾਉਣ ਦਾ ਸਮਾਂ ਵੀ ਨਹੀਂ ਰਹੇਗਾ। ਪੈਰਿਸ ਵਿਖੇ ਰਾਸ਼ਟਰਪਤੀ ਦੇ ਮਹਿਲ ਐਲਿਸੀ ਪੈਲੇਸ ਵਿਖੇ ਹੋਈ ਇਸ ਕਾਨਫ਼ਰੰਸ ਵਿੱਚ ਫ਼ਰਾਂਸ ਦੇ ਵੇਲੇ ਦੇ ਰਾਸ਼ਟਰਪਤੀ ਜੈਕੁਇਸ ਸ਼ਿਰਾਕ ਨੇ ਸੰਮੇਲਨ ਵੱਲੋਂ ਤਿਆਰ ਕੀਤਾ ਗਿਆ 'ਪੈਰਿਸ ਕਾਲ ਫਾਰ ਐਕਸ' ਪ੍ਰੋਗਰਾਮ ਪੜ੍ਹ ਕੇ ਸੁਣਾਇਆ ਸੀ। ਸਿਫ਼ਾਰਸ਼ ਕੀਤੀ ਗਈ ਸੀ ਨੈਰੋਬੀ ਵਿਖੇ ਕਾਇਮ ਕੀਤੇ ਗਏ ਸੰਯੁਕਤ ਰਾਸ਼ਟਰ ਵਾਤਾਵਰਣ ਪ੍ਰੋਗਰਾਮ ਸੰਗਠਨ ਪਾਸ ਬਹੁਤ ਘੱਟ ਸ਼ਕਤੀਆਂ ਹਨ ਅਤੇ ਇਹ ਸੰਗਠਨ ਬਹੁਤਾ ਕਾਰਗਰ ਸਿੱਧ ਨਹੀਂ ਹੋਇਆ। ਇਸ ਲਈ ਨਵਾਂ ਸੰਗਠਨ ਸੰਯੁਕਤ ਰਾਸ਼ਟਰ ਵਾਤਾਵਰਣ ਕਾਇਮ ਕੀਤਾ ਗਿਆ ਤਾਂ ਕਿ ਇਹ ਸੰਗਠਨ ਗਲੋਬਲ ਵਾਰਮਿੰਗ, ਤਾਪਮਾਨ ਦਾ ਲਗਾਤਾਰ ਵਾਧਾ, ਪਾਣੀ ਦੀ ਕਿੱਲਤ, ਹੜ੍ਹ ਤੇ ਕਾਲ ਵਰਗੀਆਂ ਸਮੱਸਿਆਵਾਂ ਦਾ ਟਾਕਰਾ ਕਰ ਸਕੇ।

ਅਮਰੀਕਾ ਤੋਂ ਬਾਅਦ ਚੀਨ ਹੀ ਐਸਾ ਦੇਸ਼ ਹੈ ਜਿਹੜਾ ਜ਼ਹਿਰੀਲੀਆਂ ਗੈਸਾਂ ਛੱਡਣ ਅਤੇ ਵਾਤਾਵਰਣ ਨੂੰ ਵਿਗਾੜਨ ਵਿੱਚ ਦੂਜੇ ਨੰਬਰ ਉੱਤੇ ਆਉਂਦਾ ਹੈ। ਵਧ ਰਹੇ ਤਾਪਮਾਨ-ਗਲੋਬਲ ਵਾਰਮਿੰਗ ਅਤੇ ਫੈਲ ਰਹੇ ਪ੍ਰਦੂਸ਼ਣ ਤੋਂ ਸੰਸਾਰ ਨੂੰ ਵਿਆਪਕ ਖ਼ਤਰਾ ਪੈਦਾ ਹੋ ਗਿਆ ਹੈ। ਵਾਤਾਵਰਣ ਦੇ ਮਾਹਰ ਚਿਤਾਵਨੀ ਦੇ ਰਹੇ ਹਨ ਕਿ ਜੇ ਸੰਸਾਰ ਵਿੱਚ ਵਧ ਰਹੇ ਤਾਪਮਾਨ ਅਤੇ ਫੈਲ ਰਹੇ ਪ੍ਰਦੂਸ਼ਣ ਨੂੰ ਨਾ ਰੋਕਿਆ ਗਿਆ ਤਾਂ ਆਉਣ ਵਾਲੇ ਸਮੇਂ ਵਿੱਚ ਮਨੁੱਖ ਲਈ ਸਾਹ ਲੈਣਾ ਮੁਸ਼ਕਲ ਹੋ ਜਾਵੇਗਾ। ਸੰਨ ੧੯੯੭ ਵਿੱਚ ਕਿਓਟੋ ਸੰਧੀ ਦਾ ਐਲਾਨ ਹੋਇਆ ਸੀ। ਇਸ ਸੰਧੀ ਤਹਿਤ ੩੫ ਉਦਯੋਗਿਕ ਦੇਸ਼ਾਂ ਨੇ ਇਹ ਗੱਲ ਮੰਨੀ ਸੀ ਕਿ ੨੦੧੨ ਤਕ ੧੯੯੦ ਦੇ ਗਰੀਨ ਹਾਊਸ ਗੈਸਾਂ ਦੇ ਪੱਧਰ ਵਿੱਚ ੫% ਦੀ ਕਮੀ ਲੈ ਆਂਦੀ ਜਾਵੇਗੀ। ਪਰ ਹੈਰਾਨੀ ਦੀ ਗੱਲ ਹੈ ਕਿ ਇਕੱਲਾ ਅਮਰੀਕਾ, ਜਿਹੜਾ ਗਰੀਨ ਹਾਊਸ ਗੈਸਾਂ ਦੇ ੨੫% ਲਈ ਜ਼ਿੰਮੇਵਾਰ ਹੈ, ਨੇ ਕਿਓਟੋ ਸੰਧੀ 'ਤੇ ਹਸਤਾਖ਼ਰ ਕਰਨ ਤੋਂ ਇਨਕਾਰ ਕਰ ਦਿੱਤਾ ਸੀ।

੨੮ ਨਵੰਬਰ ਤੋਂ ੧੨ ਦਸੰਬਰ ੨੦੦੫ ਤਕ ਕੈਨੇਡਾ ਦੇ ਸ਼ਹਿਰ ਮੌਂਟਰੀਅਲ ਵਿਖੇ ਸੰਯੁਕਤ ਰਾਸ਼ਟਰ ਸੰਘ ਦੀ ਅਗਵਾਈ ਹੇਠ ਵਾਤਾਵਰਣ ਵਿਸ਼ਵ ਸੰਮੇਲਨ ਹੋਇਆ ਸੀ। ਹਜ਼ਾਰਾਂ ਵਾਤਾਵਰਣ ਪ੍ਰੇਮੀ ਅਤੇ ਸਮਾਜ ਸੇਵੀ ਜਥੇਬੰਦੀਆਂ ਨੇ ਇਸ ਸੰਮੇਲਨ ਵਿੱਚ ਸ਼ਿਰਕਤ ਕੀਤੀ ਸੀ। ਚਿੰਤਕਾਂ ਨੇ ਚਿੰਤਾ ਪ੍ਰਗਟ ਕੀਤੀ ਸੀ ਕਿ ਵਾਤਾਵਰਣ ਵਿੱਚ ਕਾਰਬਨ-ਡਾਇਆਕਸਾਈਡ ਅਤੇ ਹੋਰ ਗਰਮ ਪ੍ਰਭਾਵ ਵਾਲੀਆਂ ਗੈਸਾਂ ਫੈਲ ਰਹੀਆਂ ਹਨ। ਧਰਤੀ ਦੇ ਤਾਪਮਾਨ ਵਿੱਚ ਭਾਰੀ ਵਾਧਾ ਹੋ ਰਿਹਾ ਹੈ। ਗਲੇਸ਼ੀਅਰ

ਪਿਘਲ ਰਹੇ ਹਨ। ਸੰਸਾਰ ਦੀਆਂ ਪਾਣੀ ਦੀਆਂ ਦੋ ਤਿਹਾਈ ਲੋੜਾਂ ਗਲੇਸ਼ੀਅਰ ਪੂਰੀਆਂ ਕਰਦੇ ਹਨ। ਹਿਮਾਲੀਆ ਪਰਬਤ ਲੜੀ ਉੱਪਰ ੩੦ ਲੱਖ ਹੈਕਟੇਅਰ ਦੇ ਰਕਬੇ ਵਿੱਚ ਗਲੇਸ਼ੀਅਰ ਹਨ, ਜੋ ਵੱਧ ਤਾਪਮਾਨ ਕਰ ਕੇ ਪਿਘਲ ਰਹੇ ਹਨ। ਬਰਫ਼ ਜੰਮਣ ਦੀ ਪ੍ਰਕਿਰਿਆ ਘਟ ਰਹੀ ਹੈ। ਵਾਤਾਵਰਣ ਵਿੱਚ ਜ਼ਹਿਰੀਲੀਆਂ ਗੈਸਾਂ ਦਾ ਜ਼ਹਿਰ ਘੁਲ ਰਿਹਾ ਹੈ। ਓਜ਼ੋਨ ਦੀ ਪਰਤ ਪਤਲੀ ਹੁੰਦੀ ਜਾ ਰਹੀ ਹੈ। ਪਾਣੀ ਗੰਧਲੇ ਹੋ ਰਹੇ ਹਨ। ਲੱਖਾਂ ਟਨ ਕੱਚਾ ਤੇਲ ਸਾਗਰਾਂ ਦੇ ਪਾਣੀਆਂ ਵਿੱਚ ਘੁਲ ਰਿਹਾ ਹੈ।

ਸੰਯੁਕਤ ਰਾਸ਼ਟਰ ਦੇ ਅੰਕੜਿਆਂ ਅਨੁਸਾਰ ਹਰ ਸਾਲ ੯ ਮਿਲੀਅਨ ਹੈਕਟੇਅਰ ਜੰਗਲ ਅਲੋਪ ਹੋ ਰਹੇ ਹਨ। ਇਕ ਅਨੁਮਾਨ ਅਨੁਸਾਰ ਪ੍ਰਤੀ ਮਿੰਟ ੨੦-੩੦ ਹੈਕਟੇਅਰ ਜੰਗਲ ਕੱਟੇ ਜਾ ਰਹੇ ਹਨ। ਕੁਦਰਤ ਦਾ ਸੰਤੁਲਨ ਵਿਗਾੜਿਆ ਜਾ ਰਿਹਾ ਹੈ। ਸ਼ਹਿਰੀਕਰਨ ਵਧ ਰਿਹਾ ਹੈ। ਸਮੁੱਚੇ ਵਿਹਾਰ ਦਾ ਵਪਾਰੀਕਰਨ ਹੋ ਰਿਹਾ ਹੈ। ਖਪਤਵਾਦ ਦੀ ਅੰਨ੍ਹੀ ਦੌੜ ਜਾਰੀ ਹੈ। ਧਰਤੀ ਹੇਠਲੇ ਪਾਣੀਆਂ ਵਿੱਚ ਰਸਾਇਣਿਕ ਜ਼ਹਿਰਾਂ ਮਿਲ ਰਹੀਆਂ ਹਨ।

ਇਕ ਰਿਪੋਰਟ ਅਨੁਸਾਰ ਪੰਜਾਬ ਵਿੱਚ ਹਰ ਰੋਜ਼ ੫੬੦੦ ਮਿਲੀਅਨ ਟਨ ਕਚਰਾ ਮੁੱਖ ਜਲ-ਸਰੋਤਾਂ, ਦਰਿਆਵਾਂ, ਵਿੱਚ ਸੁੱਟਿਆ ਜਾ ਰਿਹਾ ਹੈ। ਕੀੜੇ-ਮਾਰ ਤੇ ਨਦੀਨ-ਮਾਰ ਦਵਾਈਆਂ ਦੀ ਵਰਤੋਂ ਰਾਸ਼ਟਰੀ ਪੱਧਰ ਤੋਂ ਕਈ ਗੁਣਾਂ ਵੱਧ ਹੈ। ਧਰਤੀ ਹੇਠਲਾ ਪਾਣੀ ਘਟ ਵੀ ਰਿਹਾ ਹੈ ਅਤੇ ਪ੍ਰਦੂਸ਼ਿਤ ਵੀ ਹੋ ਰਿਹਾ ਹੈ। ਪੰਜਾਬ ਦੀਆਂ ੧੩੭ ਨਗਰ ਪਾਲਿਕਾਵਾਂ ਵਿੱਚੋਂ ਸਿਰਫ਼ ੭ ਨਗਰ ਪਾਲਿਕਾਵਾਂ ਪਾਸ ਹੀ ਸੀਵਰੇਜ ਦੇ ਪਾਣੀ ਲਈ ਵਾਟਰ ਟਰੀਟਮੈਂਟ ਦੀ ਵਿਵਸਥਾ ਹੈ।

ਦਸ ਰੋਜ਼ਾ ਨਿਰੰਤਰ ਵਿਕਾਸ ਪ੍ਰਿਥਵੀ ਸਿਖਰ ਸੰਮੇਲਨ ੨੬ ਅਗਸਤ ਤੋਂ ਚਾਰ ਸਤੰਬਰ ੨੦੦੨ ਤਕ ਦੱਖਣੀ ਅਫ਼ਰੀਕਾ ਦੇ ਸ਼ਹਿਰ ਜੌਹਨਸਬਰਗ ਵਿਖੇ ਹੋਇਆ ਸੀ। ਇਸ ਸੰਮੇਲਨ ਵਿੱਚ ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿੱਚੋਂ ੨੧,੦੦੦ ਸਰਕਾਰੀ ਅਤੇ ੬੮,੦੦੦ ਗ਼ੈਰ-ਸਰਕਾਰੀ ਨੁਮਾਇੰਦੇ ਸ਼ਾਮਲ ਹੋਏ ਸਨ। ਸੰਸਾਰ ਭਰ ਵਿੱਚ ਵਾਤਾਵਰਣ ਦੀ ਸ਼ੁੱਧਤਾ ਅਤੇ ਪ੍ਰਿਥਵੀ ਦੇ ਸੰਤੁਲਤ ਵਿਕਾਸ ਲਈ ੭੭ ਸਫ਼ਿਆਂ ਦੀ ਯੋਜਨਾ ਪਲੈਨ ਆਫ਼ ਇੰਪਲੀਮੈਂਟੇਸ਼ਨ ਪਾਸ ਕੀਤੀ ਗਈ ਸੀ।

੧੯੯੨ ਵਿੱਚ ਰੀਓ ਡੀ ਜਨੇਰੀਓ ਵਿਖੇ ਪ੍ਰਿਥਵੀ ਸੰਮੇਲਨ ਵਿੱਚ ਹੋਏ ਫ਼ੈਸਲੇ ਕਿਸ ਹੱਦ ਤਕ ਲਾਗੂ ਕੀਤੇ ਗਏ ਹਨ, ਇਸ ਬਾਰੇ ਵਿਚਾਰ ਕਰਨ ਲਈ ਨਿਊਯਾਰਕ ਵਿਖੇ ੨੪ ਜੂਨ ੧੯੯੭ ਤੋਂ ਸੱਤ ਰੋਜ਼ਾ ਸਿਖਰ ਸੰਮੇਲਨ ਸੰਯੁਕਤ ਰਾਸ਼ਟਰ ਸੰਘ ਦੀ ਅਗਵਾਈ ਹੇਠ ਹੋਇਆ ਸੀ ਜਿਸ ਵਿੱਚ ੧੭੦ ਤੋਂ ਵੱਧ ਦੇਸ਼ਾਂ ਦੇ ਪ੍ਰਤੀਨਿੱਧ ਅਤੇ ਵਾਤਾਵਰਣ ਮਾਹਰ ਸ਼ਾਮਲ ਹੋਏ ਸਨ। ਇਹ ਸੰਮੇਲਨ ਬਿਨਾਂ ਕਿਸੇ ਠੋਸ ਪ੍ਰਾਪਤੀ ਦੇ ਖ਼ਤਮ ਹੋ ਗਿਆ ਸੀ; ਕਿਉਂਕਿ ਅਮਰੀਕਾ, ਕੈਨੇਡਾ, ਜਾਪਾਨ ਅਤੇ ਆਸਟਰੇਲੀਆ ਆਦਿ ਉੱਨਤ ਸਨਅਤੀ ਦੇਸ਼ ਵਾਤਾਵਰਣ ਨੂੰ ਦੂਸ਼ਿਤ ਹੋਣ ਤੋਂ ਬਚਾਉਣ ਲਈ ਗੰਭੀਰ ਨਹੀਂ ਹਨ। ਇਕ ਅਨੁਮਾਨ ਅਨੁਸਾਰ ਸਾਰੀ ਦੁਨੀਆਂ ਦੇ ਕਾਰਖ਼ਾਨੇ ੧੦੦ ਕਿਲੋਗ੍ਰਾਮ ਜ਼ਹਿਰੀਲੀਆਂ ਗੈਸਾਂ ਵਾਤਾਵਰਣ ਵਿੱਚ ਰੋਜ਼ ਛੱਡਦੇ ਹਨ। ਉਨ੍ਹਾਂ ਵਿੱਚ ਇਕੱਲੇ ਅਮਰੀਕਾ ਦਾ ਹਿੱਸਾ ੨੫ ਕਿਲੋਗ੍ਰਾਮ ਹੈ। ਵਾਤਾਵਰਣ ਨੂੰ ਦੂਸ਼ਿਤ ਕਰਨ ਵਿੱਚ ਅਮਰੀਕਾ ਸਭ ਤੋਂ ਵੱਧ ਦੋਸ਼ੀ ਹੈ।



ਉਦਯੋਗਿਕ ਪ੍ਰਗਤੀ ਦੇਸ਼ ਲਈ ਜ਼ਰੂਰੀ ਹੈ। ਨਵੇਂ-ਨਵੇਂ ਕਾਰਖ਼ਾਨੇ ਉਸਾਰਨੇ ਚਾਹੀਦੇ ਹਨ। ਨੌਜਵਾਨਾਂ ਲਈ ਵੱਧ ਤੋਂ ਵੱਧ ਰੋਜ਼ਗਾਰ ਦੇ ਸਾਧਨ ਪੈਦਾ ਕੀਤੇ ਜਾਣੇ ਚਾਹੀਦੇ ਹਨ। ਪਰ ਨਵ-ਉਦਯੋਗਿਕ ਉੱਨਤੀ ਵਾਤਾਵਰਣ ਦੀ ਸ਼ੁੱਧਤਾ ਦੇ ਰਾਹ ਵਿੱਚ ਰੋਕ ਨਹੀਂ ਬਣਨ ਦਿੱਤੀ ਜਾਣੀ ਚਾਹੀਦੀ। ਕਾਰਖ਼ਾਨਿਆਂ ਦੀ ਗ਼ੰਦਗੀ, ਸਵਾਹ, ਧੂੰਆਂ, ਬਦਬੂਦਾਰ ਤੇਜ਼ਾਬੀ ਤਰਲ ਪਦਾਰਥ ਵਾਤਾਵਰਣ ਨੂੰ ਪਲੀਤ ਕਰਨ ਲਈ ਨਹੀਂ ਛੱਡ ਦੇਣੇ ਚਾਹੀਦੇ। ਤੇਜ਼ਾਬੀ-ਰਸਾਇਣਿਕ, ਗੰਦਾ ਪਾਣੀ ਨਦੀਆਂ ਤੇ ਦਰਿਆਵਾਂ ਨੂੰ ਦੂਸ਼ਿਤ ਕਰ ਰਿਹਾ ਹੈ। ਪਸ਼ੂਆਂ ਲਈ ਫ਼ਸਲਾਂ ਲਈ ਇਹ ਪ੍ਰਦੂਸ਼ਿਤ ਪਾਣੀ ਨੁਕਸਾਨਦੇਹ ਹੈ। ਫ਼ਸਲਾਂ ਉੱਤੇ ਜ਼ਹਿਰੀਲੀਆਂ ਦਵਾਈਆਂ ਦਾ ਛਿੜਕਾਅ ਵਾਤਾਵਰਣ ਨੂੰ ਭ੍ਰਿਸ਼ਟ ਕਰ ਰਿਹਾ ਹੈ, ਸਿਹਤ ਉੱਤੇ ਮਾੜਾ ਅਸਰ ਪਾ ਰਿਹਾ ਹੈ। ਪੀਣ ਵਾਲਾ ਪਾਣੀ ਕੀਟਾਣੂਆਂ ਰਹਿਤ ਨਹੀਂ, ਸਾਫ਼ ਨਹੀਂ ਅਤੇ ਸਿਹਤਯਾਬ ਨਹੀਂ। ਪਿੰਡਾਂ ਵਿੱਚ ੭੦% ਲੋਕ ਦੂਸ਼ਿਤ ਪਾਣੀ ਪੀਣ ਲਈ ਮਜਬੂਰ ਹਨ। ਦੂਸ਼ਿਤ ਪਾਣੀ ਅਨੇਕਾਂ ਬਿਮਾਰੀਆਂ ਦੀ ਜੜ੍ਹ ਹੈ। ਹੈਜ਼ਾ, ਦਸਤ, ਪੇਟ ਦੇ ਕੀੜੇ, ਟਾਈਫ਼ਾਈਡ, ਪੋਲੀਓ, ਦਮਾ, ਨਜ਼ਲਾ, ਆਦਿ ਅਨੇਕਾਂ ਬਿਮਾਰੀਆਂ ਦਾ ਇਹ ਕਾਰਨ ਬਣਦਾ ਹੈ। ਖੂਹਾਂ, ਤਲਾਬਾਂ ਵਿੱਚ ਕੀਟਾਣੂ-ਮਾਰ ਦਵਾਈ ਦਾ ਛਿੜਕਾਓ ਹੋਣਾ ਚਾਹੀਦਾ ਹੈ। ਸਾਰੇ ਜਲ-ਸਰੋਤਾਂ ਦੀ ਵਕਤਬੱਧ ਸਫ਼ਾਈ ਯਕੀਨੀ ਬਣਾਈ ਜਾਣੀ ਚਾਹੀਦੀ ਹੈ। ਘਰਾਂ ਸਾਹਮਣੇ ਕੂੜਾ ਅਤੇ ਥਾਂ-ਥਾਂ ਗੰਦਾ ਪਾਣੀ ਇਕੱਠਾ ਨਹੀਂ ਹੋਣਾ ਚਾਹੀਦਾ। ਡੰਗਰਾਂ ਅਤੇ ਮਨੁੱਖਾਂ ਲਈ ਪੀਣ, ਨਹਾਉਣ ਅਤੇ ਕੱਪੜੇ ਧੋਣ ਦੇ ਵੱਖ-ਵੱਖ ਜਲ-ਸਰੋਤ ਹੋਣੇ ਚਾਹੀਦੇ ਹਨ

ਕਈ ਵਿਦੇਸ਼ੀ ਸੈਲਾਨੀ ਭਾਰਤ ਨੂੰ 'ਖੁੱਲ੍ਹੀ ਲੈਟਰੀਨ' ਅਤੇ 'ਕਚਰੇ ਦਾ ਘਰ' ਕਹਿੰਦੇ ਹਨ ਤਾਂ ਬੜਾ ਬੁਰਾ ਲੱਗਦਾ ਹੈ; ਪਰ ਇਸ ਵਿੱਚ ਝੂਠ ਵੀ ਕੋਈ ਨਹੀਂ। ਸ਼ਹਿਰ ਦੀ ਰੇਲਵੇ ਲਾਈਨ ਦੇ ਨਾਲ-ਨਾਲ, ਪਿੰਡਾਂ ਦੀਆਂ ਫਿਰਨੀਆਂ ਦੇ ਆਸ-ਪਾਸ ਹਰ ਰੋਜ਼ ਸਵੇਰੇ ਨੀਵੀਂ ਪਾਈ ਬੈਠੇ ਮਨੁੱਖਾਂ ਦੀਆਂ ਲੰਮੀਆਂ ਢੇਰੀਆਂ ਅਸੀਂ ਵੇਖ ਸਕਦੇ ਹਾਂ। ਹਰ ਬੇਅਬਾਦ ਕੰਧ ਦਾ ਓਹਲਾ ਇਹ ਘ੍ਰਿਣਤ ਦ੍ਰਿਸ਼ ਪੇਸ਼ ਕਰਦਾ ਹੈ। ਖੁੱਲ੍ਹੇਆਮ ਜੰਗਲ ਪਾਣੀ ਚੁਗਿਰਦੇ ਨੂੰ ਦੂਸ਼ਿਤ ਕਰਦਾ ਹੈ। ਅਤੀ ਭੈੜੀ ਰਹੁਰੀਤ, ਰਹਿਣੀ-ਬਹਿਣੀ, ਜਹਾਲਤ, ਜ਼ਲਾਲਤ, ਮਾਨਸਿਕ ਗੁਰਬਤ ਸਾਨੂੰ ਸ਼ਾਇਦ ਸ਼ਰਮਸਾਰ ਨਹੀਂ ਕਰਦੀਆਂ। ਰਿਹਾਇਸ਼ੀ ਵੱਸੋਂ ਨੇੜੇ ਹੱਡਾ-ਰੋੜੀਆਂ, ਖੁੱਲ੍ਹੇ ਸ਼ਮਸ਼ਾਨਘਾਟ ਮਾਹੌਲ ਨੂੰ ਦੂਸ਼ਿਤ ਕਰਦੇ ਹਨ। ਕਿਤੇ ਇੱਲਾਂ-ਕਾਂਵਾਂ ਦੇ ਮੂੰਹ ਵਿੱਚ ਬੋਟੀਆਂ ਹੁੰਦੀਆਂ ਹਨ ਅਤੇ ਕਿਤੇ ਡੰਗਰਾਂ ਦੀਆਂ ਹੱਡੀਆਂ ਧੂਈ ਫਿਰ ਰਹੇ ਕੁੱਤੇ ਹੁੰਦੇ ਹਨ। ਲੋੜ ਹੈ ਕਿ ਹੱਡਾ-ਰੋੜੀਆਂ, ਜਿਬ੍ਹਾ ਘਰਾਂ, ਸ਼ਮਸ਼ਾਨਘਾਟਾਂ ਨੂੰ ਵੱਸੋਂ ਤੋਂ ਬਹੁਤ ਦੂਰ ਲਿਜਾਇਆ ਜਾਵੇ।

ਰੂੜੀਆਂ ਦੇ ਢੇਰ ਪਿੰਡ ਦੀ ਫਿਰਨੀ ਤੋਂ ਪਾਰ ਟੋਇਆਂ ਵਿੱਚ ਬੰਦ ਰੱਖਣੇ ਚਾਹੀਦੇ ਹਨ। ਇਹ ਰੂੜੀਆਂ ਅਤੇ ਗੋਬਰ ਗਲਣ ਤੋਂ ਬਾਅਦ ਫ਼ਸਲਾਂ ਦੇ ਵੱਧ ਝਾੜ ਲਈ ਲਾਭਦਾਇਕ ਹੁੰਦੇ ਹਨ। ਸ਼ਹਿਰਾਂ ਵਿੱਚ ਕਚਰਾ ਜਮ੍ਹਾਂ ਕਰਨ ਲਈ ਨਿਰਧਾਰਤ ਥਾਵਾਂ ਹੋਣ, ਵੱਡੇ ਢੋਲ ਹੋਣ ਅਤੇ ਕਚਰਾ ਰੋਜ਼ਾਨਾ ਉਠਾ ਕੇ ਸ਼ਹਿਰੋਂ ਦੂਰ ਲਿਜਾ ਕੇ ਖ਼ਤਮ ਕੀਤਾ ਜਾਵੇ। ਗੰਦੀਆਂ ਨਾਲੀਆਂ ਦੀ ਰੋਜ਼ਾਨਾ ਸਫ਼ਾਈ ਹੋਣੀ ਚਾਹੀਦੀ ਹੈ। ਸੀਵਰੇਜ ਦਾ ਠੀਕ ਪ੍ਰਬੰਧ ਹੋਵੇ। ਖੁੱਲ੍ਹੇ ਗਟਰ ਨਾ ਹੋਣ। ਸੀਵਰੇਜ ਦੇ ਮਘੋਰੇ ਨੰਗੇ ਨਾ ਹੋਣ ਤਾਂ ਕਿ ਉਸ ਵਿੱਚੋਂ ਨਿਕਲਣ ਵਾਲੀਆਂ ਗੈਸਾਂ ਲੋਕਾਂ ਦਾ ਜੀਣਾ ਹਰਾਮ ਨਾ

ਕਰਨ ਅਤੇ ਨਾ ਹੀ ਦੁਰਘਟਨਾਵਾਂ ਵਾਪਰਨ ਦਾ ਖ਼ਤਰਾ ਰਹੇ।

ਇਕ ਰਿਪੋਰਟ ਅਨੁਸਾਰ ਭਾਰਤ ਦੀ ਰਾਜਧਾਨੀ ਦਿੱਲੀ ਵਿੱਚ ਦੋ ਹਜ਼ਾਰ ਮੀਟਰਿਕ ਟਨ ਰੋਜ਼ਾਨਾ ਕਚਰੇ ਦੇ ਢੇਰ ਇਕੱਠੇ ਹੁੰਦੇ ਹਨ, ਅੰਬਾਰਾਂ ਵਿੱਚੋਂ ਨਿਕਲਦੀਆਂ ਜ਼ਹਿਰੀਲੀਆਂ ਗੈਸਾਂ ਵਾਯੂਮੰਡਲ ਵਿੱਚ ਘੁਲਦੀਆਂ ਹਨ। ਮਨੁੱਖ ਦਾ ਦਮ ਘੁੱਟਦਾ ਹੈ। ਦਿੱਲੀ ਸੰਸਾਰ ਦੇ ਸਭ ਤੋਂ ਪ੍ਰਦੂਸ਼ਿਤ ਸ਼ਹਿਰ ਵਿੱਚੋਂ ਇਕ ਹੈ। ਦਿੱਲੀ ਦੇ ਪ੍ਰਦੂਸ਼ਣ ਵਿੱਚ ੬੫% ਹਿੱਸਾ ਚਾਰ-ਪਹੀਆ, ਤਿੰਨ-ਪਹੀਆ ਅਤੇ ਦੋ-ਪਹੀਆ ਵਾਹਨਾਂ ਦੇ ਦੋਜਖੀ ਧੂੰਏਂ ਦਾ ਹੁੰਦਾ ਹੈ। ਵੱਸੋਂ ਦਾ ਵਿਸਫੋਟ ਆਪਣੇ ਆਪ ਹੀ ਪ੍ਰਦੂਸ਼ਣ ਹੈ। ਜਿੰਨੇ ਵੱਧ ਬੱਚੇ, ਓਨਾ ਹੀ ਵੱਧ ਪ੍ਰਦੂਸ਼ਣ। ਝੁੱਗੀਆਂ-ਝੌਂਪੜੀਆਂ ਦੀ ਸਫ਼ਾਈ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਗੰਗਾ ਨਦੀ ਦੀ ਸਫ਼ਾਈ ਲਈ ਕਈ ਸਾਲ ਪਹਿਲਾਂ ਚਾਰ ਸੌ ਕਰੋੜ ਦੀ ਗੰਗਾ ਐਕਸ਼ਨ ਯੋਜਨਾ ਬਣਾਈ ਗਈ ਸੀ, ਪਰ ਗੰਗਾ ਹਾਲੇ ਵੀ ਪ੍ਰਦੂਸ਼ਿਤ ਹੈ। ਡੇਅਰੀ ਫ਼ਾਰਮ ਆਬਾਦੀ ਤੋਂ ਦੂਰ ਬਣਾਏ ਜਾਣੇ ਚਾਹੀਦੇ ਹਨ। ਧਰਮੀ ਲੋਕਾਂ ਨੂੰ ਚਾਹੀਦਾ ਹੈ ਕਿ ਪਿੰਡਾਂ ਤੇ ਸ਼ਹਿਰਾਂ ਵਿੱਚ ਜਨਤਕ ਪਿਸ਼ਾਬ-ਘਰ ਉਸਾਰਨ ਲਈ ਦਾਨ ਕਰਨ।

ਪਿੰਡਾਂ ਤੇ ਸ਼ਹਿਰਾਂ ਵਿੱਚ ਵਾਤਾਵਰਣ ਦੀ ਸ਼ੁੱਧਤਾ ਲਈ ਫੌਰਨ ਕਦਮ ਚੁੱਕਣੇ ਚਾਹੀਦੇ ਹਨ। ਨਗਰ ਕੌਂਸਲਾਂ ਤੇ ਪੰਚਾਇਤਾਂ ਦੇ ਮੈਂਬਰਾਂ ਲਈ ਇਹ ਮੁੱਢਲੀ ਡਿਊਟੀ ਨਿਰਧਾਰਤ ਕੀਤੀ ਜਾਣੀ ਚਾਹੀਦੀ ਹੈ ਕਿ ਉਹ ਆਪਣੇ ਹਲਕੇ ਵਿੱਚ ਵਾਤਾਵਰਣ ਦੀ ਸਾਫ਼-ਸਫ਼ਾਈ ਲਈ ਜ਼ਿੰਮੇਵਾਰ ਹੋਣਗੇ।

ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਨੇ ਪ੍ਰਾਂਤ ਵਿੱਚ ਪ੍ਰਦੂਸ਼ਣ ਫੈਲਾਉਣ ਵਾਲੇ ਵੱਖ-ਵੱਖ ਅਦਾਰਿਆਂ, ਕਾਰਖ਼ਾਨਿਆਂ ਨੂੰ ਨੋਟਿਸ ਜਾਰੀ ਕੀਤਾ ਸੀ ਕਿ ਕੀ ਉਹਨਾਂ ਨੇ ਪ੍ਰਦੂਸ਼ਣ ਰੋਕਣ ਲਈ ਕਦਮ ਪੁੱਟੇ ਹਨ? ਪ੍ਰਦੂਸ਼ਣ ਰੋਕ ਬੋਰਡ ਵੱਲੋਂ ਹਦਾਇਤਾਂ ਪੰਜਾਬ ਦੀਆਂ ਖੰਡ ਮਿੱਲਾਂ, ਕਾਗ਼ਜ਼ ਮਿੱਲਾਂ, ਸ਼ਰਾਬ ਫ਼ੈਕਟਰੀਆਂ ਅਤੇ ਚਮੜਾ ਸਾਫ਼ ਕਰਨ ਵਾਲੀਆਂ ਇਕਾਈਆਂ ਨੂੰ ਦਿੱਤੀਆਂ ਗਈਆਂ ਸਨ। ਪ੍ਰਦੂਸ਼ਣ ਰੋਕੂ ਬੋਰਡ ਦੀਆਂ ਜ਼ਰੂਰਤਾਂ ਤੇ ਨੇਮਾਂ ਨੂੰ ਹਰ ਅਦਾਰੇ ਤੇ ਕਾਰਖ਼ਾਨੇ ਵਿੱਚ ਲਾਗੂ ਕੀਤਾ ਜਾਣਾ ਚਾਹੀਦਾ ਹੈ। ਇਕ ਰਿਪੋਰਟ ਅਨੁਸਾਰ ਪੰਜਾਬ ਦੀਆਂ ੧੪੨ ਨਗਰ ਪਾਲਿਕਾਵਾਂ, ਨਿਗਮਾਂ ਤੇ ਕਮੇਟੀਆਂ ਹਨ, ਜਿਨ੍ਹਾਂ ਵਿੱਚੋਂ ੧੩੯ ਪ੍ਰਦੂਸ਼ਣ ਰੋਕਣ ਲਈ ਠੋਸ ਕਾਰਵਾਈ ਨਹੀਂ ਕਰ ਰਹੀਆਂ।

ਸੰਤ ਬਲਬੀਰ ਸਿੰਘ ਸੀਚੇਵਾਲ ਨੇ ਵਾਤਾਵਰਣ ਦੀ ਸ਼ੁੱਧਤਾ ਲਈ ਨਵੀਂ ਪਹਿਲ ਕੀਤੀ ਹੈ। ਕਾਰ ਸੇਵਾ ਨੂੰ ਨਵੇਂ ਸਮਾਜ ਹਿੱਤੂ ਅਰਥ ਦਿੱਤੇ ਹਨ। ਸੁਲਤਾਨਪੁਰ ਨਾਲ ਵਗਦੀ ਵੇਈਂ ਦੀ ਸਫ਼ਾਈ ਲਈ ਕਦਮ ਪੁੱਟੇ ਹਨ। ਉਨ੍ਹਾਂ ਨੇ ਸੇਵਾ ਦੇ ਸੰਕਲਪ ਤੇ ਕਾਰ ਸੇਵਾ ਨੂੰ ਧਾਰਮਿਕ ਵਲਗਣ ਤੋਂ ਬਾਹਰ ਕੱਢ ਕੇ ਨਦੀ ਦੀ ਕਾਰ ਸੇਵਾ ਰਾਹੀਂ ਸਫ਼ਾਈ ਆਰੰਭ ਕਰ ਕੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ।

ਖਡੂਰ ਸਾਹਿਬ ਦੇ ਸੰਤ ਬਾਬਾ ਸੇਵਾ ਸਿੰਘ ਸੜਕਾਂ ਕਿਨਾਰੇ ਰੁੱਖ ਲਾਉਣ ਦਾ ਵਧੀਆ ਕੰਮ ਕਰ ਰਹੇ ਹਨ। ਸੈਂਕੜੇ ਰੁੱਖ ਉਹ ਲਗਵਾ ਵੀ ਚੁੱਕੇ ਹਨ।

**ਕਵਿਤਾ ਭਵਨ, ਮਾਛੀਵਾੜਾ ਰੋਡ, ਸਮਰਾਲਾ-੧੪੧੧੧੪ (ਪੰਜਾਬ)**

**ਫ਼ੋਨ : ੯੪੬੩੮-੦੮੯੯੭**



**ਵਾਤਾਵਰਣ ਅਤੇ ਮਨੁੱਖ**

# ਗਰੀਨ ਹਾਊਸ ਪ੍ਰਭਾਵ

-ਡਾ. ਡੀ.ਪੀ.ਸਿੰਘ

ਗਰੀਨ ਹਾਊਸ ਆਮ ਕਰਕੇ ਕੱਚ ਦੀਆਂ ਕੰਧਾਂ ਵਾਲੇ ਕਮਰੇ ਨੂੰ ਕਹਿੰਦੇ ਹਨ, ਜਿਸ ਅੰਦਰ ਪੌਦੇ ਉਗਾਏ ਜਾਂਦੇ ਹਨ, ਤਾਂ ਜੋ ਬਾਹਰਲੇ ਵਾਤਾਵਰਣ ਵਿੱਚ ਉੱਗੇ ਪੌਦਿਆਂ ਨਾਲੋਂ ਇਸ ਕੱਚ ਦੇ ਕਮਰੇ ਅੰਦਰ ਰੱਖੇ ਪੌਦਿਆਂ ਨੂੰ ਵਧੇਰੇ ਗਰਮ ਵਾਤਾਵਰਣ ਉਪਲਬਧ ਹੋ ਸਕੇ। ਇਸ ਤਰ੍ਹਾਂ ਦੇ ਗਰੀਨ-ਹਾਊਸ ਆਮ ਕਰਕੇ ਠੰਢੇ ਦੇਸ਼ਾਂ ਦੇ ਲੋਕਾਂ ਦੇ ਘਰਾਂ ਵਿੱਚ ਆਮ ਦੇਖੇ ਜਾ ਸਕਦੇ ਹਨ। ਉਹ ਅਜਿਹਾ ਇਸ ਕਾਰਨ ਕਰਦੇ ਹਨ ਕਿ ਠੰਢੇ ਖੇਤਰਾਂ ਵਿੱਚ, ਪੌਦੇ ਘਰਾਂ ਦੇ ਅੰਦਰ ਚੰਗੀ ਤਰ੍ਹਾਂ ਵਧ-ਫੁੱਲ ਸਕਣ।

ਗਰੀਨ ਹਾਊਸ ਦੇ ਅੰਦਰ, ਆਮ ਬਾਹਰਲੇ ਵਾਤਾਵਰਣ ਨਾਲੋਂ ਤਾਪਮਾਨ ਪੌਦਿਆਂ ਦੇ ਵਧੇਰੇ ਚੰਗੇ ਵਿਕਾਸ ਤੇ ਵਾਧੇ ਲਈ ਲਾਹੇਵੰਦ ਹੁੰਦਾ ਹੈ। ਗਰੀਨ ਹਾਊਸ ਦੇ ਅੰਦਰ ਦਾ ਤਾਪਮਾਨ, ਬਾਹਰਲੇ ਚੁਗਿਰਦੇ ਨਾਲੋਂ ਕਿਉਂ ਵਧੇਰੇ ਹੁੰਦਾ ਹੈ? ਆਉ ਜਾਣੀਏਂ। ਅਜਿਹਾ ਇਸ ਕਾਰਨ ਹੁੰਦਾ ਹੈ ਕਿ ਕੱਚ ਦਾ ਇਹ ਗੁਣ ਹੈ ਕਿ ਉਹ ਸੂਰਜ ਤੋਂ ਆ ਰਹੀਆਂ ਰੋਸ਼ਨੀ ਕਿਰਨਾਂ ਨੂੰ ਆਪਣੇ ਵਿੱਚੋਂ ਲੰਘਣ ਦਿੰਦਾ ਹੈ। ਪ੍ਰੰਤੂ ਗਰੀਨ-ਹਾਊਸ ਦੇ ਅੰਦਰ ਦੀਆਂ ਵਸਤੂਆਂ ਤੋਂ ਪਰਿਵਰਤਿਤ ਸੂਰਜੀ ਕਿਰਨਾਂ ਨੂੰ ਇਹ ਕੱਚ ਬਾਹਰ ਨਹੀਂ ਜਾਣ ਦਿੰਦਾ। ਇਸ ਤਰ੍ਹਾਂ ਕੱਚ ਦੇ ਕਮਰੇ ਦੇ ਅੰਦਰ ਤਾਪਮਾਨ ਵਧ ਜਾਂਦਾ ਹੈ ਤੇ ਇਹ ਵਧੇਰੇ ਤਾਪਮਾਨ ਪੌਦੇ ਦੇ ਵਾਧੇ ਤੇ ਵਿਕਾਸ ਵਿੱਚ ਸਹਾਈ ਹੁੰਦਾ ਹੈ। ਇਸ ਗਰੀਨ ਹਾਊਸ ਪ੍ਰਭਾਵ ਦਾ ਸਾਡੇ ਵਾਤਾਵਰਣ ਨਾਲ ਕੀ ਸੰਬੰਧ ਹੈ? ਦਰਅਸਲ ਸਾਡੇ ਵਾਯੂਮੰਡਲ ਦੀਆਂ ਕੁਝ ਗੈਸਾਂ ਦਾ ਗੁਣ ਕੱਚ ਵਾਂਗ ਹੀ ਹੈ। ਪ੍ਰਾਚੀਨ ਕਾਲ ਤੋਂ ਹੀ ਇਹ ਗੈਸਾਂ, ਸੂਰਜ ਤੋਂ ਆ ਰਹੀਆਂ ਰੋਸ਼ਨੀ ਕਿਰਨਾਂ (ਵਿਕੀਰਨ) ਨੂੰ ਧਰਤੀ ਦੀ ਸਤ੍ਹਾ ਤਕ ਆਉਣ ਦੇ ਰਹੀਆਂ ਹਨ, ਪ੍ਰੰਤੂ ਧਰਤੀ ਦੀ ਸਤ੍ਹਾ ਤੋਂ ਪਰਿਵਰਤਿਤ ਸੂਰਜੀ ਵਿਕੀਰਨ ਨੂੰ ਵਾਪਸ ਪੁਲਾੜ ਵਿੱਚ ਜਾਣ ਨਹੀਂ ਦਿੰਦੀਆਂ। ਇਸ ਤਰ੍ਹਾਂ ਧਰਤੀ ਦੀ ਸਤ੍ਹਾ ਲਗਾਤਾਰ ਗਰਮ ਹੁੰਦੀ ਜਾ ਰਹੀ ਹੈ। ਅਜਿਹਾ ਅੰਦਾਜ਼ਾ ਹੈ ਕਿ ਇਨ੍ਹਾਂ ਗੈਸਾਂ ਦੀ ਅਣਹੋਂਦ ਵਿੱਚ ਪ੍ਰਿਥਵੀ ਦੀ ਸਤ੍ਹਾ ਦਾ ਤਾਪਮਾਨ ਇਸ ਦੇ ਮੌਜੂਦਾ ਤਾਪਮਾਨ ਨਾਲੋਂ ੩੩ ਦਰਜਾ ਸੈਲਸੀਅਸ ਘੱਟ ਹੋਣਾ ਸੀ। ਧਰਤੀ ਦੀ ਸਤ੍ਹਾ ਦਾ ਮੌਜੂਦਾ ਮੱਧਮਾਨ ਤਾਪਮਾਨ ੧੫ ਦਰਜਾ ਸੈਲਸੀਅਸ ਹੈ ਜਦ ਕੇ ਗਰੀਨ ਹਾਊਸ ਪ੍ਰਭਾਵ ਵਾਲੀਆਂ ਗੈਸਾਂ ਦੀ ਅਣਹੋਂਦ ਵਿੱਚ ਇਹ ਤਾਪਮਾਨ ੧੮ ਦਰਜਾ ਸੈਲਸੀਅਸ ਹੋਣਾ ਸੀ। ਇੰਨੇ ਘੱਟ ਤਾਪਮਾਨ ਉੱਤੇ ਪੌਦਿਆਂ ਤੇ ਜੀਵਾਂ ਦੇ ਵਿਕਾਸ ਦੀ ਦਰ ਤਾਂ ਬਹੁਤ ਮੱਧਮ ਪੈ ਜਾਣੀ ਸੀ ਤੇ ਮਨੁੱਖ ਦਾ ਜਨਮ ਤਾਂ ਧਰਤੀ ਉੱਤੇ ਹੋਰ ਵੀ ਪਛੜ ਕੇ ਹੋਣਾ ਸੀ। ਇਸ ਤਰ੍ਹਾਂ ਗਰੀਨ ਹਾਊਸ ਪ੍ਰਭਾਵ ਵਾਲੀਆਂ

ਗੈਸਾਂ ਦੀ ਧਰਤੀ ਦੇ ਵਾਯੂਮੰਡਲ ਵਿੱਚ ਮੌਜੂਦਗੀ ਬਨਸਪਤੀ ਜਗਤ ਤੇ ਪ੍ਰਾਣੀ ਜਗਤ ਲਈ ਵਰਦਾਨ ਹੀ ਸਿੱਧ ਹੋਈ ਹੈ।

## ਗਰੀਨ ਹਾਊਸ ਗੈਸਾਂ

ਆਖਰ ਇਹ ਗਰੀਨ ਹਾਊਸ ਪ੍ਰਭਾਵ ਵਾਲੀਆਂ ਗੈਸਾਂ ਹਨ ਕਿਹੜੀਆਂ? ਕਾਰਬਨ ਡਾਇਆਕਸਾਈਡ, ਮੀਥੇਨ, ਨਾਇਟਰਸ ਆਕਸਾਈਡ ਅਤੇ ਓਜ਼ੋਨ ਗੈਸਾਂ ਇਸ ਪ੍ਰਭਾਵ ਦੀਆਂ ਕਾਰਕ ਹਨ। ਇਸ ਲਈ ਇਨ੍ਹਾਂ ਨੂੰ ਗਰੀਨ ਹਾਊਸ ਗੈਸਾਂ ਵੀ ਕਿਹਾ ਜਾਂਦਾ ਹੈ। ਇਨ੍ਹਾਂ ਗੈਸਾਂ ਤੋਂ ਇਲਾਵਾ ਪਾਣੀ ਦੇ ਵਾਸ਼ਪ ਵੀ ਪ੍ਰਿਥਵੀ ਦੀ ਸਤ੍ਹਾ ਦਾ ਤਾਪਮਾਨ ਵਧਾਉਣ ਵਿੱਚ ਅਹਿਮ ਰੋਲ ਅਦਾ ਕਰਦੇ ਹਨ। ਸੂਰਜ ਇਕ ਬਹੁਤ ਹੀ ਗਰਮ ਅੱਗ ਦਾ ਗੋਲਾ ਹੈ ਜਿਸ ਦੀ ਸਤ੍ਹਾ ਦਾ ਤਾਪਮਾਨ ੬੦੦੦ ਕੇਲਵਿਨ ਹੈ, ਜਦ ਕਿ ਸਾਡੀ ਧਰਤੀ ਦਾ ਔਸਤ ਤਾਪਮਾਨ ੨੮੮ ਕੇਲਵਿਨ ਜਾਂ ੧੫ ਦਰਜਾ ਸੈਲਸੀਅਸ ਹੈ। ਧਰਤੀ ਦੇ ਵਾਯੂਮੰਡਲ ਵਿੱਚ ਮੌਜੂਦ ਗਰੀਨ ਹਾਊਸ ਗੈਸਾਂ ਸੂਰਜ ਤੋਂ ਆ ਰਹੇ ਉੱਚ ਊਰਜਾ ਮਾਤਰਾ ਵਾਲੇ ਵਿਕੀਰਨ ਨੂੰ ਆਪਣੇ ਵਿੱਚੋਂ ਲੰਘਣ ਦਿੰਦੀਆਂ ਹਨ। ਧਰਤੀ ਦੀ ਸਤ੍ਹਾ ਨਾਲ ਟਕਰਾ ਕੇ ਪਰਤ ਰਿਹਾ ਇਹ ਵਿਕੀਰਨ ਆਪਣੀ ਊਰਜਾ ਮਾਤਰਾ ਦਾ ਵੱਡਾ ਅੰਸ਼ ਗੁਆ ਚੁੱਕਾ ਹੁੰਦਾ ਹੈ। ਇਹ ਪਰਿਵਰਤਿਤ ਵਿਕੀਰਨੀ ਜਦੋਂ ਗਰੀਨ ਹਾਊਸ ਗੈਸਾਂ ਦੀ ਪਰਤ ਤਕ ਪਹੁੰਚਦਾ ਹੈ ਤਾਂ ਇਹ ਗੈਸਾਂ ਇਸ ਪਰਿਵਰਤਿਤ ਵਿਕੀਰਨ ਨੂੰ ਸੋਖ ਲੈਂਦੀਆਂ ਹਨ। ਇਸ ਸੋਖਣ ਕ੍ਰਿਆ ਕਾਰਨ ਧਰਤੀ ਦੇ ਵਾਯੂਮੰਡਲ ਦਾ ਤਾਪਮਾਨ ਵਧ ਜਾਂਦਾ ਹੈ ਤੇ ਇਹ ਵਧੇਰੇ ਤਾਪਮਾਨ ਵਾਲਾ ਵਾਯੂਮੰਡਲ ਧਰਤੀ ਵੱਲ ਤਾਪ ਵਿਕੀਰਨ ਭੇਜਣਾ ਸ਼ੁਰੂ ਕਰ ਦਿੰਦਾ ਹੈ। ਦਰਅਸਲ ਗਰੀਨ ਹਾਊਸ ਗੈਸਾਂ ਤੇ ਵਾਯੂਮੰਡਲ ਵਿੱਚ ਮੌਜੂਦ ਪਾਣੀ ਦੇ ਵਾਸ਼ਪ ਧਰਤੀ ਗਿਰਦ ਇਕ ਗਰਮ ਕੰਬਲ ਵਾਂਗ ਕੰਮ ਕਰਦੇ ਹਨ, ਜਿਸ ਦੇ ਨਤੀਜੇ ਵਜੋਂ ਧਰਤੀ ਦੀ ਸਤ੍ਹਾ ਦਾ ਪ੍ਰਭਾਵੀ ਤਾਪਮਾਨ ੨੫੫ ਕੇਲਵਿਨ ਤੋਂ ਵਧ ਕੇ ੨੮੮ ਕੇਲਵਿਨ ਤਕ ਪਹੁੰਚ ਚੁੱਕਾ ਹੈ।

ਪਿਛਲੇ ਕੁਝ ਅਰਸੇ ਤੋਂ ਧਰਤੀ ਉੱਤੇ ਮਨੁੱਖੀ ਕਿਰਿਆਵਾਂ ਸਦਕਾ, ਸਾਡੇ ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਦੀ ਮਾਤਰਾ ਲਗਾਤਾਰ ਵਧ ਰਹੀ ਹੈ, ਜਿਸ ਕਾਰਨ ਗਰੀਨ ਹਾਊਸ ਪ੍ਰਭਾਵ ਦੀ ਮਾਤਰਾ ਵਿੱਚ ਵੀ ਲਗਾਤਾਰ ਵਾਧਾ ਹੋ ਰਿਹਾ ਹੈ। ਇਸ ਕਾਰਨ ਵਿਸ਼ਵਵਿਆਪੀ ਸਤ੍ਹਾ ਉੱਤੇ ਵਾਤਾਵਰਣ ਵਿੱਚ ਵੱਡੀਆਂ ਤਬਦੀਲੀਆਂ ਹੋਣ ਦਾ ਅੰਦਾਜ਼ਾ ਹੈ। ਉਪਰੋਕਤ ਗਰੀਨ ਹਾਊਸ ਗੈਸਾਂ ਤੋਂ ਇਲਾਵਾ ਅੱਜਕੱਲ੍ਹ ਇਕ ਹੋਰ ਪਦਾਰਥ, ਕਲੋਰੋਫ਼ਲੋਰੋ ਕਾਰਬਨਜ਼ ਨੇ ਸਾਡਾ ਧਿਆਨ ਆਪਣੇ ਵੱਲ ਵਧੇਰੇ ਖਿੱਚਿਆ ਹੈ । ਸੀ.ਐਫ.ਸੀ. ਪਦਾਰਥ ਵੀ ਗਰੀਨ ਹਾਊਸ ਨੂੰ ਵਧਾਉਣ ਵਿੱਚ ਵੱਡਾ ਰੋਲ ਅਦਾ ਕਰਦੇ ਹਨ। ਇਕ ਅਨੁਮਾਨ ਅਨੁਸਾਰ ਕੁੱਲ ਗਰੀਨ ਹਾਊਸ ਪ੍ਰਭਾਵ ਦੀ ਮਾਤਰਾ ਵਿੱਚ ਕਾਰਬਨ ਡਾਇਆਕਸਾਈਡ ਗੈਸ ਦਾ ਯੋਗਦਾਨ ੫੦ ਪ੍ਰਤੀਸ਼ਤ



ਹੁੰਦਾ ਹੈ ਜਦ ਕਿ ਸੀ.ਐਫ.ਸੀ. (ਕਲੋਰੋ ਫਲੋਰੋ ਕਾਰਬਨਜ਼) ਦਾ ਯੋਗਦਾਨ ੨੩ ਪ੍ਰਤੀਸ਼ਤ, ਮੀਥੇਨ ਗੈਸ ਦਾ ੧੧ ਪ੍ਰਤੀਸ਼ਤ, ਓਜ਼ੋਨ ਦਾ ੯ ਪ੍ਰਤੀਸ਼ਤ ਅਤੇ ਨਾਇਟਰਸ ਆਕਸਾਈਡ ਗੈਸ ੭ ਪ੍ਰਤੀਸ਼ਤ ਯੋਗਦਾਨ ਹੁੰਦਾ ਹੈ। ਵਿਸ਼ਵ ਵਿਆਪੀ ਤਾਪਮਾਨ ਵਾਧੇ ਵਿੱਚ ਸੀ.ਐਫ.ਸੀ. ਦੀ ਕ੍ਰਿਆਸ਼ੀਲਤਾ ਕਾਰਬਨ ਡਾਇਆਕਸਾਈਡ ਦੀ ਕ੍ਰਿਆਸ਼ੀਲਤਾ ਨਾਲੋਂ ੧੫ ਹਜ਼ਾਰ ਗੁਣਾਂ ਵਧੇਰੇ ਹੁੰਦੀ ਹੈ। ਨਾਈਟਰਸ ਆਕਸਾਈਡ ਤੇ ਮੀਥੇਨ ਗੈਸਾਂ ਦੀ ਇਹ ਕ੍ਰਿਆਸ਼ੀਲਤਾ ਕਾਰਬਨ ਡਾਇਆਕਸਾਈਡ ਗੈਸ ਦੀ ਕ੍ਰਿਆਸ਼ੀਲਤਾ ਨਾਲੋਂ ਕ੍ਰਮਵਾਰ ੨੩੦ ਤੇ ੨੫ ਗੁਣਾਂ ਵਧੇਰੇ ਹੁੰਦੀ ਹੈ।

## ਸੋਮੇ

ਕਾਰਬਾਨਡਾਇਆਕਸਾਈਡ ਗੈਸ ਦਾ ਮੁੱਖ ਸੋਮਾ ਫਾਸਿਲ ਬਾਲਣਾਂ ਦੀ ਵਰਤੋਂ ਤੇ ਜੰਗਲਾਂ ਦਾ ਵਿਨਾਸ਼ ਹੈ। ਸੀ.ਐਫ.ਸੀ. ਦੇ ਮੁੱਖ ਸ੍ਰੋਤ ਰੈਫ਼ਰੀਜ਼ੀਰੇਸ਼ਨ ਤੇ ਏਅਰ ਕੰਡੀਸ਼ਨਿੰਗ ਦ੍ਰਵ ਹਨ। ਐਰੋਸੋਲ ਤੇ ਘੋਲਕ ਪਦਾਰਥ ਵੀ ਸੀ.ਐਫ.ਸੀ. ਦੇ ਜਨਮਦਾਤਾ ਹਨ। ਮੀਥੇਨ ਗੈਸ ਮੁੱਖ ਤੌਰ ਉੱਤੇ ਦਲਦਲ ਵਾਲੇ ਖੇਤਰਾਂ, ਝੋਨੇ ਦੇ ਖੇਤਾਂ, ਕੋਲੇ ਤੇ ਤੇਲ ਦੇ ਬਲਣ ਤੋਂ ਅਤੇ ਪਸ਼ੂਆਂ ਵਾਲੇ ਖੇਤਰਾਂ ਵਿਖੇ ਵਧੇਰੇ ਪੈਦਾ ਹੁੰਦੀ ਦੇਖੀ ਗਈ ਹੈ। ਨਾਇਟਰਸ ਗੈਸਾਂ ਦਾ ਮੁੱਖ ਸੋਮਾ ਕੋਲੇ ਤੇ ਤੇਲ ਆਦਿ ਦੇ ਬਲਣ ਦੀ ਕ੍ਰਿਆ, ਜੰਗਲਾਂ ਦਾ ਵਿਨਾਸ਼ ਅਤੇ ਖਾਦਾਂ ਦੀ ਵਰਤੋਂ ਦੇਖਿਆ ਗਿਆ ਹੈ। ਸੰਨ ੧੯੮੮ ਤਕ ਧਰਤੀ ਦੇ ਵਾਯੂਮੰਡਲ ਵਿੱਚ ਕਾਰਬਨ ਡਾਇਆਕਸਾਈਡ ਦੀ ਮਾਤਰਾ ੩੫੧ ਪੀ.ਪੀ.ਐਮ. (ਭਾਵ ਭਾਰਾ ਪ੍ਰਤੀ ਲੱਖ ਹਿੱਸੇ) ਸੀ ਜਦ ਕਿ ਮੀਥੇਨ ਗੈਸ ਦੀ ਮਾਤਰਾ ੧.੬੭੫ ਪੀ.ਪੀ.ਐਮ. ਅਤੇ ਨਾਈਟਰਸ ਆਕਸਾਈਡ ਦੀ ਮਾਤਰਾ ੦.੩੧ ਪੀ.ਪੀ. ਐਮ.ਸੀ। ਸਾਡੇ ਵਾਯੂਮੰਡਲ ਵਿੱਚ ਸੀ.ਐਫ.ਸੀ. ਪਦਾਰਥਾਂ ਦੀ ਮਾਤਰਾ ਸੰਨ ੧੯੮੮ ਵਿੱਚ ੦.੦੦੨੨੫ ਪੀ.ਪੀ.ਐਮ. ਹੀ ਸੀ। ਪ੍ਰੰਤੂ ਇਨ੍ਹਾਂ ਰਾਸ਼ੀਆਂ ਵਿੱਚ ਕ੍ਰਮਵਾਰ ਸਾਲਾਨਾ ਵਾਧਾ ੦.੪ ਪ੍ਰਤੀਸ਼ਤ ਇਕ ਪ੍ਰਤੀਸ਼ਤ, ੦.੨ ਪ੍ਰਤੀਸ਼ਤ ਅਤੇ ੫ ਪ੍ਰਤੀਸ਼ਤ ਹੈ। ਸਾਡੇ ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਦੀ ਮਾਤਰਾ ਵਿੱਚ ਵਾਧੇ ਦਾ ਮੁੱਖ ਹਿੱਸਾ ਵਿਕਾਸ ਕਰ ਚੁੱਕੇ ਦੇਸ਼ਾਂ ਦੇ ਜ਼ੁੰਮੇ ਆਉਂਦਾ ਹੈ। ਪਿਛਲੇ ਕੁਝ ਅਰਸੇ ਤੋਂ ਵਿਕਾਸ ਕਰ ਰਹੇ ਦੇਸ਼ ਵੀ ਇਨ੍ਹਾਂ ਗੈਸਾਂ ਦੇ ਵਾਯੂਮੰਡਲੀ ਨਿਕਾਸ ਵਿੱਚ ਵੱਡਾ ਹਿੱਸਾ ਪਾ ਰਹੇ ਹਨ ਜੋ ਇਕ ਚਿੰਤਾਜਨਕ ਸਥਿਤੀ ਹੈ।

## ਭੈੜੇ ਪ੍ਰਭਾਵ

ਧਰਤੀ ਦੇ ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਦੀ ਮਾਤਰਾ ਵਧ ਜਾਣ ਦੇ ਫ਼ਲਸਰੂਪ ਵਿਸ਼ਵਵਿਆਪੀ ਸਤਰ ਉੱਤੇ ਤਾਪਮਾਨ ਤਬਦੀਲੀਆਂ ਦੇ ਵਾਪਰਨ ਦੀ ਅਸ਼ੰਕਾ ਹੈ। ਧਰਤੀ ਦੇ ਧਰੁੱਵੀ ਖੇਤਰਾਂ ਵਿਖੇ ਤਾਪਮਾਨ ਵਾਧਾ ਵਿਸ਼ਵਵਿਆਪੀ ਮਧਮਾਨ ਤਾਪਮਾਨ ਵਾਧੇ ਤੋਂ ਦੋ ਜਾਂ ਤਿੰਨ ਗੁਣਾਂ ਵਧੇਰੇ ਹੋਣ ਦਾ ਅੰਦਾਜ਼ਾ ਹੈ। ਜਦ ਕਿ ਇਹ ਤਾਪਮਾਨ ਵਾਧਾ ਗਰਮ ਦੇਸ਼ਾਂ ਵਿਖੇ ਵਿਸ਼ਵਵਿਆਪੀ ਮਧਮਾਨ

ਤਾਪਮਾਨ ਦੇ ਸਿਰਫ਼ ੫੦ ਤੋਂ ੧੦੦ ਪ੍ਰਤੀਸ਼ਤ ਹੋਣ ਦਾ ਅਨੁਮਾਨ ਹੈ। ਧਰਤੀ ਦੇ ਧਰੁੱਵੀ ਖੇਤਰਾਂ ਵਿਖੇ ਵਧੇਰੇ ਤਾਪਮਾਨ ਵਾਧੇ ਕਾਰਨ, ਭੂ-ਮੱਧ ਰੇਖੀ ਖੇਤਰਾਂ ਤੇ ਧਰੁੱਵੀ ਖੇਤਰਾਂ ਵਿੱਚ ਮੌਜੂਦ ਤਾਪ-ਗ੍ਰੇਡੀਐਂਟ (ਅੰਤਰ) ਘਟ ਜਾਵੇਗਾ, ਜਿਸ ਕਾਰਨ ਵਿਆਪਕ ਸਤਰ ਦੀਆਂ ਹਵਾਈ ਧਾਰਾਵਾਂ ਤੇ ਸਮੁੰਦਰੀ-ਧਾਰਾਵਾਂ ਦਾ ਸਰੂਪ ਬਦਲ ਜਾਵੇਗਾ ਤੇ ਵਿਸ਼ਵ ਭਰ ਵਿੱਚ ਮੀਂਹ ਦੀ ਵੰਡ ਦਾ ਢੰਗ ਵੀ ਬਦਲ ਜਾਵੇਗਾ।

ਆਈਸਲੈਂਡ ਅਤੇ ਬ੍ਰਿਟੇਨ ਆਦਿ ਦੇਸ਼ ਹੋਰ ਠੰਢੇ ਹੋ ਜਾਣਗੇ। ਇੱਥੋਂ ਦਾ ਜਲਵਾਯੂ ਵਧੇਰੇ ਸੀਤ ਹੋ ਜਾਵੇਗਾ ਤੇ ਬਾਕੀ ਦੇਸ਼ ਤੁਲਨਾਤਮਿਕ ਤੌਰ ਉੱਤੇ ਵਧੇਰੇ ਗਰਮ ਹੋ ਜਾਣਗੇ। ਜਿਵੇਂ ਹੀ ਧਰਤੀ ਦਾ ਤਾਪਮਾਨ ੧.੫ ਤੋਂ ੪.੫ ਦਰਜਾ ਸੈਲਸੀਅਸ ਤੋਂ ਵਧੇਗਾ, ਤਾਂ ਵਿਸ਼ਵਵਿਆਪੀ ਜਲ ਪ੍ਰਣਾਲੀ ਦੀ ਤੀਬਰਤਾ ੫ ਤੋਂ ੧੦ ਪ੍ਰਤੀਸ਼ਤ ਤਕ ਵਧ ਜਾਵੇਗੀ। ਪ੍ਰਿਥਵੀ ਦੇ ਕੁਝ ਹਿੱਸੇ ਵਧੇਰੇ ਮੀਂਹ ਵਾਲੇ ਹੋ ਜਾਣਗੇ ਤੇ ਕੁਝ ਖੇਤਰ ਬਿਲਕੁਲ ਖੁਸ਼ਕ। ਫ਼ਸਲੀ ਪੈਦਾਵਾਰ ਵਾਲੇ ਖੇਤਰਾਂ ਵਿੱਚ ਸਾਲਾਨਾ ਮੀਂਹ ਦੀ ਮਾਤਰਾ ਘਟ ਜਾਵੇਗੀ। ਧਰਤੀ ਦੇ ਧਰੁੱਵੀ ਖੇਤਰਾਂ ਵਿਖੇ ਤਾਪਮਾਨ ਵਾਧੇ ਕਾਰਨ ਧਰੁੱਵੀ-ਬਰਫ਼ ਦੇ ਭੰਡਾਰ ਪਿਘਲਣ ਲੱਗਣਗੇ, ਜਿਸ ਕਾਰਨ ਸਮੁੰਦਰਾਂ ਦੀ ਸਤ੍ਹਾ ਵਿੱਚ ੪੦ ਤੋਂ ੧੨੦ ਸੈਂਟੀਮੀਟਰ ਤਕ ਵਾਧਾ ਹੋਣ ਦੀ ਸੰਭਾਵਨਾ ਹੈ। ਪੱਛਮੀ ਐਟਾਂਰਿਕਟਿਕਾ ਖੇਤਰ ਦੀ ਬਰਫ਼ੀਲੀ ਪਰਤ ਦੇ ਪਿਘਲਣ ਨਾਲ, ਸਮੁੰਦਰੀ ਪਾਣੀਆਂ ਦੇ ਭੰਡਾਰ ਵਿੱਚ ਅਥਾਹ ਵਾਧਾ ਹੋ ਜਾਵੇਗਾ ਅਤੇ ਬਹੁਤ ਵਧੇਰੇ ਕੁਦਰਤੀ ਆਫ਼ਤਾਂ ਦੇ ਵਾਪਰਨ ਦੇ ਆਸਾਰ ਪੈਦਾ ਹੋ ਜਾਣਗੇ। ਸਮੁੰਦਰੀ ਤੱਟਾਂ ਨੇੜੇ ਸਥਿਤ ਨੀਵੇਂ ਖੇਤਰਾਂ ਵਿਖੇ ਹੜ੍ਹ ਆ ਜਾਣਗੇ। ਸਮੁੰਦਰ ਦਾ ਖਾਰਾ ਪਾਣੀ, ਅਹਿਮ ਨਮ ਸਥਲਾਂ ਨੂੰ ਖ਼ਰਾਬ ਕਰ ਦੇਵੇਗਾ ਤੇ ਵਪਾਰਕ ਤੌਰ ਉੱਤੇ ਮਹੱਤਵਪੂਰਨ ਖੇਤਰ ਤੇ ਬੰਦਰਗਾਹਾਂ ਵਿਨਾਸ਼ ਦਾ ਸ਼ਿਕਾਰ ਹੋ ਜਾਣਗੀਆਂ। ਛੋਟੇ ਟਾਪੂਆਂ, ਦਰਿਆਈ ਮੁਹਾਨਿਆਂ ਅਤੇ ਕੋਰਲ-ਰੀਫ਼ਾਂ ਦੇ ਨਸ਼ਟ ਹੋਣ ਦੀ ਬਾਰੰਬਾਰਤਾ ਵਧ ਜਾਵੇਗੀ। ਸਮੁੰਦਰ ਦੀ ਸਤ੍ਹਾ ਦੇ ਸਤਰ ਵਿੱਚ ਇਕ ਮੀਟਰ ਵਾਧੇ ਨਾਲ ਮਿਸਰ ਦੇਸ਼ ਦੀ ਖੇਤੀਯੋਗ ਭੂਮੀ ਦਾ ੧੨ ਤੋਂ ੧੫ ਪ੍ਰਤੀਸ਼ਤ ਹਿੱਸਾ ਹੜ੍ਹਾਂ ਦਾ ਸ਼ਿਕਾਰ ਹੋ ਜਾਵੇਗਾ, ਜਿਸ ਕਾਰਨ ਮਿਸਰ ਦੀ ਲਗਭਗ ੧੬ ਪ੍ਰਤੀਸ਼ਤ ਆਬਾਦੀ ਘਰੋਂ-ਬੇਘਰ ਹੋ ਜਾਵੇਗੀ। ਸਮੁੰਦਰ ਦੀ ਸਤ੍ਹਾ ਦੇ ਸਤਰ ਵਿੱਚ ਇਕ ਮੀਟਰ ਵਾਧਾ ਇਸ ਦੀ ੯ ਪ੍ਰਤੀਸ਼ਤ ਆਬਾਦੀ ਨੂੰ ਬਰਬਾਦ ਕਰ ਦੇਵੇਗਾ ਅਤੇ ੮.੫ ਪ੍ਰਤੀਸ਼ਤ ਖੇਤੀਬਾੜੀ ਯੋਗ ਭੂਮੀ ਖੇਤਰ ਸਦਾ ਲਈ ਨਸ਼ਟ ਹੋ ਜਾਵੇਗਾ। ਬੰਗਲਾਦੇਸ਼ ਦੇ ਮੁੱਖ ਮੱਛੀ ਕੇਂਦਰਾਂ ਦੀ ਲਗਭਗ ੭.੫ ਪ੍ਰਤੀਸ਼ਤ ਸੰਖਿਆ ਹੜ੍ਹਾਂ ਦੀ ਸ਼ਿਕਾਰ ਹੋ ਜਾਵੇਗੀ।

ਸਮੁੰਦਰੀ ਪਾਣੀਆਂ-ਦੀ ਸਤ੍ਹਾ ਦੇ ਸਤਰ ਵਿੱਚ ੧.੪ ਤੋਂ ੨.੧ ਮੀਟਰ ਵਾਧਾ, ਅਮਰੀਕਾ ਦੇ ੫੨ ਸਥਾਨਾਂ ਵਿਖੇ ਲਗਭਗ ੪੯੦੦ ਵਰਗ ਕਿਲੋਮੀਟਰ ਖੇਤਰ ਨੂੰ ਦਲ-ਦਲ ਵਿੱਚ ਬਦਲ ਦੇਵੇਗਾ। ਏਸ਼ੀਆ ਦੇ ਖੇਤਰਾਂ ਵਿੱਚ ਸਮੁੰਦਰ



ਦੀ ਸਤ੍ਹਾ ਵਿੱਚ ਇਕ ਮੀਟਰ ਦਾ ਵਾਧਾ ਬੰਕੋਕ ਦੇ ਰਵਾਇਤੀ ਮੈਂਗਰੋਵ ਖੇਤਰਾਂ ਨੂੰ ਪਾਣੀ ਹੇਠ ਡੁਬੋ ਦੇਵੇਗਾ। ਭਾਰਤ ਦੇ ਲਕਸ਼ਦੀਪ ਟਾਪੂ, ਪਾਣੀ ਹੇਠ ਡੁੱਬ ਜਾਣ ਦਾ ਅੰਦਾਜ਼ਾ ਹੈ। ਸਮੁੰਦਰੀ ਪਾਣੀਆਂ ਦੇ ਸਤਰ ਵਿੱਚ ਵਾਧਾ ਗੰਗਾ, ਨੀਲ ਮੇਕੋਂਗ, ਜਾਂਗਤਜੋ ਅਤੇ ਮਿਸੀਸਿਪੀ ਦਰਿਆਵਾਂ ਦੇ ਡੈਲਟਾ ਵਿਖੇ ਰਹਿ ਰਹੇ ਲੱਖਾਂ ਕਰੋੜਾਂ ਲੋਕਾਂ ਦੇ ਘਰਾਂ ਤੇ ਜੀਵਨ ਨੂੰ ਤਹਿਸ-ਨਹਿਸ ਕਰ ਦੇਵੇਗਾ। ਗਰੀਨ ਹਾਊਸ ਪ੍ਰਭਾਵ ਕਾਰਨ ਸਮੁੰਦਰ ਦੀ ਸਤ੍ਹਾ ਦਾ ਤਾਪਮਾਨ ਵਧ ਜਾਵੇਗਾ ਜਿਸ ਕਾਰਨ ਸਮੁੰਦਰੀ ਝੱਖੜ ਤੇ ਤੂਫ਼ਾਨਾਂ ਦੇ ਵਾਪਰਨ ਦੀ ਸੰਖਿਆ ਵੀ ਵਧ ਜਾਵੇਗੀ। ਇਸ ਕਾਰਨ ਗਰਮ ਦੇਸ਼ਾਂ ਦੇ ਜੀਵਾਂ, ਕੋਰਲ ਅਤੇ ਜੀਵ-ਵਿਭਿੰਨਤਾ ਵਿੱਚ ਵੱਡਾ ਘਾਟਾ ਪੈਦਾ ਹੋ ਜਾਵੇਗਾ। ੨ ਦਰਜਾ ਸੈਲਸੀਅਸ ਦਾ ਵਿਸ਼ਵ-ਵਿਆਪੀ ਤਾਪਮਾਨ ਵਾਧਾ ਵੀ ਫ਼ਸਲਾਂ ਲਈ ਹਾਨੀਕਾਰਕ ਸਿੱਧ ਹੋਣ ਦਾ ਅਨੁਮਾਨ ਹੈ। ਖੇਤੀਬਾੜੀ ਕਾਰਜਾਂ ਉੱਤੇ ਵਿਸ਼ਵ-ਵਿਆਪੀ ਤਾਪਮਾਨ ਵਾਧੇ ਦੇ ਪ੍ਰਭਾਵਾਂ ਬਾਰੇ ਵਧੇਰੇ ਸਪੱਸ਼ਟ ਜਾਣਕਾਰੀ ਉਪਲਬਧ ਨਹੀਂ ਹੈ। ਮੱਕੀ ਉਤਪਾਦਨ ਵਿੱਚ ਘਾਟਾ ਤੇ ਕੀੜੇ ਮਕੌੜਿਆਂ ਦੀ ਤਦਾਦ ਵਿੱਚ ਵਾਧਾ, ਵਿਸ਼ਵ-ਵਿਆਪੀ ਤਾਪਮਾਨ ਦੇ ਵਾਧੇ ਦੇ ਸਿੱਧੇ ਪ੍ਰਭਾਵ ਮੰਨੇ ਜਾ ਰਹੇ ਹਨ। ਸਾਨੂੰ ਤਾਪ, ਔੜ ਤੇ ਕੀਟਾਂ ਦੇ ਮਾਰੂ ਪ੍ਰਭਾਵਾਂ ਤੋਂ ਮੁਕਤ ਫ਼ਸਲਾਂ ਦੀਆਂ ਕਿਸਮਾਂ ਢੂੰਡਣ ਦੀ ਲੋੜ ਜ਼ਰੂਰੀ ਹੋ ਜਾਵੇਗੀ। ਸੰਨ ੧੯੯੨ ਦੌਰਾਨ ਵਿਸ਼ਵ ਸਿਹਤ ਸੰਸਥਾ ਵੱਲੋਂ ਛਾਪੀ ਗਈ ਇਕ ਰਿਪੋਰਟ ਅਨੁਸਾਰ ਵਿਸ਼ਵ-ਵਿਆਪੀ ਤਾਪਮਾਨ ਦੇ ਵਾਧੇ ਨਾਲ, ਮੀਂਹ ਦੀ ਮਾਤਰਾ ਵਿੱਚ ਤਬਦੀਲੀ ਵਾਪਰੇਗੀ ਅਤੇ ਮਲੇਰੀਆ, ਫਿਲੇਰੀਸਿਸ ਐਲਫੇਨੀਸਿੱਸ ਆਦਿ ਬਿਮਾਰੀਆਂ ਦੇ ਵਾਪਰਨ ਦੇ ਆਸਾਰ ਵਧ ਜਾਣਗੇ। ਵਿਸ਼ਵ-ਵਿਆਪੀ ਤਾਪਮਾਨ ਦੇ ਅਸਿੱਧੇ ਪ੍ਰਭਾਵਾਂ ਵਜੋਂ ਛੂਤ ਦੀਆਂ ਬਿਮਾਰੀਆਂ ਨਵੇਂ ਖੇਤਰਾਂ ਤਕ ਪਹੁੰਚ ਜਾਣਗੀਆਂ, ਕਿਉਂਕਿ ਸਾਹ ਸੰਬੰਧਿਤ ਤੇ ਚਮੜੀ ਸੰਬੰਧਿਤ ਰੋਗਾਂ, ਮੌਸਮੀ ਤਬਦੀਲੀਆਂ ਉੱਤੇ ਕਾਫ਼ੀ ਨਿਰਭਰ ਕਰਦੇ ਹਨ। ਅਜਿਹੀਆਂ ਬਿਮਾਰੀਆਂ ਦੇ ਵਾਪਰਨ ਦੀ ਸੰਭਾਵਨਾ ਬਹੁਤ ਵਧੇਰੇ ਵਧ ਜਾਵੇਗੀ। ਸਿਹਤ ਸੰਬੰਧੀ ਇਨ੍ਹਾਂ ਸਮੱਸਿਆਵਾਂ ਤੋਂ ਇਲਾਵਾ ਹੀਟ-ਸਟਰੋਕ ਨਾਲ ਮਨੁੱਖੀ ਮੌਤਾਂ ਵਿੱਚ ਵੀ ਵਾਧਾ ਹੋਣ ਦਾ ਅੰਦਾਜ਼ਾ ਹੈ। ਇਨ੍ਹਾਂ ਸਭ ਸਮੱਸਿਆਵਾਂ ਦਾ ਇਕੋ ਹੱਲ ਹੈ ਕਿ ਅਸੀਂ ਪ੍ਰਿਥਵੀ ਦੇ ਵਾਯੂਮੰਡਲ ਵਿੱਚ ਗਰੀਨ ਹਾਊਸ ਗੈਸਾਂ ਦੀ ਮਾਤਰਾ ਨੂੰ ਵਧਣ ਤੋਂ ਰੋਕੀਏ।

(ਰੋਜ਼ਾਨਾ ਪੰਜਾਬੀ ਟ੍ਰਿਬਿਊਨ ੮-੫-੯੮ ਵਿੱਚੋਂ ਧੰਨਵਾਦ ਸਹਿਤ!)

# ਨਸ਼ਟ ਹੋ ਰਹੀ ਓਜ਼ੋਨ-ਤਹਿ

-ਬਲਵਿੰਦਰ ਸਿੰਘ

ਜਦੋਂ ਵੀ ਵਾਤਾਵਰਣ ਪ੍ਰਦੂਸ਼ਣ ਦੀ ਗੱਲ ਛਿੜਦੀ ਹੈ ਤਾਂ ਅਤਿ-ਮਹੱਤਵਪੂਰਨ ਨਾਂ "**ਗਰੀਨ-ਹਾਊਸ ਪ੍ਰਭਾਵ**" ਅਤੇ "**ਓਜ਼ੋਨ-ਤਹਿ ਦਾ ਪਤਲਾ ਪੈਣਾ**" ਦਾ ਜ਼ਿਕਰ ਸਭ ਤੋਂ ਪਹਿਲਾਂ ਹੁੰਦਾ ਹੈ। ਤੇਜ਼ੀ ਨਾਲ ਹੋ ਰਹੇ ਇਗੜ-ਦੁਗੜੇ ਸਨਅਤੀਕਰਨ, ਕੁਦਰਤੀ ਵਸੀਲਿਆਂ ਦੀ ਦੁਰਵਰਤੋਂ, ਵਧ ਰਹੇ ਸ਼ਹਿਰੀਕਰਨ, ਪਥਰਾਟ ਬਾਲਣਾਂ ਦੀ ਵਧੇਰੇ ਵਰਤੋਂ ਨੇ ਵਾਤਾਵਰਣ ਸੰਤੁਲਨ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਹੈ। ਮਨੁੱਖ ਨੇ ਆਪਣੀ ਐਸ਼ੋ-ਅਰਾਮ ਅਤੇ ਨਿੱਜੀ ਜ਼ਰੂਰਤਾਂ ਦੀ ਪੂਰਤੀ ਖ਼ਾਤਰ ਵਾਤਾਵਰਣ ਦੇ ਗੰਧਲੇਪਣ ਨੂੰ ਅੱਖੋਂ ਓਹਲੇ ਕਰ ਦਿੱਤਾ ਹੈ। ਵਿਗਿਆਨੀਆਂ ਨੂੰ ਭਾਰੀ ਚਿੰਤਾ ਹੈ ਕਿ ਓਜ਼ੋਨ-ਤਹਿ ਤੇਜ਼ੀ ਨਾਲ ਨਸ਼ਟ ਹੋ ਰਹੀ ਹੈ, ਜਿਸ ਤੋਂ ਬਹੁਤ ਹੀ ਗੰਭੀਰ ਸਿੱਟੇ ਨਿਕਲ ਸਕਦੇ ਹਨ। ਇੱਥੇ ਅਸੀਂ ਓਜ਼ੋਨ ਦੇ ਪਤਲੇ ਪੈਣ ਦੀ ਗੱਲ ਕਰਾਂਗੇ। ਓਜ਼ੋਨ-ਤਹਿ ਕੀ ਹੈ? ਧਰਤੀ ਦੁਆਲੇ ਵਾਯੂਮੰਡਲ ਨੂੰ ਮੁੱਖ ਤੌਰ 'ਤੇ ਚਾਰ ਤਹਿਆਂ ਵਿੱਚ ਵੰਡਿਆ ਗਿਆ ਹੈ, ਜਿਨ੍ਹਾਂ ਦਾ ਤਾਪਮਾਨ ਅਤੇ ਘਣਤਾ ਵੱਖੋ-ਵੱਖਰੀ ਹੈ। ਇਹ ਤਹਿਆਂ ਹਨ: ਟ੍ਰੋਪੋਸਫ਼ੀਅਰ (੧੦-੧੨ ਕਿਲੋਮੀਟਰ), ਸਟਰੈਟੋਸਫ਼ੀਅਰ (੧੨-੫੦ ਕਿਲੋਮੀਟਰ) ਮੀਜੋਸਫ਼ੀਅਰ (੫੦ ਕਿਲੋਮੀਟਰ-੮੦ ਕਿਲੋਮੀਟਰ) ਅਤੇ ਆਇਨੋਸਫ਼ੀਅਰ (੮੦-੩੦੦ ਕਿਲੋਮੀਟਰ)। ਸਟਰੈਟੋਸਫ਼ੀਅਰ ਦੇ ਉੱਪਰਲੇ ਭਾਗ ਵਿੱਚ ਓਜ਼ੋਨ ਨਾਂ ਦੀ ਗੈਸ ਦੀ ਤਹਿ ਮੌਜੂਦ ਹੈ। ਓਜ਼ੋਨ ਗੈਸ ਵਿੱਚ ਆਕਸੀਜਨ ਦੇ ਤਿੰਨ ਅਣੂ ਹੁੰਦੇ ਹਨ। ਸੂਰਜ ਤੋਂ ਆਉਂਦੀਆਂ ਪਾਰਵੈਂਗਨੀ ਕਿਰਨਾਂ ਵਾਯੂਮੰਡਲ ਵਿੱਚ ਮੌਜੂਦ ਆਕਸੀਜਨ ਨਾਲ ਕਿਰਿਆ ਕਰਕੇ ਓਜ਼ੋਨ ਗੈਸ ਬਣਾਉਣ ਵਿੱਚ ਸਹਾਈ ਹੁੰਦੀਆਂ ਹਨ। ਰਸਾਇਣਿਕ ਉਦਯੋਗਾਂ ਵਿੱਚ ਓਜ਼ੋਨ ਨੂੰ ਬਲੀਚਿੰਗ ਵਿੱਚ ਵਰਤਿਆ ਜਾਂਦਾ ਹੈ। ਪੀਣ ਵਾਲੇ ਪਾਣੀ ਨੂੰ ਜਰਮ-ਰਹਿਤ ਕਰਨ ਲਈ ਵੀ ਇਸ ਦੀ ਵਰਤੋਂ ਹੁੰਦੀ ਹੈ। ਪਾਰਵੈਂਗਨੀ ਕਿਰਨਾਂ ਆਕਸੀਜਨ ਗੈਸ ਨੂੰ ਦੋ ਅਣੂਆਂ ਵਿੱਚ ਤੋੜ ਦਿੰਦੀਆਂ ਹਨ। ਇਸ ਤਰ੍ਹਾਂ ਪੈਦਾ ਹੋਇਆ ਆਕਸੀਜਨ ਦਾ ਇਕ ਅਣੂ ਅਣਟੁੱਟੀ ਆਕਸੀਜਨ ਨਾਲ ਮਿਲ ਕੇ ਓਜ਼ੋਨ ਗੈਸ ਬਣਾਉਂਦਾ ਹੈ।

**ਓਜ਼ੋਨ ਤਹਿ ਦੀ ਮਹੱਤਤਾ**: ਸਾਡੇ ਵਾਯੂਮੰਡਲ ਵਿੱਚ ਮੌਜੂਦ ਓਜ਼ੋਨ-ਤਹਿ ਧਰਤੀ ਉੱਪਰ ਮਨੁੱਖਾਂ, ਪਸ਼ੂਆਂ ਅਤੇ ਬਨਸਪਤੀ ਲਈ ਬਹੁਤ ਹੀ ਲਾਹੇਵੰਦ ਹੈ। ਇਹ ਤਹਿ ਸੂਰਜ ਤੋਂ ਆਉਂਦੀਆਂ ਹਾਨੀਕਾਰਕ ਪਾਰਵੈਂਗਨੀ ਕਿਰਨਾਂ ਨੂੰ ਸੋਖ ਲੈਂਦੀ ਹੈ ਅਤੇ ਧਰਤੀ ਤਕ ਪਹੁੰਚਣ ਤੋਂ ਰੋਕਦੀ ਹੈ। ਇਸ ਤਰ੍ਹਾਂ ਇਹ ਇਕ ਢਾਲ ਛਤਰੀ ਦਾ ਕੰਮ ਕਰਦੀ ਹੈ। ਜੇਕਰ ਇਹ ਕਿਰਨਾਂ ਧਰਤੀ 'ਤੇ ਪਹੁੰਚ ਜਾਣ ਤਾਂ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਕਾਰਨ ਬਣਦੀਆਂ ਹਨ ਅਤੇ ਜੀਵਾਂ ਤੇ ਬਨਸਪਤੀ 'ਤੇ ਮਾਰੂ-ਪ੍ਰਭਾਵ ਪਾਉਂਦੀਆਂ ਹਨ।



**(ੳ) ਅੱਖਾਂ ਦਾ ਅੰਨ੍ਹਾਪਣ**: ਪਾਰਵੈਂਗਨੀ ਕਿਰਨਾਂ ਅੱਖਾਂ ਦੀ ਨਜ਼ਰ ਨੂੰ ਧੁੰਦਲਾ ਕਰਦੀਆਂ ਹਨ ਅਤੇ ਅੱਖ ਦੇ ਮੋਤੀਏ ਦਾ ਕਾਰਨ ਬਣਦੀਆਂ ਹਨ। ਇੱਥੋਂ ਤਕ ਕਿ ਅੱਖਾਂ ਦਾ ਅੰਨ੍ਹਾਪਣ ਵੀ ਹੋ ਸਕਦਾ ਹੈ।

**(ਅ) ਚਮੜੀ ਦਾ ਕੈਂਸਰ**: ਧਰਤੀ 'ਤੇ ਪਾਰਵੈਂਗਨੀ ਕਿਰਨਾਂ ਦੀ ਬਹੁਤਾਤ ਨਾਲ ਚਮੜੀ ਛੇਤੀ ਬੁੱਢੀ ਹੋ ਜਾਵੇਗੀ ਅਤੇ ਇਸ 'ਤੇ ਝੁਰੜੀਆਂ ਛੇਤੀ ਪੈ ਜਾਣਗੀਆਂ। ਚਮੜੀ ਦਾ ਕੈਂਸਰ ਵੀ ਹੋ ਸਕਦਾ ਹੈ। ਇਕ ਅਨੁਮਾਨ ਅਨੁਸਾਰ ਓਜ਼ੋਨ ਪਰਤ ਦੇ ੧% ਪਤਲਾ ਪੈਣ ਨਾਲ ਕੈਂਸਰ ਦੇ ਮੌਕੇ ੨% ਵਧ ਜਾਣਗੇ।

**(ੲ) ਇਮਊਨ ਪ੍ਰਣਾਲੀ 'ਤੇ ਅਸਰ**: ਪਾਰਵੈਂਗਨੀ ਕਿਰਨਾਂ ਨਾਲ ਸਰੀਰ ਦੀ ਬਿਮਾਰੀਆਂ ਨਾਲ ਲੜਨ ਦੀ ਸ਼ਕਤੀ ਘਟ ਜਾਵੇਗੀ। ਕਈ ਤਰ੍ਹਾਂ ਦੀ ਬੈਕਟੀਰੀਆ ਇਨਫੈਕਸ਼ਨਜ਼ ਹੋ ਜਾਣਗੀਆਂ।

**(ਸ) ਫ਼ਸਲਾਂ ਦੇ ਉਤਪਾਦਨ 'ਤੇ ਪ੍ਰਭਾਵ**: ਤਜਰਬਿਆਂ ਰਾਹੀਂ ਪਤਾ ਲਗਾਇਆ ਗਿਆ ਹੈ ਕਿ ਇਹ ਕਿਰਨਾਂ ਪ੍ਰਕਾਸ਼-ਸੰਸ਼ਲੇਸ਼ਣ ਵਿੱਚ ਦਖ਼ਲ ਦਿੰਦੀਆਂ ਹਨ ਤੇ ਫ਼ਸਲਾਂ 'ਤੇ ਮਾਰੂ-ਪ੍ਰਭਾਵ ਪਾਉਂਦੀਆਂ ਹਨ। ਨਾਜ਼ੁਕ ਫ਼ਸਲਾਂ ਵਧੇਰੇ ਪ੍ਰਭਾਵਿਤ ਹੁੰਦੀਆਂ ਹਨ। ਇਸ ਨਾਲ ਫ਼ਸਲਾਂ ਦਾ ਉਤਪਾਦਨ ਘਟ ਜਾਵੇਗਾ।

**(ਹ) ਜਲ-ਪ੍ਰਾਣੀਆਂ 'ਤੇ ਅਸਰ**: ਪਾਰਵੈਂਗਨੀ ਕਿਰਨਾਂ ਨਾਲ ਸਮੁੰਦਰ ਵਿੱਚ ਫੋਟੋ-ਪਲੈਂਕਟਿਨ ਦੇ ਵਿਕਾਸ 'ਤੇ ਅਸਰ ਪਵੇਗਾ, ਜਿਸ ਨਾਲ ਪਾਣੀ ਵਿੱਚ ਰਹਿੰਦੇ ਜੀਵ-ਜੰਤੂਆਂ ਜਿਵੇਂ ਮੱਛੀਆਂ 'ਤੇ ਮਾਰੂ-ਪ੍ਰਭਾਵ ਪਵੇਗਾ। ਇਸ ਤੋਂ ਇਲਾਵਾ ਧਰਤੀ ਦੇ ਤਾਪਮਾਨ ਵਿੱਚ ਵਾਧਾ (ਗ੍ਰੀਨਹਾਊਸ ਪ੍ਰਭਾਵ) ਹੋ ਜਾਵੇਗਾ ਅਤੇ ਮੌਸਮ ਦੇ ਵਿੱਚ ਗ਼ੈਰ-ਕੁਦਰਤੀ ਤਬਦੀਲੀਆਂ ਆ ਜਾਣਗੀਆਂ। ਉਪਰੋਕਤ ਤੋਂ ਸਪੱਸ਼ਟ ਹੈ ਕਿ ਓਜ਼ੋਨ ਤਹਿ ਸਾਡੇ ਲਈ ਮਹੱਤਵਪੂਰਨ ਹੈ।

**ਓਜ਼ੋਨ ਖਾਣ ਵਾਲੇ ਪਦਾਰਥ**: ਮਨੁੱਖ ਦੁਆਰਾ ਬਣਾਏ ਗਏ ਰਸਾਇਣਿਕ ਪਦਾਰਥ ਓਜ਼ੋਨ-ਤਹਿ ਨੂੰ ਨਸ਼ਟ ਕਰਦੇ ਹਨ। ਓਜ਼ੋਨ-ਖਾਣ ਵਾਲੇ ਪਦਾਰਥਾਂ ਵਿੱਚੋਂ ਕਲੋਰੋਫਲੋਰੋ ਕਾਰਬਨਜ਼ ਨੂੰ ਦੁਸ਼ਮਣ ਮੰਨਿਆ ਗਿਆ ਹੈ, ਜਿਨ੍ਹਾਂ ਨੂੰ ਆਮ ਤੌਰ 'ਤੇ ਫ੍ਰੀਆਨ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ। ਏਅਰਕੰਡੀਸ਼ਨਰਾਂ, ਰੈਫਰੀਜ਼ੀਰੇਟਰਾਂ, ਏਅਰੋਸੋਲ ਸਪਰੇਆਂ, ਪਲਾਸਟਿਕ ਫੋਮ, ਸੋਲਵੈਂਟ ਆਦਿ ਇਨ੍ਹਾਂ ਪਦਾਰਥਾਂ ਦੀ ਵਰਤੋਂ ਹੁੰਦੀ ਹੈ। ਆਪਣੇ ਵਿਸ਼ੇਸ਼ ਗੁਣਾਂ ਕਰਕੇ ੧੯੩੦ ਵਿੱਚ ਹੋਈ ਖੋਜ ਇਤਿਹਾਸਕ ਸੀ, ਕਿਉਂਕਿ ਇਨ੍ਹਾਂ ਦੀ ਵਰਤੋਂ ਨਾਲ ਰੈਫਰੀਜ਼ੀਰੇਟਰ ਉਦਯੋਗ ਵਿੱਚ ਵਰਤੀ ਜਾਂਦੀ ਜ਼ਹਿਰੀਲੀ ਅਮੋਨੀਆ ਗੈਸ ਦਾ ਬਦਲ ਲੱਭ ਗਿਆ ਸੀ। ਕਲੋਰੋਫ਼ਲੋਰੋਕਾਰਬਨ ਵਾਯੂਮੰਡਲ ਵਿੱਚ ਪਹੁੰਚ ਕੇ ਸੈਂਕੜੇ ਸਾਲਾਂ ਤਕ ਸਥਿਰ ਰਹਿੰਦੇ ਹਨ।

ਇਨ੍ਹਾਂ ਵਿੱਚ ਮੌਜੂਦਾ ਕਲੋਰੀਨ, ਓਜ਼ੋਨ ਨਾਲ ਕਿਰਿਆ ਕਰਕੇ ਇਸ ਨੂੰ ਨਸ਼ਟ ਕਰਦੀ ਹੈ। ਕਲੋਰੀਨ ਦਾ ਇਕ ਅਣੂ, ਓਜ਼ੋਨ ਦੇ ਇਕ ਲੱਖ ਅਣੂਆਂ ਨੂੰ ਬਰਬਾਦ ਕਰ ਸਕਦਾ ਹੈ। ਇਸ ਨਾਲ ਓਜ਼ੋਨ ਤਹਿ ਪਤਲੀ ਪੈ ਜਾਂਦੀ ਹੈ। ਇਨ੍ਹਾਂ ਤੋਂ ਇਲਾਵਾ ਮਿਥਾਈਲ ਬ੍ਰੋਮਾਈਡ, ਹਾਈ-ਡਰੋਫ਼ਲੋਰੋ ਕਾਰਬਨ, ਬ੍ਰੋਮੋਕਲੋਰੋਫਲੋਰੋ ਕਾਰਬਨ (ਹੈਲੋਨਜ਼), ਨਾਈਟਰਸ ਆਕਸਾਈਡ ਮੀਥੇਨ ਵੀ ਓਜ਼ੋਨ ਤਹਿ ਨੂੰ ਪਤਲਾ ਕਰਦੇ ਹਨ। ਵਧੇਰੇ ਉਚਾਈ 'ਤੇ ਉੱਡਦੇ ਜੈੱਟ ਜਹਾਜ਼ਾਂ ਦਾ ਧੂੰਆਂ ਵੀ ਓਜ਼ੋਨ ਨੂੰ ਨਸ਼ਟ ਕਰਦਾ ਹੈ।

**ਓਜ਼ੋਨ ਛੇਕ**: ਓਜ਼ੋਨ ਤਹਿ ਦੇ ਪਤਲਾ ਪੈਣ ਦਾ ਪਤਾ ਵਿਗਿਆਨੀਆਂ ਨੂੰ ਸਭ ਤੋਂ ਪਹਿਲਾਂ ੧੯੭੪ ਵਿੱਚ ਲੱਗਿਆ ਸੀ। ਪਰ ਜਦੋਂ ੧੯੮੫ ਵਿੱਚ ਬ੍ਰਿਟਿਸ਼ ਅੰਟਾਰਕਟਿਕਾ ਸਰਵੇ ਦੇ ਮੁੱਖੀ ਜੋਏ ਫ਼ਰਮਾਨ ਨੇ ਅੰਟਾਰਕਟਿਕਾ ਉੱਪਰ ਓਜ਼ੋਨ ਛੇਕ ਦਾ ਐਲਾਨ ਕੀਤਾ ਤਾਂ ਦੁਨੀਆਂ ਭਰ ਦੇ ਲੋਕਾਂ, ਵਿਗਿਆਨੀਆਂ ਅਤੇ ਸਰਕਾਰਾਂ ਦਾ ਧਿਆਨ ਇਸ ਪਾਸੇ ਵੱਲ ਖਿੱਚਿਆ ਗਿਆ। ਇਹ ਛੇਕ ਅਮਰੀਕਾ ਦੇ ਆਕਾਰ ਜਿੰਨਾ ਵੱਡਾ ਤੇ ਮਾਊਂਟ ਐਵਰੈਸਟ ਦੀ ਉਚਾਈ ਜਿੰਨਾ ਡੂੰਘਾ ਸੀ। ਬਾਅਦ ਵਿੱਚ ਅਮਰੀਕੀ ਏਜੰਸੀ ਨਾਸਾ ਨੇ ਮੌਸਮੀ ਉਪਗ੍ਰਹਿ ਨਿਬੁਸ-੭ ਰਾਹੀਂ ਇਸ ਛੇਕ ਦੀ ਪੁਸ਼ਟੀ ਕੀਤੀ। ਇਸ ਨਾਲ ਅੰਟਾਰਕਟਿਕਾ ਉੱਪਰ ਜੀਵਨ ਦੇ ਖ਼ਤਰੇ ਦੀ ਘੰਟੀ ਵੱਜ ਗਈ।

**ਸਰਵੇਖਣ**: ਓਜ਼ੋਨ-ਤਹਿ ਵਿੱਚ ਓਜ਼ੋਨ ਦਾ ਪੱਧਰ ਪਤਾ ਕਰਨ ਲਈ ਧਰਤੀ 'ਤੇ ਫਿੱਟ ਯੰਤਰਾਂ ਬਿਨਾਂ ਆਦਮੀ ਗੁਬਾਰਿਆਂ 'ਚ ਯੰਤਰਾਂ, ਉਪਗ੍ਰਹਿਆਂ, ਲੇਜ਼ਰ ਅਧਾਰਤ ਯੰਤਰਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਸੰਨ ੧੯੯੨ ਵਿੱਚ ਨਾਸਾ ਦੇ ਬਾਹਰੀ ਵਾਯੂਮੰਡਲ ਖੋਜ ਉਪਗ੍ਰਹਿ ਨੇ ਅਮਰੀਕਾ, ਕੈਨੇਡਾ ਅਤੇ ਯੂਰਪ 'ਤੇ ਲਾਲ ਧੱਬਾ ਦੇਖਿਆ, ਜਿਸ ਤੋਂ ਓਜ਼ੋਨ ਤਹਿ ਦੇ ਪਤਲਾ ਹੋਣ ਦਾ ਅੰਦਾਜ਼ਾ ਲਗਾਇਆ ਗਿਆ। ਨਾਸਾ ਵਿਗਿਆਨੀਆਂ ਅਨੁਸਾਰ ਓਜ਼ੋਨ ਖਾਣ ਵਾਲੇ ਪਦਾਰਥਾਂ ਵਿੱਚ ਇੰਨਾ ਵਾਧਾ ਹੋ ਗਿਆ ਸੀ ਕਿ ੩੦-੪੦% ਓਜ਼ੋਨ ਪਰਤ ਪਤਲੀ ਪੈ ਸਕਦੀ ਸੀ। ਇਸੇ ਤਰ੍ਹਾਂ ਜਨੇਵਾ ਸਥਿਤ ਵਿਸ਼ਵ ਸੰਸਥਾ ਡਬਲਿਊ. ਐਮ.ਓ. ਨੇ ਵੀ ੧੯੯੨ ਵਿੱਚ ਉੱਤਰੀ ਯੂਰਪ, ਰੂਸ, ਕੈਨੇਡਾ ਆਦਿ 'ਤੇ ਓਜ਼ੋਨ ਪੱਧਰ ਦੇ ਘਟ ਜਾਣ ਦਾ ਐਲਾਨ ਕੀਤਾ। ਪਿਛਲੇ ਦੋ ਦਹਾਕਿਆਂ ਵਿੱਚ ਓਜ਼ੋਨ ਤਹਿ ੨-੩% ਪਤਲੀ ਪੈ ਚੁੱਕੀ ਹੈ।

**ਮਾਂਟਰੀਅਲ ਸਮਝੌਤਾ**: ਓਜ਼ੋਨ ਤਹਿ ਦੇ ਪਤਲੇ ਪੈਣ 'ਤੇ ਵਿਚਾਰ-ਵਟਾਂਦਰਾ ਕਰਨ ਲਈ ਸਭ ਤੋਂ ਪਹਿਲਾਂ ੧੯੮੫ ਵਿੱਚ ਵੀਆਨਾ ਵਿਗਿਆਨੀਆਂ ਦੀ ਕਾਨਫ਼ਰੰਸ ਹੋਈ। ਸਤੰਬਰ ੧੯੮੭ ਵਿੱਚ ਮਾਂਟਰੀਅਲ (ਕੈਨੇਡਾ) ਵਿਖੇ ੨੪ ਦੇਸ਼ਾਂ ਨੇ ਇਕ



ਅੰਤਰ-ਰਾਸ਼ਟਰੀ ਸਮਝੌਤੇ 'ਤੇ ਦਸਤਖ਼ਤ ਕੀਤੇ ਜਿਸ ਨੂੰ "ਮਾਂਟਰੀਅਲ ਸਮਝੌਤੇ" ਦਾ ਨਾਂ ਦਿੱਤਾ ਗਿਆ। ਇਸ ਸਮਝੌਤੇ, ਜੋ ੧ ਜਨਵਰੀ ੧੯੮੯ ਤੋਂ ਲਾਗੂ ਹੋਇਆ, ਤਹਿਤ ੧੯੯੮ ਤਕ ਕਲੋਰੋਫ਼ਲੋਰੋ ਕਾਰਬਨ ਦੀ ਪੈਦਾਵਾਰ ਅੱਧੀ ਕਰਨ ਲਈ ਕਿਹਾ ਗਿਆ। ਭਾਰਤ ਅਤੇ ਕਈ ਹੋਰ ਵਿਕਾਸਸ਼ੀਲ ਦੇਸ਼ਾਂ ਨੇ ਇਸ ਸਮਝੌਤੇ 'ਤੇ ਦਸਤਖ਼ਤ ਨਹੀਂ ਕੀਤੇ। ਦਲੀਲ ਇਹ ਸੀ ਕਿ ਓਜ਼ੋਨ ਪਰਤ ਦੇ ਪਤਲੇ ਪੈਣ ਲਈ ਵਿਕਸਿਤ ਦੇਸ਼ ਵਧੇਰੇ ਜ਼ਿੰਮੇਵਾਰ ਹਨ, ਕਿਉਂਕਿ ਇਨ੍ਹਾਂ ਦੇਸ਼ਾਂ ਦੀ ਕਲੋਰੋਫ਼ਲੋਰੋ ਕਾਰਬਨ ਦੀ ਪੈਦਾਵਾਰ ਦੂਜੇ ਦੇਸ਼ਾਂ ਨਾਲੋਂ ਜ਼ਿਆਦਾ ਹੈ। ਉਦਾਹਰਣ ਦੇ ਤੌਰ 'ਤੇ ਭਾਰਤ ਦੀ ਕਲੋਰੋਫ਼ਲੋਰੋ ਕਾਰਬਨ ਦੀ ਪੈਦਾਵਾਰ ਦੁਨੀਆਂ ਦੇ ਕੁੱਲ ਉਤਪਾਦਨ ਦਾ ਸਿਰਫ਼ ਸੌਵਾਂ ਹਿੱਸਾ ਹੀ ਹੈ। ਦੂਸਰਾ ਕਲੋਰੋਫ਼ਲੋਰੋ ਕਾਰਬਨ ਦੇ ਬਦਲ ਲਈ ਵਿਕਾਸਸ਼ੀਲ ਦੇਸ਼ਾਂ ਕੋਲ ਲੋੜੀਂਦੀ ਤਕਨਾਲੋਜੀ ਨਹੀਂ ਹੈ।

ਜੂਨ ੧੯੯੦ ਵਿੱਚ ੫੯ ਦੇਸ਼ਾਂ ਦੇ ਵਾਤਾਵਰਣ ਮੰਤਰੀਆਂ ਦੀ ਲੰਦਨ ਵਿਖੇ ਹੋਈ ਇਕ ਹੋਰ ਮੀਟਿੰਗ ਵਿੱਚ ਵਿਕਾਸਸ਼ੀਲ ਦੇਸ਼ਾਂ ਨੂੰ ਕਲੋਰੋਫ਼ਲੋਰੋ ਕਾਰਬਨ ਖ਼ਤਮ ਕਰਨ ਲਈ ੧੦ ਸਾਲ ਵਾਧੂ ਦਿੱਤੇ ਗਏ ਅਤੇ ਵਿਕਸਿਤ ਦੇਸ਼ਾਂ ਵੱਲੋਂ ਇਨ੍ਹਾਂ ਦੇਸ਼ਾਂ ਨੂੰ ਇਸ ਮੰਤਵ ਲਈ ਮਾਲੀ ਫੰਡ ਦੇਣ ਲਈ ਵੀ ਸਮਝੌਤਾ ਹੋਇਆ। ਭਾਰਤ ਤੇ ਚੀਨ ਨੇ ਇਸ ਸਮਝੌਤੇ ਨੂੰ ਮੰਨ ਲਿਆ। ਜੂਨ ੧੯੯੨ ਵਿੱਚ ਰੀਓ ਡੀ ਜਨੀਰੋ (ਬਰਾਜ਼ੀਲ) ਵਿਖੇ ਹੋਈ ਸੰਯੁਕਤ ਰਾਸ਼ਟਰ ਦੀ ਵਾਤਾਵਰਣ ਤੇ ਵਿਕਾਸ ਕਾਨਫ਼ਰੰਸ ਵਿੱਚ ਓਜ਼ੋਨ ਨੂੰ ਹੋ ਰਹੇ ਨੁਕਸਾਨ 'ਤੇ ਕਾਬੂ ਪਾਉਣ ਲਈ ਵਿਚਾਰ-ਵਟਾਂਦਰਾ ਹੋਇਆ।

**ਹੱਲ**: ਆਉਣ ਵਾਲੀਆਂ ਪੀੜੀਆਂ ਨੂੰ ਸੁਰੱਖਿਅਤ ਵਾਤਾਵਰਣ ਵਿੱਚ ਜੀਵਨ ਬਤੀਤ ਕਰਾਉਣ ਲਈ ਓਜ਼ੋਨ ਤਹਿ ਨੂੰ ਨਸ਼ਟ ਹੋਣ ਤੋਂ ਬਚਾਉਣ ਲਈ ਫੌਰੀ ਕਦਮ ਚੁੱਕਣੇ ਹਨ। ਓਜ਼ੋਨ-ਖਾਣ ਵਾਲੇ ਪਦਾਰਥਾਂ ਦੇ ਬਦਲ ਲੱਭਣੇ ਚਾਹੀਦੇ ਹਨ। ਮੌਜੂਦਾ ਹਾਨੀਕਾਰਕ ਪਦਾਰਥਾਂ ਨੂੰ ਤਬਾਹ ਕਰਨਾ ਚਾਹੀਦਾ ਹੈ। ਵਿਕਸਿਤ ਦੇਸ਼ਾਂ ਵੱਲੋਂ ਵਿਕਾਸਸ਼ੀਲ ਦੇਸ਼ਾਂ ਨੂੰ ਕਲੋਰੋਫ਼ਲੋਰੋ ਕਾਰਬਨ ਦੇ ਬਦਲ ਲਈ ਲੋੜੀਂਦੀ ਤਕਨਾਲੋਜੀ ਬਿਲਕੁਲ ਮੁਫ਼ਤ ਜਾਂ ਘੱਟ ਕੀਮਤ 'ਤੇ ਮੁਹੱਈਆ ਕਰਨੀ ਚਾਹੀਦੀ ਹੈ।

(੧੬-੯-੯੬ ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ!)

# ਕੌਣ ਕਹਿੰਦਾ ਅਕਾਸ਼ ਵਿੱਚ ਸੁਰਾਖ਼ ਨਹੀਂ ਹੋ ਸਕਦਾ

-ਅਮਰਜੀਤ ਢਿੱਲੋਂ ਦਬੜ੍ਹੀਖ਼ਾਨਾ

ਦੁਸ਼ਿਅੰਤ ਕੁਮਾਰ ਦਾ ਇਕ ਸ਼ੇਅਰ ਹੈ, "ਕੌਨ ਕਹਿਤਾ ਹੈ ਅਕਾਸ਼ ਮੇਂ ਸੁਰਾਖ ਨਹੀਂ ਹੋ ਸਕਤਾ, ਏਕ ਪੱਥਰ ਤੋ ਤਬੀਅਤ ਸੇ ਉਛਾਲੋ ਯਾਰੋ।" ਖ਼ੈਰ, ਇਸ ਸ਼ੇਅਰ ਦਾ ਭਾਵ ਤਾਂ ਕੁਝ ਹੋਰ ਹੈ, ਅੱਜਕੱਲ੍ਹ ਵਿਗਿਆਨਕ ਚਿਤਾਵਨੀ ਅਨੁਸਾਰ ਅਕਾਸ਼ ਵਿੱਚ ਸੁਰਾਖ਼ (ਮਘੋਰੇ) ਹੋ ਰਹੇ ਹਨ ਜੋ ਕਿ ਸਮੁੱਚੀ ਮਨੁੱਖਤਾ ਲਈ ਹੀ ਘਾਤਕ ਹਨ। ਇਹ ਸੁਰਾਖ਼ ਆਦਮੀ ਵੱਲੋਂ ਫੈਲਾਏ ਪ੍ਰਦੂਸ਼ਣ ਕਾਰਨ ਹੀ ਹੋ ਰਹੇ ਹਨ।

ਪਹਿਲਾਂ ਦੇਖੀਏ ਕਿ ਇਹ ਨੀਲਾ ਅਕਾਸ਼ ਹੈ ਕੀ? ਜਿਸ ਤਰ੍ਹਾਂ ਕਿਸੇ ਬੱਚੇ ਨੂੰ ਧੁੱਪ ਤੋਂ ਬਚਾਉਣ ਲਈ ਉਸ ਉੱਪਰ ਛਤਰੀ ਤਾਣ ਦਿੱਤੀ ਜਾਵੇ, ਉਸੇ ਤਰ੍ਹਾਂ ਧਰਤੀ ਉੱਤੇ ਜੀਵਨ ਦੀ ਰੱਖਿਆ ਕਰਨ ਲਈ ਕੁਦਰਤ ਵੱਲੋਂ ਤਾਣੀ ਹੋਈ ਛਤਰੀ ਦਾ ਨਾਂ ਹੀ ਨੀਲਾ ਅਕਾਸ਼ ਹੈ। ਇਹ ਧਰਤੀ ਦੇ ਚਾਰ-ਚੁਫੇਰੇ ਫੈਲਿਆ ਹੋਇਆ ਹੈ ਅਤੇ ਧਰਤੀ ਦੀ ਖਿੱਚ ਨਾਲ ਬੱਝਾ ਹਰ ਵਕਤ ਧਰਤੀ ਦੇ ਨਾਲ ਹੀ ਘੁੰਮਦਾ ਰਹਿੰਦਾ ਹੈ।

ਵਿਗਿਆਨਕ ਭਾਸ਼ਾ ਵਿੱਚ ਇਸ ਨੂੰ ਓਜ਼ੋਨ ਪਰਤ ਕਹਿੰਦੇ ਹਨ। ਇਹ ਪਰਤ ਧਰਤੀ ਤੋਂ ੧੫-੧੬ ਕਿਲੋਮੀਟਰ ਦੀ ਉਚਾਈ ਤੋਂ ਲੈ ਕੇ ੪੦-੪੫ ਕਿਲੋਮੀਟਰ ਤਕ ਮੋਟੀ ਹੈ। ਓਜ਼ੋਨ ਗੈਸ ਦੇ ਇਕ ਅਣੂ ਵਿੱਚ ਆਕਸੀਜਨ ਦੇ ਤਿੰਨ ਪ੍ਰਮਾਣੂ ਹੁੰਦੇ ਹਨ। ਇੱਥੇ ਇਹ ਓਜ਼ੋਨ ਗੈਸ ਕੁਦਰਤੀ ਰੂਪ 'ਚ ਇਕੱਠੀ ਹੁੰਦੀ ਹੈ। ਇਸ ਤਰ੍ਹਾਂ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਇਹ ਅਕਾਸ਼ (ਓਜ਼ੋਨ ਪਰਤ) ੩੦-੩੨ ਕਿਲੋਮੀਟਰ ਦਾ ਮੋਟਾ ਪਰਦਾ ਹੈ, ਇਹ ਨੀਲਾ ਅਕਾਸ਼ ਧਰਤੀ ਉੱਪਰਲੇ ਜੀਵਨ ਲਈ ਕੰਬਲ ਦਾ ਕੰਮ ਕਰਦਾ ਹੈ। ਇਹ ਸੂਰਜ ਦੀਆਂ ਪਾਰਵੈਂਗਣੀ ਕਿਰਨਾਂ (ਅਲਟਰਾ ਵਾਇਲਟ) ਨੂੰ ਆਪਣੇ 'ਚ ਸੋਖ ਕੇ ਧਰਤੀ ਉੱਪਰਲੇ ਜੀਵਨ ਨੂੰ ਸੜਨ ਤੋਂ ਬਚਾਉਂਦਾ ਹੈ। ਜੇ ਅਸੀਂ ਧਰਤੀ ਤੋਂ ੫੦ ਕਿਲੋਮੀਟਰ ਉੱਪਰ ਚਲੇ ਜਾਈਏ ਤਾਂ ਉੱਪਰ ਕੋਈ ਨੀਲਾ ਅਕਾਸ਼ ਨਹੀਂ। ਉੱਪਰ ਹਰ ਵਕਤ ਸੂਰਜ ਲਿਸ਼ਕਾਂ ਮਾਰਦਾ ਅਤੇ ਤਾਰੇ ਚਮਕਦੇ ਨਜ਼ਰ ਆਉਣਗੇ। ਤਾਰੇ ਤਾਂ ਦਿਨੇ ਵੀ ਉਸੇ ਤਰ੍ਹਾਂ ਹੁੰਦੇ ਹਨ ਜਿਵੇਂ ਰਾਤ ਨੂੰ ਦਿੱਸਦੇ ਹਨ ਪਰ ਦਿਨੇ ਹਵਾ 'ਚ ਰਲੇ ਧੂੜ ਕਣਾਂ ਤੇ ਧੁੱਪ ਨਾਲ ਚਮਕਣ ਕਾਰਨ ਸਾਨੂੰ ਤਾਰੇ ਚਮਕਦੇ ਨਜ਼ਰ ਨਹੀਂ ਆਉਂਦੇ ਹਨ।

ਅਕਾਸ਼ ਦਾ ਰੰਗ ਨੀਲਾ ਦਿੱਸਣ ਬਾਰੇ ਭਾਰਤ ਦੇ ਇਕ ਵਿਗਿਆਨੀ ਸੀ.ਵੀ. ਰਮਨ ਨੇ ਆਪਣੀ ਖੋਜ ਰਾਹੀਂ ਸਿੱਧ ਕੀਤਾ ਸੀ ਕਿ ਧਰਤੀ ਦੇ ਤਿੰਨ ਹਿੱਸੇ ਸਮੁੰਦਰ ਹੋਣ ਕਾਰਨ ਸ਼ਾਇਦ ਪਾਣੀ ਤੋਂ ਪ੍ਰਕਾਸ਼ ਦੇ ਪਰਤੌਅ ਕਾਰਨ ਅਕਾਸ਼ (ਓਜ਼ੋਨ ਪਰਤ) ਨੀਲਾ ਨਜ਼ਰ ਆਉਂਦਾ ਹੈ। ਸੂਰਜ ਦੇ ਪ੍ਰਕਾਸ਼ ਨੂੰ ਜਦੋਂ ਪ੍ਰਿਜ਼ਮ



ਵਿੱਚੋਂ ਲੰਘਾਇਆ ਜਾਂਦਾ ਹੈ ਤਾਂ ਇਹ ਸੱਤ ਰੰਗਾਂ 'ਚ ਬਿਖਰ ਜਾਂਦਾ ਹੈ। ਨੀਲੇ ਰੰਗ ਦੀ ਤਰੰਗ ਲੰਬਾਈ ਲਾਲ ਰੰਗ ਦੇ ਮੁਕਾਬਲੇ ਘੱਟ ਹੁੰਦੀ ਹੈ। ਇਸ ਲਈ ਨੀਲੇ ਰੰਗ ਦੀ ਬਿਖਰਨ ਸਮਰੱਥਾ ਕਾਰਨ ਅਤੇ ਸਮੁੰਦਰ ਤੋਂ ਪ੍ਰਕਾਸ਼ ਦੇ ਪਰਤੌਅ ਕਾਰਨ ਸਾਨੂੰ ਓਜ਼ੋਨ ਪਰਤ ਜਾਂ ਅਕਾਸ਼ ਨੀਲਾ ਨਜ਼ਰ ਆਉਂਦਾ ਹੈ। ਅਗਿਆਨਤਾ ਕਾਰਨ ਆਮ ਲੋਕ ਇਸ ਨੂੰ ਛੱਤ ਜਾਂ ਚਾਦਰ ਦੇ ਰੂਪ 'ਚ ਅਤੇ ਇਸ 'ਚ ਤਾਰੇ ਜੜੇ ਹੋਏ ਕਲਪਿਤ ਕਰਦੇ ਹਨ। ਪੁਲਾੜ ਵਿੱਚ ਤਾਰੇ (ਸੂਰਜ) ਕਰੋੜਾਂ, ਅਰਬਾਂ, ਖ਼ਰਬਾਂ ਮੀਲਾਂ ਦੀ ਦੂਰੀ 'ਤੇ ਆਪੋ-ਆਪਣੀ ਥਾਂ ਸਥਿਰ ਹਨ ਅਤੇ ਇਸ ਅਸਮਾਨ ਨਾਲ ਉਹਨਾਂ ਦਾ ਕੋਈ ਲੈਣਾ ਦੇਣਾ ਨਹੀਂ।

ਹਰ ਸਾਲ ਐਂਟਾਰਕਟਿਕਾ ਦੇ ਉੱਪਰੋਂ ਜੁਲਾਈ-ਅਗਸਤ ਦੇ ਮਹੀਨਿਆਂ 'ਚ ਇਸ ਅਕਾਸ਼ (ਓਜ਼ੋਨ ਪਰਤ) ਦਾ ਨਿਰੀਖਣ ਕੀਤਾ ਜਾਂਦਾ ਹੈ। ੧੯੮੦ 'ਚ ਇਸ ਗੱਲ ਦਾ ਪਤਾ ਲੱਗਿਆ ਕਿ ਓਜ਼ੋਨ ਦੇ ਗਾੜ੍ਹੇਪਨ 'ਚ ੪੦% ਦੀ ਕਮੀ ਆ ਗਈ ਹੈ। ਇੱਥੇ ਇਕ ਬਹੁਤ ਵੱਡਾ ਮਘੋਰਾ ਦੇਖਿਆ ਗਿਆ ਜਿਸ ਨੂੰ 'ਓਜ਼ੋਨ ਡੰਕ' ਦਾ ਨਾਂ ਦਿੱਤਾ ਗਿਆ। ਇਸ ਕਾਰਨ ਸੰਸਾਰ 'ਚ ਚਿੰਤਾ ਪਾਈ ਜਾ ਰਹੀ ਹੈ। ਜੇ ਓਜ਼ੋਨ ਦੇ ਗਾੜ੍ਹੇਪਨ 'ਚ ੪% ਦੀ ਕਮੀ ਆ ਜਾਵੇ ਤਾਂ ਅਲਟਰਾ ਵਾਇਲਟ ਕਿਰਨਾਂ ਦੀ ਧਰਤੀ 'ਤੇ ਪਹੁੰਚਣ ਦੀ ਮਾਤਰਾ 'ਚ ੨% ਵਾਧਾ ਹੋ ਜਾਵੇਗਾ ਜੋ ਕਿ ਜੀਵਨ ਲਈ ਬਹੁਤ ਖ਼ਤਰਨਾਕ ਹਨ। ਇਨ੍ਹਾਂ ਵਿਕਿਰਨਾਂ ਕਾਰਨ ਡੀ. ਐਨ.ਏ. ਦੀ ਬਣਤਰ ਵਿੱਚ ਪਰਿਵਰਤਨ ਆ ਜਾਣ ਕਾਰਨ ਆਉਣ ਵਾਲੀਆਂ ਪੀੜ੍ਹੀਆਂ ਦੋਸ਼-ਪੂਰਨ ਹੋ ਸਕਦੀਆਂ ਹਨ। ਚਮੜੀ ਦਾ ਕੈਂਸਰ ਇਕ ਬਿਮਾਰੀ ਹੋ ਸਕਦਾ ਹੈ। ਵਾਤਾਵਰਣ 'ਚ ਵਧ ਰਹੀ ਗਰਮੀ ਕਾਰਨ ਸਮੁੰਦਰ ਤਲ ਦਾ ਵਧਣਾ, ਜਾਨਵਰਾਂ ਤੇ ਪੌਦਿਆਂ 'ਚ ਬਾਂਝਪਣ ਹੋ ਸਕਦਾ ਹੈ। ਓਜ਼ੋਨ ਪਰਤ ਦਾ ਔਸਤ ਗਾੜ੍ਹਾਪਨ ੩੦੦ ਡਾਬਸਨ ਹੁੰਦਾ ਹੈ। ਇਕ ਡਾਬਸਨ ਸਿਫ਼ਰ ਦਰਜਾ ਸੈਂਟੀਗਰੇਡ ਤਾਪਮਾਨ 'ਤੇ ੭੬੦ ਮਿਲੀਮੀਟਰ ਦਬਾਅ 'ਤੇ ੦.੦੧ ਮਿਲੀਮੀਟਰ ਦੇ ਬਰਾਬਰ ਹੁੰਦਾ ਹੈ। ਧਰਤੀ ਉੱਪਰ ਬਣ ਰਹੇ ਪਦਾਰਥ ਕਲੋਰੋ-ਫ਼ਲੋਰੋ ਕਾਰਬਨਜ਼ ਅਤੇ ਹੈਲੋਨਕਾ ਜਿਵੇਂ ਕਾਰਬਨ ਟੈਟਰਾ ਕਲੋਰਾਈਡ ਮਨੁੱਖੀ ਅਤੇ ਕਲੋਰੋਫ਼ਲੋਰੋ ਬਰਾਸੀਨ ਪਦਾਰਥ ਲਗਾਤਾਰ ਇਸ ਓਜ਼ੋਨ ਪਰਤ ਦਾ ਨੁਕਸਾਨ ਕਰ ਰਹੇ ਹਨ। ਇਹ ਪਦਾਰਥ ਓਜ਼ੋਨ ਗੈਸ ਨੂੰ ਆਕਸੀਜਨ 'ਚ ਬਦਲਣ ਦੀ ਸਮਰੱਥਾ ਰੱਖਦੇ ਹਨ ਜਿਸ ਨਾਲ ਸਟਰੇਸਟੋਫੀਅਰ ਵਿੱਚ ਓਜ਼ੋਨ ਦਾ ਗਾੜ੍ਹਾਪਨ ਘਟ ਜਾਂਦਾ ਹੈ। ਇਹਨਾਂ ਪਦਾਰਥਾਂ (ਗੈਸਾਂ) ਦੀ ਵਰਤੋਂ ਫਰਿੱਜਾਂ ਅਤੇ ਏਅਰਕੰਡੀਸ਼ਨਰਾਂ ਵਿੱਚ ਕੀਤੀ ਜਾਂਦੀ ਹੈ। ਅੱਗ ਬੁਝਾਊ ਜੰਤਰਾਂ, ਸ਼ੇਵਿੰਗ ਕਰੀਮਾਂ ਅਤੇ ਰਾਕਟ ਪ੍ਰੋਪੈਲਟਾਂ 'ਚ ਵੀ ਇਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਅੰਤਰ-ਰਾਸ਼ਟਰੀ ਪੱਧਰ 'ਤੇ ੧੯੯੦ 'ਚ ਇਕ ਸਮਝੌਤਾ ਕੀਤਾ ਗਿਆ ਹੈ ਜਿਸ ਅਨੁਸਾਰ ਇਸ ਸਾਲ (੨੦੦੦) ਦੇ ਅਖ਼ੀਰ ਤਕ ਵਿਕਸਿਤ ਦੇਸ਼ ਕਲੋਰੋ-ਫਲੋਰੋ ਕਾਰਬਨ

ਬਣਾਉਣ ਵਾਲੇ ਪਦਾਰਥ ਬੰਦ ਕਰ ਦੇਣਗੇ; ਪਰ ਬਣ ਚੁੱਕੇ ਕਲੋਰੋ-ਫਲੋਰੋ ਕਾਰਬਨ ਕਈ ਸੌ ਸਾਲ ਤਕ ਵੀ ਖ਼ਤਮ ਨਹੀਂ ਹੁੰਦੇ।

ਸੰਯੁਕਤ ਰਾਸ਼ਟਰ ਸੰਘ ਦੀ ਵਾਤਾਵਰਣ ਸੰਬੰਧੀ ਤਾਜ਼ਾ ਰਿਪੋਰਟ ਮੁਤਾਬਕ ਜੇ ਓਜ਼ੋਨ ਪਰਤ ਵਿੱਚ ੧੦% ਦੀ ਕਮੀ ਆ ਗਈ ਤਾਂ ਸੰਸਾਰ 'ਚ ਹਰ ਸਾਲ ੧੭.੫ ਲੱਖ ਮੋਤੀਆ ਬਿੰਦ, ੨੬% ਚਮੜੀ ਦੇ ਕੈਂਸਰ ਦੇ ਮਰੀਜ਼ (ਹਰ ਸਾਲ 'ਚ ਤਿੰਨ ਲੱਖ ਲੋਕ) ਬਣ ਜਾਣਗੇ। ਓਜ਼ੋਨ ਪਰਤ ਦੀ ਘਾਟ ਨਾਲ ਫ਼ਸਲਾਂ ਨਸ਼ਟ ਹੋ ਜਾਣਗੀਆਂ। ਜੰਗਲਾਂ ਵਿੱਚ ਦਰਖ਼ਤ ਅਤੇ ਸਮੁੰਦਰਾਂ ਦੇ ਜੀਵ ਖ਼ਤਮ ਹੋ ਜਾਣਗੇ। ਕਲੋਰੋ-ਫਲੋਰੋ ਕਾਰਬਨ (ਸੀ.ਐਫ.ਸੀ) ਵਰਗਾ ਲਾਭਕਾਰੀ ਯੌਗਿਕ ਜਦੋਂ ਬਿਖਰਦਾ ਹੈ ਤਾਂ ਇਹ ਕਲੋਰੀਨ ਗੈਸ ਦੇ ਸੂਖ਼ਮ ਅਣੂ ਛੱਡਦਾ ਹੈ, ਜੋ ਓਜ਼ੋਨ ਪਰਤ ਦੇ ਗਾੜ੍ਹੇਪਨ ਨੂੰ ਘੱਟ ਕਰਦੇ ਹਨ।

ਗੋਰੀ ਚਮੜੀ ਵਾਲਿਆਂ ਨੂੰ ਇਨ੍ਹਾਂ ਕਿਰਨਾਂ ਦੀ ਵਜ੍ਹਾ ਨਾਲ ਚਮੜੀ ਦਾ ਕੈਂਸ਼ਰ ਹੋਣ ਦੀਆਂ ਸੰਭਾਵਨਾਵਾਂ ਸਭ ਤੋਂ ਜ਼ਿਆਦਾ ਹਨ। ਇਨ੍ਹਾਂ ਕਿਰਨਾਂ ਕਾਰਨ ਚਮੜੀ ਕੇਵਲ ਕਾਲੀ ਹੀ ਨਹੀਂ ਹੁੰਦੀ ਸਗੋਂ ਇਸ ਉੱਪਰ ਧੱਬੇ ਜਿਹੇ ਉੱਭਰ ਆਉਂਦੇ ਹਨ। ਵੀਹ ਸਾਲ ਤੋਂ ਘੱਟ ਉਮਰ ਵਾਲਿਆਂ 'ਤੇ ਇਨ੍ਹਾਂ ਦਾ ਪ੍ਰਭਾਵ ਜ਼ਿਆਦਾ ਪੈਂਦਾ ਹੈ। ਦੁਨੀਆਂ ਭਰ ਦੇ ਵਿਗਿਆਨੀ ਲਗਾਤਾਰ ਇਸ ਓਜ਼ੋਨ ਪਰਤ ਨੂੰ ਬਚਾਉਣ ਲਈ ਸੁਝਾਅ ਦੇ ਰਹੇ ਹਨ। ਇਸ ਨੀਲੇ ਅਕਾਸ਼ ਕਾਰਨ ਹੀ ਧਰਤੀ 'ਤੇ ਜੀਵਨ ਸੰਭਵ ਹੈ। ਧਰਤੀ ਦੇ ਗੁਆਂਢੀ ਗ੍ਰਹਿਆਂ 'ਤੇ ਅਜੇ ਤਕ ਇਸ ਤਰ੍ਹਾਂ ਦਾ ਅਕਾਸ਼ ਨਹੀਂ ਦਿੱਸਿਆ। ਇਸ ਕਾਰਨ ਉੱਥੇ ਜੀਵਨ ਦੀ ਸੰਭਾਵਨਾ ਬਹੁਤ ਘੱਟ ਹੈ।



# ਫ਼ਿਜ਼ਾ ਹੋਈ ਪਲੀਤ ਕਿਉਂ ਪੰਜਾਬ ਦੀ

-ਡਾ: ਰਣਜੀਤ ਸਿੰਘ

ਬੱਦਲ ਮੁੜ-ਮੁੜ ਆਉਂਦੇ ਹਨ। ਵਰ੍ਹਨ ਦਾ ਯਤਨ ਵੀ ਕਰਦੇ ਹਨ, ਪਰ ਅੰਬਰ ਵਿੱਚ ਫੈਲੀ ਭੂਰੀ ਪਰਤ ਉਨ੍ਹਾਂ ਦੀ ਪੇਸ਼ ਨਹੀਂ ਜਾਣ ਦਿੰਦੀ। ਮੌਸਮ ਬਹਾਰ ਹਰਿਆਲੀ ਤੇ ਫੁੱਲਾਂ ਦੀਆਂ ਮੁਸਕਾਨਾਂ-ਰੂਪੀ ਖੇੜੇ ਨਹੀਂ ਲਿਆਉਂਦਾ। ਸਾਉਣ ਮਹੀਨੇ ਝੜੀ ਨਹੀਂ ਲੱਗਦੀ। ਸਰਦੀਆਂ ਦੇ ਕੋਹਰੇ ਵਿੱਚ ਕਾਲਖ ਘੁਲੀ ਹੁੰਦੀ ਹੈ। ਸਾਹ ਦੀਆਂ ਬਿਮਾਰੀਆਂ ਤੇ ਚਮੜੀ ਦੇ ਰੋਗ ਵਧਦੇ ਜਾ ਰਹੇ ਨੇ। ਇਹ ਸਾਰਾ 'ਕਮਾਲ' ਹੈ ਪ੍ਰਦੂਸ਼ਣ ਦਾ। ਇਹ ਸਮੱਸਿਆ ਤੇਜ਼ੀ ਨਾਲ ਪੱਸਰਦੀ ਹੋਈ ਪੰਜਾਬ ਦੇ ਪਿੰਡਾਂ ਵਿੱਚ ਜਾ ਪਹੁੰਚੀ ਹੈ। ਇਸ ਗੰਭੀਰ ਸਮੱਸਿਆ ਦੇ ਕਾਰਨਾਂ ਤੇ ਖ਼ਤਰਿਆਂ ਦੀ ਚਰਚਾ ਕਰਦਾ ਹੈ ਇਹ ਲੇਖ।

ਸ਼ਾਮ ਪੈਂਦਿਆਂ ਹੀ ਸਾਰੇ ਪੰਜਾਬ ਵਿੱਚ, ਵਿਸ਼ੇਸ਼ ਕਰਕੇ ਵੱਡੇ ਸ਼ਹਿਰਾਂ ਅੰਦਰ ਧੂੰਏਂ ਦੀ ਇਕ ਪਰਤ ਫੈਲ ਜਾਂਦੀ ਹੈ। ਸਮੇਂ ਤੋਂ ਪਹਿਲਾਂ ਹੀ ਸਾਰੇ ਪਾਸੇ ਹਨੇਰਾ ਪਸਰ ਜਾਂਦਾ ਹੈ। ਇਸ ਦਾ ਮੁੱਖ ਕਾਰਨ ਵਾਤਾਵਰਣ ਵਿੱਚ ਵਧ ਰਹੀ ਮਲੀਨਤਾ ਹੈ। ਪਹਿਲਾਂ ਪਿੰਡਾਂ ਨੂੰ ਇਸ ਤੋਂ ਮੁਕਤ ਸਮਝਿਆ ਜਾਂਦਾ ਸੀ ਪਰ ਹੁਣ ਪਿੰਡ ਵੀ ਇਸ ਦੀ ਲਪੇਟ ਵਿੱਚ ਆ ਗਏ ਹਨ। ਮਸ਼ੀਨਾਂ ਨਾਲ ਕਣਕ ਅਤੇ ਝੋਨੇ ਦੀ ਕੱਟੀ ਫ਼ਸਲ ਦੇ ਖੇਤ ਵਿੱਚ ਖੜ੍ਹੇ ਨਾੜ ਨੂੰ ਕਿਸਾਨ ਅੱਗ ਲਗਾਉਂਦੇ ਹਨ, ਜਿਸ ਨਾਲ ਹਰ ਪਾਸੇ ਧੂੰਆਂ ਹੀ ਧੂੰਆਂ ਫੈਲ ਜਾਂਦਾ ਹੈ। ਫ਼ਸਲਾਂ ਉੱਤੇ ਹੋ ਰਹੀ ਅੰਨ੍ਹੇਵਾਹ ਰਸਾਇਣਾਂ ਦੀ ਵਰਤੋਂ ਨੇ ਪਾਣੀ ਹੀ ਨਹੀਂ ਸਗੋਂ ਖੇਤੀ ਉਪਜ ਨੂੰ ਵੀ ਜ਼ਹਿਰੀਲਾ ਬਣਾ ਦਿੱਤਾ ਹੈ। ਸ਼ੋਰ ਵਿੱਚ ਤੇਜ਼ੀ ਨਾਲ ਪਿੰਡਾਂ ਵਿੱਚ ਵਾਧਾ ਹੋਇਆ ਹੈ। ਸਾਰੀ ਧਰਤੀ ਵਾਹੀ ਹੇਠ ਆਉਣ ਨਾਲ ਰੁੱਖਾਂ ਦਾ ਘਾਤ ਹੋਇਆ ਹੈ। ਰੁੱਖ ਵਾਤਾਵਰਣ ਨੂੰ ਸਾਫ਼ ਰੱਖਣ ਵਿੱਚ ਸਭ ਤੋਂ ਵੱਧ ਸਹਾਇਤਾ ਕਰਦੇ ਹਨ। ਇਸ ਦਾ ਅਸਰ ਮੌਸਮ ਉੱਤੇ ਵੀ ਪਿਆ ਹੈ। ਅੱਤ ਦੀ ਸਰਦੀ ਅਤੇ ਗਰਮੀ ਦਾ ਪੈਣਾ ਬੰਦ ਹੋ ਗਿਆ ਹੈ। ਸਾਉਣ ਮਹੀਨੇ ਹੁਣ ਮੀਂਹ ਦੀ ਝੜੀ ਵੀ ਨਹੀਂ ਲੱਗਦੀ। ਪੰਜਾਬ ਦੀ ਧਰਤੀ ਹੇਠਲਾ ਪਾਣੀ ਦੂਰ ਹੁੰਦਾ ਜਾ ਰਿਹਾ ਹੈ। ਕੁਦਰਤ ਨਾਲ ਖਿਲਵਾੜ ਕਰਕੇ ਮਨੁੱਖ ਆਪਣੇ ਹੱਥੀਂ ਆਪਣੇ ਪੈਰੀਂ ਕੁਹਾੜਾ ਮਾਰ ਰਿਹਾ ਹੈ। ਦੋਸਤ ਕੀੜੇ-ਮਕੌੜੇ ਅਤੇ ਪੰਛੀਆਂ ਦਾ ਅਸੀਂ ਘਾਤ ਕਰ ਦਿੱਤਾ ਹੈ। ਕੁਦਰਤ ਦੇ ਨਿਯਮ ਤੋੜੇ, ਅਸੀਂ ਵਾਤਾਵਰਣ ਦਾ ਸੰਤੁਲਨ ਵਿਗਾੜਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ। ਇਹ ਜਾਣਦੇ ਹੋਏ ਵੀ ਕਿ ਪਲਾਸਟਿਕ ਦੇ ਲਿਫ਼ਾਫ਼ੇ ਬਹੁਤ ਹਾਨੀਕਾਰਕ ਹਨ, ਪਰ ਇਨ੍ਹਾਂ ਦੀ ਵਰਤੋਂ ਰੋਕਣ ਦੀ ਥਾਂ ਇਸ ਵਿੱਚ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ।

ਪਿਛਲੇ ਕੁਝ ਸਾਲਾਂ ਤੋਂ ਵਾਤਾਵਰਣ ਦੇ ਪ੍ਰਦੂਸ਼ਣ ਵਿੱਚ ਬੜੀ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ। ਬੱਦਲ ਮੁੜ-ਮੁੜ ਆਉਂਦੇ ਹਨ । ਵਰ੍ਹਨ ਦਾ ਯਤਨ ਵੀ ਕਰਦੇ ਹਨ, ਪਰ ਅੰਬਰ ਵਿੱਚ ਫੈਲੀ ਭੂਰੀ ਪਰਤ ਉਨ੍ਹਾਂ ਦੀ ਪੇਸ਼ ਨਹੀਂ ਜਾਣ ਦਿੰਦੀ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਾਰੇ ਦੇਸ਼ ਹੀ ਪ੍ਰਦੂਸ਼ਣ ਵਿੱਚ ਵਾਧਾ ਕਰ ਰਹੇ ਹਨ।

ਪਰ ਵਿਕਸਿਤ ਦੇਸ਼ਾਂ ਵਿੱਚ ਕਾਇਦੇ ਕਾਨੂੰਨ ਦੀ ਕਦਰ ਹੈ। ਉੱਥੋਂ ਦੀਆਂ ਸਰਕਾਰਾਂ ਅਤੇ ਲੋਕੀਂ ਇਸ ਮੁਸੀਬਤ ਤੋਂ ਜਾਣੂ ਹਨ ਅਤੇ ਪੂਰੀ ਦਿਆਨਤਦਾਰੀ ਨਾਲ ਇਸ ਨੂੰ ਰੋਕਣ ਲਈ ਯਤਨ ਕਰ ਰਹੇ ਹਨ। ਪਿਛੜੇ ਦੇਸ਼ਾਂ ਦੇ ਲੋਕੀਂ ਗ਼ਰੀਬ, ਅਨਪੜ੍ਹ ਤੇ ਅਣਜਾਣ ਹਨ। ਉਨ੍ਹਾਂ ਨੂੰ ਇਸ ਖ਼ਤਰੇ ਦੀ ਸੋਝੀ ਨਹੀਂ ਹੈ। ਦੂਜੇ ਪਾਸੇ ਇਨ੍ਹਾਂ ਦੇਸ਼ਾਂ ਦੀਆਂ ਸਰਕਾਰਾਂ ਭ੍ਰਿਸ਼ਟ ਹਨ। ਰਿਸ਼ਵਤ ਦੇ ਕੇ ਇੱਥੇ ਕਿਸੇ ਵੀ ਕਾਇਦੇ ਕਾਨੂੰਨ ਨੂੰ ਤੋੜਨਾ ਔਖਾ ਨਹੀਂ ਹੈ। ਅਸੀਂ ਆਪਣੇ ਦੇਸ਼ ਜਾਂ ਆਪਣੇ ਸੂਬੇ ਦੀ ਹੀ ਮਿਸਾਲ ਲੈਂਦੇ ਹਾਂ, ਜਿਸ ਬੇਰਹਿਮੀ ਨਾਲ ਕਾਨੂੰਨ ਨੂੰ ਨਜ਼ਰ-ਅੰਦਾਜ਼ ਕਰਕੇ ਰੁੱਖਾਂ ਦੀ ਕਟਾਈ ਹੋ ਰਹੀ ਹੈ ਅਜਿਹੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਸੁੰਦਰ ਲਾਲ ਬਹੁਗੁਣਾ ਵੱਲੋਂ ਚਲਾਇਆ 'ਚਿਪਕੋ' ਅੰਦੋਲਨ ਇਸ ਦਾ ਵਿਰੋਧ ਕਰਦਾ ਸੀ। ਪਰ ਇਸ ਅੰਦੋਲਨ ਨਾਲ ਸਰਕਾਰਾਂ ਚੇਤੰਨ ਨਹੀਂ ਹੋਈਆਂ ਅਤੇ ਰੁੱਖਾਂ ਦਾ ਕੱਟਣਾ ਉਸੇ ਤਰ੍ਹਾਂ ਜ਼ਾਰੀ ਹੈ। ਇੰਵ ਸਾਡੇ ਦੇਸ਼ ਵਿੱਚ ਜੰਗਲਾਂ ਹੇਠ ਰਕਬਾ ਹਰ ਸਾਲ ਘਟ ਰਿਹਾ ਹੈ। ਪੰਜਾਬ ਦਾ ਤਾਂ ਹੋਰ ਵੀ ਬੁਰਾ ਹਾਲ ਹੈ। ਇੱਥੋਂ ਦੀ ਤਾਂ ਚੱਪਾ-ਚੱਪਾ ਧਰਤੀ ਨੂੰ ਵਾਹੀ ਹੇਠ ਲਿਆਂਦਾ ਗਿਆ ਹੈ।

ਇਹ ਮੰਨਿਆ ਜਾਂਦਾ ਹੈ ਕਿ ਘੱਟੋ-ਘੱਟ ਧਰਤੀ ਦੇ ਤੀਜੇ ਹਿੱਸੇ ਉੱਤੇ ਰੁੱਖਾਂ ਦਾ ਹੋਣਾ ਜ਼ਰੂਰੀ ਹੈ; ਪਰ ਪੰਜਾਬ ਵਿੱਚ ਤਾਂ ਰੁੱਖਾਂ ਹੇਠ ੯ ਪ੍ਰਤੀਸ਼ਤ ਤੋਂ ਵੀ ਘੱਟ ਰਕਬਾ ਹੈ। ਅਸਲ ਵਿੱਚ ਇੱਥੇ ਜੰਗਲ ਤਾਂ ਹੁਣ ਰਹੇ ਹੀ ਨਹੀਂ। ਇਹ ਤਾਂ ਸੜਕਾਂ ਦੇ ਕੰਢੇ ਲੱਗੇ ਰੁੱਖਾਂ ਦੀ ਗਿਣਤੀ ਨਾਲ ਅੰਦਾਜ਼ਾ ਲਗਾਇਆ ਗਿਆ ਹੈ। ਰੁੱਖਾਂ ਦਾ ਵਾਤਾਵਰਣ ਦੀ ਸਫ਼ਾਈ ਵਿੱਚ ਵਿਸ਼ੇਸ਼ ਯੋਗਦਾਨ ਹੈ। ਇਹ ਹਵਾ ਨੂੰ ਸਾਫ਼ ਕਰਦੇ ਹਨ। ਪਾਣੀ ਦੀ ਸੰਭਾਲ ਕਰਦੇ ਹਨ ਅਤੇ ਮੀਂਹ ਪੈਣ ਵਿੱਚ ਸਹਾਈ ਹੁੰਦੇ ਹਨ। ਪੰਜਾਬ ਵਿੱਚ ਵਾਹੀ ਹੇਠ ਧਰਤੀ ਦੀ ਭੁੱਖ ਅਤੇ ਦੂਜੇ ਸੂਬਿਆਂ ਵਿੱਚ ਠੇਕੇਦਾਰਾਂ ਰਾਹੀਂ ਪੈਸਾ ਕਮਾਉਣ ਦੀ ਭੁੱਖ ਜੰਗਲਾਂ ਨੂੰ ਖਾ ਰਹੀ ਹੈ। ਇਸ ਦਾ ਨਤੀਜਾ ਸਾਡੇ ਸਾਹਮਣੇ ਹੈ। ਸਾਡਾ ਵਾਤਾਵਰਣ ਏਨਾ ਪ੍ਰਦੂਸ਼ਿਤ ਹੋ ਗਿਆ ਹੈ ਕਿ ਘੱਟੋ-ਘੱਟ ੪੦,੦੦੦ ਲੋਕੀਂ ਅਜਿਹੀਆਂ ਬਿਮਾਰੀਆਂ ਨਾਲ ਮਰਦੇ ਹਨ ਜਿਹੜੀਆਂ ਵਾਤਾਵਰਣ ਦੇ ਪ੍ਰਦੂਸ਼ਣ ਨਾਲ ਫੈਲਦੀਆਂ ਹਨ। ਇਸੇ ਤਰ੍ਹਾਂ ਕੋਈ ਦੋ ਕਰੋੜ ਲੋਕੀਂ ਇਨ੍ਹਾਂ ਬਿਮਾਰੀਆਂ ਦਾ ਸ਼ਿਕਾਰ ਹਨ। ਪਾਣੀ ਦੇ ਪ੍ਰਦੂਸ਼ਣ ਨਾਲ ਹੋਣ ਵਾਲੀਆਂ ਬਿਮਾਰੀਆਂ ਦੇ ਬਿਮਾਰ ਇਸ ਤੋਂ ਵੱਖਰੇ ਹਨ। ਸਾਡੇ ਵਾਤਾਵਰਣ ਨੂੰ ਸਭ ਤੋਂ ਵੱਧ ਪ੍ਰਦੂਸ਼ਿਤ ਧੂੰਆਂ ਮਾਰ ਰਹੇ ਵਾਹਨ ਕਰਦੇ ਹਨ। ਪਿੰਡਾਂ ਵਿੱਚ ਕਿਸਾਨ ਵੀ ਹੁਣ ਪਿੱਛੇ ਨਹੀਂ ਰਹੇ। ਅਕਤੂਬਰ ਵਿੱਚ ਝੋਨੇ ਦੀ ਕਟਾਈ ਪਿੱਛੋਂ ਖੇਤਾਂ ਵਿੱਚ ਹਰ ਪਾਸੇ ਪਰਾਲੀ ਨੂੰ ਅੱਗ ਲੱਗੀ ਵੇਖੀ ਜਾ ਸਕਦੀ ਹੈ। ਕਾਰਖ਼ਾਨਿਆਂ ਦੀਆਂ ਚਿਮਨੀਆਂ ਵਿੱਚੋਂ ਨਿਕਲਦਾ ਧੂੰਆਂ ਇਸ ਵਿੱਚ ਹੋਰ ਵਾਧਾ ਕਰਦਾ ਹੈ। ਕਿਸਾਨਾਂ ਵੱਲੋਂ ਅੰਨ੍ਹੇਵਾਹ ਕੀੜੇਮਾਰ ਜ਼ਹਿਰਾਂ ਅਤੇ ਨਦੀਨ-ਨਾਸ਼ਕ ਜ਼ਹਿਰਾਂ ਦੀ ਵਰਤੋਂ ਵੀ ਆਪਣਾ ਹਿੱਸਾ ਪਾਉਂਦੀ ਹੈ। ਇਹ ਵਾਧਾ ਰੋਕਣ ਦੀ ਥਾਂ ਸਗੋਂ ਹੋਰ ਵਧ ਰਿਹਾ ਹੈ।

ਪਿਛਲੇ ੨੦ ਸਾਲਾਂ ਦੌਰਾਨ ਵਾਹਨਾਂ ਦੀ ਗਿਣਤੀ ਕੋਈ ਦਸ ਗੁਣਾਂ ਵਧ ਗਈ ਹੈ। ਪਰਾਲੀ ਨੂੰ ਅੱਗ ਲਾਉਣ ਅਤੇ ਜ਼ਹਿਰਾਂ ਦੀ ਵਰਤੋਂ ਵਿੱਚ ਵੀ ਇਸੇ ਤੇਜ਼ੀ



ਨਾਲ ਵਾਧਾ ਹੋਇਆ ਹੈ। ਧੂੰਆਂ ਛੱਡ ਰਹੇ ਚਿਮਨੀਆਂ ਵਾਲੇ ਕਾਰਖ਼ਾਨਿਆਂ ਵਿੱਚ ਵੀ ਇਸੇ ਤੇਜ਼ੀ ਨਾਲ ਵਾਧਾ ਹੋਇਆ ਹੈ। ਸ਼ਾਮ ਨੂੰ, ਵਿਸ਼ੇਸ਼ ਕਰਕੇ ਸਰਦੀਆਂ ਵਿੱਚ ਹਰ ਪਾਸੇ ਧੂੰਏਂ ਦੀ ਪਰਤ ਫੈਲ ਜਾਂਦੀ ਹੈ। ਧੋ ਕੇ ਸੁੱਕਣੇ ਪਾਏ ਕੱਪੜਿਆਂ ਉੱਤੇ ਧੂੰਏਂ ਦੇ ਕਣ ਚੰਬੜ ਜਾਂਦੇ ਹਨ। ਵਾਤਾਵਰਣ ਨੂੰ ਸਭ ਤੋਂ ਵੱਧ ਗੰਦਾ ਡੀਜ਼ਲ ਨਾਲ ਚੱਲਣ ਵਾਲੇ ਟਰੱਕ ਅਤੇ ਆਟੋ ਰਿਕਸ਼ਾ ਕਰਦੇ ਹਨ ਜਿਨ੍ਹਾਂ ਦੀ ਗਿਣਤੀ ਵਿੱਚ ਤੇਜ਼ੀ ਨਾਲ ਵਾਧਾ ਹੋਇਆ ਹੈ।

ਲੁਧਿਆਣਾ ਸ਼ਹਿਰ ਉੱਤਰੀ ਭਾਰਤ ਦਾ ਸਭ ਤੋਂ ਅਮੀਰ ਸ਼ਹਿਰ ਗਿਣਿਆ ਜਾਂਦਾ ਹੈ; ਪਰ ਨਾਲ ਹੀ ਇਹ ਸਭ ਤੋਂ ਵੱਧ ਪ੍ਰਦੂਸ਼ਿਤ ਸ਼ਹਿਰ ਵੀ ਬਣ ਗਿਆ ਹੈ। ਸ਼ਹਿਰ ਦੀ ਬਾਹਰਲੀ ਹੱਦ ਤੋਂ ਘੰਟਾ ਘਰ ਤੀਕ ਪੁੱਜਦਿਆਂ ਸਫ਼ੈਦ ਕੱਪੜੇ ਕਾਲੇ ਹੋ ਜਾਂਦੇ ਹਨ। ਮੂੰਹ ਉੱਤੇ ਕਾਲਖ ਜੰਮ ਜਾਂਦੀ ਹੈ। ਸਰਕਾਰ ਅਤੇ ਪੜ੍ਹੇ-ਲਿਖੇ ਲੋਕ ਇਸ ਖ਼ਤਰੇ ਤੋਂ ਜਾਣੂ ਹਨ, ਪਰ ਕਿਸੇ ਵੱਲੋਂ ਵੀ ਇਸ ਦੀ ਰੋਕਥਾਮ ਲਈ ਕੋਈ ਸੰਜੀਦਾ ਕਦਮ ਨਹੀਂ ਚੁੱਕੇ ਗਏ। ਗ਼ਰੀਬ ਅਤੇ ਅਨਪੜ੍ਹ ਲੋਕ ਪਹਿਲਾਂ ਹੀ ਇਸ ਖ਼ਤਰੇ ਤੋਂ ਜਾਣੂ ਨਹੀਂ ਹਨ। ਜੇਕਰ ਜਾਣੂ ਵੀ ਹੋਣ ਤਾਂ ਉਹ ਕਰ ਕੁਝ ਨਹੀਂ ਸਕਦੇ। ਉਨ੍ਹਾਂ ਨੂੰ ਤਾਂ ਸਾਫ਼ ਪਾਣੀ ਅਤੇ ਸਾਫ਼ ਹਵਾ ਨਸੀਬ ਵੀ ਨਹੀਂ ਹੁੰਦੀ। ਉਹ ਹੀ ਵਧੇਰੇ ਬਿਮਾਰੀਆਂ ਦਾ ਸ਼ਿਕਾਰ ਹੁੰਦੇ ਹਨ, ਕਿਉਂਕਿ ਉਨ੍ਹਾਂ ਕੋਲ ਤਾਂ ਡਾਕਟਰੀ ਸਹਾਇਤਾ ਵੀ ਨਹੀਂ ਹੈ। ਸਰਕਾਰ ਵੱਲੋਂ ਕਈ ਪ੍ਰਦੂਸ਼ਣ ਰੋਕਣ ਸੰਬੰਧੀ ਕਾਨੂੰਨ ਬਣਾਏ ਗਏ ਹਨ। ਇਸ ਸੰਬੰਧੀ ਸਰਕਾਰੀ ਬੋਰਡ ਅਤੇ ਵਿਭਾਗ ਵੀ ਹਨ, ਪਰ ਇਹ ਮੰਨਣਾ ਪਵੇਗਾ ਕਿ ਪ੍ਰਦੂਸ਼ਣ ਨੂੰ ਰੋਕਣ ਲਈ ਕਿਸੇ ਪਾਸਿਉਂ ਵੀ ਠੋਸ ਕਦਮ ਨਹੀਂ ਚੁੱਕੇ ਗਏ, ਜਿਸ ਕਰਕੇ ਇਸ ਵਿੱਚ ਹਰ ਰੋਜ਼ ਵਾਧਾ ਹੋ ਰਿਹਾ ਹੈ। ਪ੍ਰਦੂਸ਼ਣ ਵਿੱਚ ਹੋ ਰਹੇ ਵਾਧੇ ਦੇ ਕੁਝ ਮੁੱਖ ਕਾਰਨ ਹੇਠ ਲਿਖੇ ਅਨੁਸਾਰ ਨਿਖੇੜੇ ਜਾ ਸਕਦੇ ਹਨ:

**ਭ੍ਰਿਸ਼ਟਾਚਾਰ**: ਭਾਰਤੀ ਖਿੱਤੇ ਦੇ ਦੇਸ਼ ਸੰਸਾਰ ਦੇ ਸਭ ਤੋਂ ਵੱਧ ਭ੍ਰਿਸ਼ਟ ਦੇਸ਼ਾਂ ਵਿੱਚ ਸ਼ੁਮਾਰ ਮੰਨੇ ਜਾਂਦੇ ਹਨ। ਅੰਤਰ-ਰਾਸ਼ਟਰੀ ਸਰਵੇਖਣ ਅਨੁਸਾਰ ਭਾਰਤ ਦਾ ਭ੍ਰਿਸ਼ਟ ਦੇਸ਼ਾਂ ਵਿੱਚ ੭੦ਵਾਂ, ਪਾਕਿਸਤਾਨ ਦਾ ੭੭ਵਾਂ ਅਤੇ ਬੰਗਲਾਦੇਸ਼ ਦਾ ੧੦੨ਵਾਂ ਸਥਾਨ ਹੈ। ਰਿਸ਼ਵਤ ਦੇ ਕੇ ਇੱਥੇ ਕਾਨੂੰਨ ਨੂੰ ਖ਼ਰੀਦਿਆ ਜਾ ਸਕਦਾ ਹੈ। ਪ੍ਰਦੂਸ਼ਣ ਕੰਟਰੋਲ ਬੋਰਡ ਦਾ ਕੰਮ ਕਾਰਖ਼ਾਨਿਆਂ ਵੱਲੋਂ ਫੈਲਾਏ ਜਾ ਰਹੇ ਪ੍ਰਦੂਸ਼ਣ ਨੂੰ ਰੋਕਣਾ ਹੈ; ਪਰ ਸਨਅਤਕਾਰ ਪੈਸੇ ਅਤੇ ਸਿਫ਼ਾਰਸ਼ ਦੇ ਜ਼ੋਰ ਨਾਲ ਇਸ ਘੇਰੇ ਵਿੱਚੋਂ ਬਾਹਰ ਨਿਕਲ ਜਾਂਦੇ ਹਨ। ਇਸੇ ਤਰ੍ਹਾਂ ਧੂੰਆਂ ਮਾਰ ਰਹੇ ਵਾਹਨਾਂ ਨੂੰ ਸੜਕਾਂ ਉੱਤੇ ਚੱਲਣ ਤੋਂ ਮਨਾਹੀ ਹੈ, ਪਰ ਇਹ ਵੀ ਰਿਸ਼ਵਤ ਦੇ ਕੇ ਚਲਾਨ ਤੋਂ ਸਾਫ਼ ਬਰੀ ਹੋ ਜਾਂਦੇ ਹਨ। ਜਦੋਂ ਤੀਕ ਦੇਸ਼ ਵਿੱਚ ਕਾਨੂੰਨ ਦੀ ਸਖ਼ਤੀ ਨਾਲ ਪਾਲਣਾ ਨਹੀਂ ਹੁੰਦੀ ਉਦੋਂ ਤੀਕ ਪ੍ਰਦੂਸ਼ਣ ਨੂੰ ਰੋਕਿਆ ਨਹੀਂ ਜਾ ਸਕਦਾ। ਸਾਡੇ ਦੇਸ਼ ਵਿੱਚ ਬਹੁਤੀਆਂ ਮੁਸੀਬਤਾਂ ਦੀ ਜੜ੍ਹ ਭ੍ਰਿਸ਼ਟਾਚਾਰ ਹੈ।

**ਗ਼ੈਰ-ਜ਼ਿੰਮੇਵਾਰੀ** : ਸਾਡੇ ਲੋਕਾਂ ਵਿੱਚ ਆਪਣੀ ਕੌਮ ਅਤੇ ਦੇਸ਼ ਪ੍ਰਤੀ ਵਫ਼ਾਦਾਰੀ ਦੀ ਬਹੁਤ ਘਾਟ ਹੈ। ਆਜ਼ਾਦੀ ਪਿੱਛੋਂ ਇਸ ਵਿੱਚ ਵਾਧਾ ਹੋਣਾ ਚਾਹੀਦਾ ਸੀ ਪਰ ਸਮਾਂ ਬੀਤਣ ਨਾਲ ਸਗੋਂ ਇੱਥੇ ਉਲਟਾ ਅਸਰ ਹੋ ਰਿਹਾ ਹੈ। ਸਾਡੇ ਵਿੱਚੋਂ ਬਹੁਤੇ

ਕੇਵਲ ਆਪਣੇ ਬਾਰੇ ਜਾਂ ਆਪਣੇ ਪਰਿਵਾਰ ਬਾਰੇ ਹੀ ਸੋਚਦੇ ਹਨ। ਦੇਸ਼ ਜਾਂ ਸੂਬੇ ਦੇ ਭਲੇ ਬਾਰੇ ਸੋਚਣਾ ਤਾਂ ਦੂਰ ਦੀ ਗੱਲ ਰਹੀ, ਅਸੀਂ ਤਾਂ ਕਦੇ ਆਪਣੇ ਗੁਆਂਢੀ ਜਾਂ ਮੁਹੱਲੇ ਬਾਰੇ ਵੀ ਨਹੀਂ ਸੋਚਦੇ। ਘਰ ਦੀ ਸਫ਼ਾਈ ਕਰ ਕੇ ਕੂੜਾ ਗਲੀ ਵਿੱਚ ਸੁੱਟਣ ਦਾ ਆਮ ਰਿਵਾਜ ਹੈ। ਕਾਰਖ਼ਾਨਿਆਂ ਦੇ ਮਾਲਕ ਆਮ ਕਰ ਕੇ ਪੜ੍ਹੇ-ਲਿਖੇ ਅਤੇ ਅਮੀਰ ਵਿਅਕਤੀ ਹੀ ਹੁੰਦੇ ਹਨ। ਉਹ ਆਪਣੇ ਆਪ ਨੂੰ ਦੇਸ਼ ਦੇ ਜ਼ਿੰਮੇਵਾਰ ਸ਼ਹਿਰੀ ਸਮਝਦੇ ਹਨ ਪਰ ਪ੍ਰਦੂਸਣ ਨੂੰ ਰੋਕਣ ਲਈ ਉਹ ਕੋਈ ਯਤਨ ਨਹੀਂ ਕਰਦੇ। ਉਨ੍ਹਾਂ ਦੇ ਕਾਰਖ਼ਾਨੇ ਸਭ ਤੋਂ ਵੱਧ ਹਵਾ ਨੂੰ ਗੰਧਲਾ ਕਰਦੇ ਹਨ। ਬੱਸਾਂ ਤੇ ਟਰੱਕਾਂ ਦੇ ਮਾਲਕ ਵੀ ਸੁਲਝੇ ਹੋਏ ਲੋਕ ਹੀ ਹੁੰਦੇ ਹਨ ਪਰ ਉਹ ਵੀ ਇਸ ਪਾਸੇ ਧਿਆਨ ਨਹੀਂ ਦਿੰਦੇ। ਪੈਸੇ ਦੇ ਕੇ ਪ੍ਰਦੂਸ਼ਣ ਰਹਿਤ ਸਟਿੱਕਰ ਜਿੰਨੇ ਮਰਜ਼ੀ ਖ਼ਰੀਦੇ ਜਾ ਸਕਦੇ ਹਨ। ਅਸੀਂ ਆਮ ਤੌਰ 'ਤੇ ਇਹ ਕਹਿ ਕੇ ਬਰੀ ਹੋ ਜਾਂਦੇ ਹਾਂ ਕਿ ਮੇਰੇ ਇਕ ਦੇ ਯਤਨਾਂ ਨਾਲ ਕੀ ਹੋ ਸਕਦਾ ਹੈ? ਪਰ ਇਹ ਭੁੱਲ ਜਾਂਦੇ ਹਾਂ ਕਿ ਸਾਰੇ ਹੀ ਇੰਞ ਸੋਚਦੇ ਹਨ। ਜੇਕਰ ਅਸੀਂ ਯਤਨ ਨਹੀਂ ਕਰਾਂਗੇ, ਫਿਰ ਤਾਂ ਕੁਝ ਹੋ ਹੀ ਨਹੀਂ ਸਕੇਗਾ।

**ਗਿਆਨ ਦੀ ਘਾਟ**: ਜਿਹੜੇ ਦੇਸ਼ ਦੀ ਅੱਧੀ ਵੱਸੋਂ ਗ਼ਰੀਬ ਅਤੇ ਅਨਪੜ੍ਹ ਹੋਵੇ, ਉੱਥੇ ਉਨ੍ਹਾਂ ਦਾ ਗਿਆਨ ਅਤੇ ਵਿਕਾਸ ਕਾਰਜਾਂ ਵਿੱਚ ਭਾਗ ਲੈਣਾ ਕਠਨ ਹੋ ਜਾਂਦਾ ਹੈ। ਇਨ੍ਹਾਂ ਲੋਕਾਂ ਨੂੰ ਤਾਂ ਢਿੱਡ ਭਰਨ ਦਾ ਹੀ ਫ਼ਿਕਰ ਘੇਰੀ ਰੱਖਦਾ ਹੈ, ਭਲਾ ਉਹ ਵਿਕਾਸ ਬਾਰੇ ਕੀ ਸੋਚਣਗੇ, ਪੜ੍ਹੇ-ਲਿਖੇ ਲੋਕਾਂ ਵਿੱਚ ਵੀ ਕੌਮੀ ਮੁਸ਼ਕਲਾਂ ਬਾਰੇ ਪੂਰਾ ਗਿਆਨ ਨਹੀਂ ਹੈ। ਜਿਨ੍ਹਾਂ ਨੂੰ ਇਨ੍ਹਾਂ ਬਾਰੇ ਜਾਣਕਾਰੀ ਹੈ, ਉਹ ਵੀ ਮਸਲੇ ਨੂੰ ਗੰਭੀਰਤਾ ਨਾਲ ਨਹੀਂ ਲੈਂਦੇ। ਭਾਰਤੀ ਸੋਚ ਵਿੱਚ ਅਜੇ ਤਕ ਵਿਗਿਆਨਕ ਸੋਚ ਭਾਰੂ ਨਹੀਂ ਹੋਈ। ਆਮ ਲੋਕੀਂ ਅਜੇ ਵੀ ਬੱਚਿਆਂ ਨੂੰ ਰੱਬ ਦੀ ਦੇਣ ਸਮਝਦੇ ਹਨ। ਹਵਾ ਦੇ ਪ੍ਰਦੂਸ਼ਣ ਨੂੰ ਉਸੇ ਦੀ ਕਰੋਪੀ ਮੰਨਦੇ ਹਨ। ਸਾਡੇ ਦੇਸ਼ ਵਿੱਚ ਹਰ ਸਮੱਸਿਆ ਦਾ ਹੱਲ ਕਰਨਾ ਸਰਕਾਰ ਦਾ ਕੰਮ ਹੀ ਸਮਝਿਆ ਜਾਂਦਾ ਹੈ। ਜਦੋਂ ਤਕ ਆਮ ਲੋਕੀਂ ਇਨ੍ਹਾਂ ਸਮੱਸਿਆਵਾਂ ਦੀ ਗੰਭੀਰਤਾ ਨੂੰ ਨਹੀਂ ਸਮਝਦੇ, ਉਦੋਂ ਤਕ ਇਨ੍ਹਾਂ ਦਾ ਹੱਲ ਕਠਨ ਹੈ। ਲੋਕ-ਵਿੱਦਿਆ ਲੋਕ-ਜਾਗਰੂਕਤਾ ਲਈ ਜ਼ਰੂਰੀ ਹੈ।

ਹਵਾ ਅਤੇ ਪਾਣੀ ਦਾ ਪ੍ਰਦੂਸ਼ਣ ਜਿਸ ਤਰ੍ਹਾਂ ਵਧ ਰਿਹਾ ਹੈ ਉਸ ਨੂੰ ਵੇਖਦਿਆਂ ਇਹ ਆਖਿਆ ਜਾ ਸਕਦਾ ਹੈ ਕਿ ਅਗਲੇ ਦਹਾਕੇ ਪਿੱਛੋਂ ਪੀਣ ਲਈ ਸਾਫ਼ ਪਾਣੀ ਅਤੇ ਸਾਹ ਲੈਣ ਲਈ ਸਾਫ਼ ਹਵਾ ਦਾ ਮਿਲਣਾ ਮੁਸ਼ਕਲ ਹੋ ਜਾਵੇਗਾ । ਬਹੁਗਿਣਤੀ ਲੋਕਾਂ ਨੂੰ ਅਨੇਕਾਂ ਬਿਮਾਰੀਆਂ ਲੱਗ ਜਾਣਗੀਆਂ, ਜਿਹੜੀਆਂ ਮਹਾਮਾਰੀ ਦਾ ਰੂਪ ਧਾਰਨ ਕਰ ਸਕਦੀਆਂ ਹਨ। ਪ੍ਰਦੂਸ਼ਣ ਦੀ ਸਮੱਸਿਆ ਦੀ ਗੰਭੀਰਤਾ ਨੂੰ ਵੇਖਦਿਆਂ ਹੋਇਆਂ ਇਸ ਦੀ ਰੋਕਥਾਮ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਕੀਤੇ ਜਾਣ ਵਾਲੇ ਕੁਝ ਕਾਰਜ ਇਸ ਪ੍ਰਕਾਰ ਹਨ:

**ਕਾਨੂੰਨ ਦੀ ਸਖ਼ਤੀ ਨਾਲ ਪਾਲਣਾ**: ਪ੍ਰਦੂਸ਼ਣ ਸੰਬੰਧੀ ਕਾਨੂੰਨ ਬਣਾਏ ਗਏ ਹਨ। ਇਨ੍ਹਾਂ ਉੱਤੇ ਅਮਲ ਕਰਵਾਉਣ ਲਈ ਪ੍ਰਦੂਸ਼ਣ ਕੰਟਰੋਲ ਬੋਰਡ ਵੀ ਹਰ ਸੂਬੇ ਵਿੱਚ ਹਨ। ਇਨ੍ਹਾਂ ਅਧਿਕਾਰੀਆਂ ਵੱਲੋਂ ਕਾਨੂੰਨ ਦੀ ਸਖ਼ਤੀ ਨਾਲ ਪਾਲਣਾ ਕਰਨੀ ਚਾਹੀਦੀ ਹੈ। ਸਾਡੇ ਆਗੂਆਂ ਨੂੰ ਇਸ ਮਾਮਲੇ ਵਿੱਚ ਦਖ਼ਲ-ਅੰਦਾਜ਼ੀ ਨਹੀਂ ਕਰਨੀ



ਚਾਹੀਦੀ।

**ਵਾਹਨਾਂ ਉੱਤੇ ਰੋਕ**: ਕਾਨੂੰਨ ਅਨੁਸਾਰ ਹਰ ਵਾਹਨ ਨੂੰ ਤਿੰਨ ਮਹੀਨਿਆਂ ਪਿੱਛੋਂ ਪ੍ਰਦੂਸ਼ਣ ਰਹਿਤ ਵਾਹਨ ਹੋਣ ਦਾ ਸਰਟੀਫ਼ਿਕੇਟ ਲੈਣਾ ਪੈਂਦਾ ਹੈ। ਆਮ ਤੌਰ 'ਤੇ ਸਰਟੀਫ਼ਿਕੇਟ ਬਿਨਾਂ ਵਾਹਨ ਦੀ ਜਾਂਚ ਕੀਤਿਆਂ ਦੇ ਦਿੱਤਾ ਜਾਂਦਾ ਹੈ। ਸਰਕਾਰ ਦੇ ਸੰਬੰਧਿਤ ਅਧਿਕਾਰੀਆਂ ਨੂੰ ਧੂੰਆਂ ਮਾਰ ਰਹੇ ਵਾਹਨਾਂ ਦੀ ਜਾਂਚ ਕਰਨੀ ਚਾਹੀਦੀ ਹੈ।

**ਰੁੱਖਾਂ ਦੀ ਦੇਖ-ਭਾਲ** : ਰੁੱਖ ਮਨੁੱਖ ਦੇ ਸਭ ਤੋਂ ਚੰਗੇ ਮਿੱਤਰ ਹਨ। ਉਹ ਪ੍ਰਦੂਸ਼ਣ ਨੂੰ ਰੋਕਣ ਵਿੱਚ ਚੋਖੀ ਸਹਾਇਤਾ ਕਰਦੇ ਹਨ। ਪੰਜਾਬ ਵਿੱਚੋਂ ਜੰਗਲ ਲਗਭਗ ਖ਼ਤਮ ਹੀ ਹੋ ਗਏ ਹਨ। ਤਿੰਨ-ਚਾਰ ਦਹਾਕੇ ਪਹਿਲਾਂ ਹਰ ਪਿੰਡ ਦੀ ਆਪਣੀ ਝਿੜੀ ਜਾਂ ਜੰਗਲ ਹੁੰਦਾ ਸੀ, ਜਿੱਥੇ ਲੋਕੀਂ ਡੰਗਰ ਚਾਰਦੇ ਸਨ ਅਤੇ ਆਮ ਲੋਕੀਂ ਸੁੱਕੀਆਂ ਲੱਕੜਾਂ ਇਕੱਠੀਆਂ ਕਰਦੇ ਸਨ। ਅਜੇ ਵੀ ਬਹੁਤ ਸਾਰੀਆਂ ਪੰਚਾਇਤਾਂ ਕੋਲ ਧਰਤੀ ਹੈ। ਇਸ ਧਰਤੀ ਉੱਤੇ ਰੁੱਖ ਲਾਉਣਾ ਪੰਚਾਇਤ ਲਈ ਲਾਜ਼ਮੀ ਕਰ ਦੇਣਾ ਚਾਹੀਦਾ ਹੈ।

**ਲੋਕਾਂ ਦਾ ਯੋਗਦਾਨ**: ਅਸੀਂ ਸਾਰੇ ਪ੍ਰਦੂਸ਼ਣ ਘੱਟ ਕਰਨ ਵਿੱਚ ਯੋਗਦਾਨ ਪਾ ਸਕਦੇ ਹਾਂ। ਸਾਨੂੰ ਆਪਣੇ ਚੁਗਿਰਦੇ ਦੀ ਸਫ਼ਾਈ ਲਈ ਕੇਵਲ ਕਮੇਟੀ ਉੱਤੇ ਨਿਰਭਰ ਨਹੀਂ ਹੋਣਾ ਚਾਹੀਦਾ, ਸਗੋਂ ਮੁਹੱਲੇ ਵਾਲਿਆਂ ਨੂੰ ਆਪ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਸਫ਼ਾਈ ਦਾ ਧਿਆਨ ਰੱਖਿਆ ਜਾ ਸਕੇ। ਜਿੱਥੋਂ ਤਕ ਹੋ ਸਕੇ ਦਫ਼ਤਰ ਜਾਂ ਬਜ਼ਾਰ ਜਾਣ ਲਈ ਪੈਦਲ ਜਾਂ ਸਾਈਕਲ ਦੀ ਵਰਤੋਂ ਕਰਨੀ ਚਾਹੀਦੀ ਹੈ। ਬਹੁਤੀ ਵਾਰ ਅਸੀਂ ਅਜਿਹਾ ਕਰਨਾ ਵੀ ਚਾਹੁੰਦੇ ਹਾਂ। ਪਰ ਲੋਕ-ਲਾਜ ਦੇ ਮਾਰੇ ਅਜਿਹਾ ਕਰਨ ਤੋਂ ਝਿਜਕ ਜਾਂਦੇ ਹਾਂ। ਵਾਹਨਾਂ ਦੀ ਘੱਟ ਵਰਤੋਂ ਨਾਲ ਪ੍ਰਦੂਸ਼ਣ ਵਿੱਚ ਹੀ ਕਮੀ ਨਹੀਂ ਹੁੰਦੀ, ਸਗੋਂ ਪੈਸੇ ਤੇ ਤੇਲ ਦੀ ਵੀ ਬੱਚਤ ਹੁੰਦੀ ਹੈ।

**ਧੂੰਆਂ-ਮਾਰ ਫ਼ੈਕਟਰੀਆਂ ਵੱਸੋਂ ਤੋਂ ਦੂਰ ਹੋਣ**: ਉੱਨਤ ਦੇਸ਼ਾਂ ਵਿੱਚ ਧੂੰਆਂ-ਮਾਰ ਕਾਰਖ਼ਾਨੇ ਬੰਦ ਹੀ ਕਰ ਦਿੱਤੇ ਗਏ ਹਨ। ਸਾਡੇ ਗੁਆਂਢ ਵਿੱਚ ਸਿੰਘਾਪੁਰ ਨੇ ਅਜਿਹਾ ਕਰ ਕੇ ਆਪਣੇ ਦੇਸ਼ ਨੂੰ ਪ੍ਰਦੂਸ਼ਣ ਰਹਿਤ ਕਰ ਲਿਆ ਹੈ। ਜੇਕਰ ਕਿਸੇ ਕਾਰਖ਼ਾਨੇ ਨੂੰ ਬੰਦ ਕਰਨਾ ਮੁਸ਼ਕਲ ਹੋਵੇ ਤਾਂ ਇਨ੍ਹਾਂ ਦੀ ਸਥਾਪਨਾ ਵੱਸੋਂ ਤੋਂ ਦੂਰ ਨਿਕੰਮੀਆਂ ਜ਼ਮੀਨਾਂ ਉੱਤੇ ਕਰਨੀ ਚਾਹੀਦੀ ਹੈ। ਸਾਨੂੰ ਸਾਰਿਆਂ ਨੂੰ ਪ੍ਰਦੂਸ਼ਣ ਦੀ ਗੰਭੀਰਤਾ ਨੂੰ ਸਮਝਣਾ ਚਾਹੀਦਾ ਹੈ। ਇਹ ਸਮੱਸਿਆ ਸਾਡੀ ਸਾਰਿਆਂ ਦੀ ਸਮੱਸਿਆ ਹੈ ਅਤੇ ਇਸ ਦਾ ਅਸਰ ਸਾਡੇ ਸਾਰਿਆਂ ਉੱਤੇ ਹੀ ਹੁੰਦਾ ਹੈ। ਸਾਡੇ ਸਾਰਿਆਂ ਦਾ ਫ਼ਰਜ਼ ਬਣਦਾ ਹੈ ਕਿ ਇਸ ਸਮੱਸਿਆ ਬਾਰੇ ਗੰਭੀਰਤਾ ਨਾਲ ਵਿਚਾਰ ਕਰੀਏ ਤਾਂ ਜੋ ਇਸ ਨੂੰ ਰੋਕਣ ਲਈ ਠੋਸ ਕਦਮ ਚੁੱਕੇ ਜਾ ਸਕਣ।

(ਪੰਜਾਬੀ ਟ੍ਰਿਬਿਊਨ, ਐਤਵਾਰ, ੨੨ ਫ਼ਰਵਰੀ, ੨੦੦੪ ਧੰਨਵਾਦ ਸਹਿਤ!)

# ਵਧਦਾ ਪ੍ਰਦੂਸ਼ਣ ਮਨੁੱਖ ਨੂੰ ਖ਼ੁਦ ਭੁਗਤਣਾ ਪਵੇਗਾ

-ਓਮ ਪ੍ਰਕਾਸ਼ ਬਜ਼ਾਜ਼

ਦਸੰਬਰ ੨੦੦੨ ਵਿੱਚ ਲੱਗਦਾ ਹੀ ਨਹੀਂ ਸੀ ਕਿ ਸਰਦੀ ਦਾ ਮੌਸਮ ਆ ਗਿਆ ਹੈ। ਜਨਵਰੀ ੨੦੦੩ ਵਿੱਚ ਠੰਢ ਅਜਿਹੀ ਪਈ ਕਿ ਉਸ ਨੇ ਸਾਰੇ ਰਿਕਾਰਡ ਤੋੜ ਦਿੱਤੇ। ਲੋਕਾਂ ਦੇ ਮੂੰਹ ਤੋਂ ਆਹ ਨਿਕਲ ਗਈ ਕਿ ਇਹ ਸਾਡਾ ਆਪਣਾ ਹੀ ਕੀਤਾ-ਕਰਾਇਆ ਹੈ। ਵਾਤਾਵਰਣ ਨੂੰ ਦੂਸ਼ਿਤ ਕਰਨ ਵਿੱਚ ਅਸੀਂ ਕੋਈ ਕਸਰ ਬਾਕੀ ਨਹੀਂ ਛੱਡੀ, ਨਤੀਜਾ ਤਾਂ ਭੁਗਤਣਾ ਹੀ ਹੋਵੇਗਾ।

ਸਦੀਆਂ ਤੋਂ ਚੱਲਿਆ ਆ ਰਿਹਾ ਰੁੱਤਾਂ ਦਾ ਚੱਕਰ ਗੜਬੜਾ ਗਿਆ ਹੈ। ਗਰਮੀ ਦਾ ਪ੍ਰਕੋਪ ਹਰ ਸਾਲ ਵਧਦਾ ਹੀ ਜਾ ਰਿਹਾ ਹੈ। ਗਲੇਸ਼ੀਅਰ ਪਿਘਲਣ ਲੱਗੇ ਹਨ। ਓਜ਼ੋਨ ਦੀ ਪਰਤ ਵਿੱਚ ਛੇਕ ਹੋ ਗਏ ਹਨ। ਵਿਸ਼ਵ ਭਰ ਵਿੱਚ ਪਾਣੀ ਦੀ ਭਿਆਨਕ ਕਮੀ ਦੇ ਸਪੱਸ਼ਟ ਸੰਕੇਤ ਮਿਲਣ ਲੱਗ ਪਏ ਹਨ।

ਵਾਤਾਵਰਣ ਸੁਰੱਖਿਆ ਅੱਜ ਸਭ ਤੋਂ ਮਹੱਤਵਪੂਰਨ ਅਤੇ ਚਰਚਿਤ ਮੁੱਦਾ ਬਣ ਗਿਆ ਹੈ, ਵਿਸ਼ਵ ਭਰ ਵਿੱਚ ਸੰਸਥਾਵਾਂ ਇਸ ਦਿਸ਼ਾ ’ਚ ਸਰਗਰਮ ਹੋ ਗਈਆਂ ਹਨ। ਸਰਕਾਰੀ ਪੱਧਰ ’ਤੇ ਵੀ ਕਦਮ ਚੁੱਕੇ ਜਾ ਰਹੇ ਹਨ। ਆਮ ਜਨਤਾ ਦੇ ਸੰਜੋਗ ਦੀ ਸਭ ਤੋਂ ਜ਼ਿਆਦਾ ਲੋੜ ਹੈ। ਸੰਯੋਗ ਇਹ ਹੈ ਕਿ ਇਕ ਪਾਸੇ ਤਾਂ ਵਾਤਾਵਰਣ ਸੁਰੱਖਿਆ ਦੇ ਯਤਨ ਹੋ ਰਹੇ ਹਨ, ਦੂਜੇ ਪਾਸੇ ਵਾਤਾਵਰਣ ਨੂੰ ਦੂਸ਼ਿਤ ਕਰਨ ਵਾਲੇ ਕਾਰਨ ਜਿਉਂ ਦੇ ਤਿਉਂ ਕਾਇਮ ਹਨ, ਬਲਕਿ ਉਹਨਾਂ ਵਿੱਚ ਵਾਧਾ ਹੋ ਰਿਹਾ ਹੈ। ਉਦਾਹਰਣ ਵਜੋਂ ਦੋ-ਪਹੀਆ ਅਤੇ ਚਾਰ-ਪਹੀਆ ਵਾਹਨਾਂ ਤੋਂ ਨਿਕਲਣ ਵਾਲੇ ਧੂੰਏਂ ਕਾਰਨ ਹੋਣ ਵਾਲੇ ਪ੍ਰਦੂਸ਼ਣ ਨੂੰ ਹੀ ਲੈ ਲਓ। ਇਕ ਪਾਸੇ ਸਲਫ਼ਰ ਰਹਿਤ ਪੈਟਰੋਲ ਅਤੇ ਸੀ.ਐਨ.ਜੀ. ਦੀ ਵਰਤੋਂ ’ਤੇ ਜ਼ੋਰ ਦਿੱਤਾ ਜਾ ਰਿਹਾ ਹੈ, ਦੂਜੇ ਪਾਸੇ ਵਾਹਨਾਂ ਦੀ ਗਿਣਤੀ ਵਿੱਚ ਦਿਨੋ-ਦਿਨ ਅੰਨ੍ਹੇਵਾਹ ਵਾਧਾ ਹੋ ਰਿਹਾ ਹੈ।

ਸੰਤੁਸ਼ਟੀ ਵਾਲੀ ਗੱਲ ਇਹ ਹੈ ਕਿ ਸੁਪਰੀਮ ਕੋਰਟ ਅਤੇ ਜ਼ਿਆਦਾਤਰ ਹਾਈ ਕੋਰਟਾਂ ਵਾਤਾਵਰਣ ਸੁਰੱਖਿਆ ਦੇ ਪ੍ਰਤੀ ਕਾਫ਼ੀ ਸੰਵੇਦਨਸ਼ੀਲ ਅਤੇ ਜਾਗਰੂਕ ਹਨ। ਇਸੇ ਕਾਰਨ ਚਾਹੁੰਦੇ ਨਾ ਚਾਹੁੰਦੇ ਹੋਏ ਵੀ ਕੇਂਦਰ ਅਤੇ ਪ੍ਰਦੇਸ਼ ਸਰਕਾਰਾਂ ਨੂੰ ਇਸ ਪਾਸੇ ਸਰਗਰਮੀ ਦਿਖਾਉਣੀ ਪੈ ਰਹੀ ਹੈ। ਫਿਰ ਵੀ ਇਸ ਸਮੱਸਿਆ ਨੇ ਜਿੰਨਾ ਭਿਆਨਕ ਰੂਪ ਧਾਰਨ ਕਰ ਲਿਆ ਹੈ, ਉਸ ਦੇ ਅਨੁਪਾਤ ਵਿੱਚ ਹੱਲ ਦੇ ਗਤੀ ਅਤੇ ਉਤਸ਼ਾਹ ਜ਼ੀਰੋ ਹੀ ਕਹੇ ਜਾ ਸਕਦੇ ਹਨ।

ਵਾਤਾਵਰਣ ਨੂੰ ਦੂਸ਼ਿਤ ਕਰਨ ਵਿੱਚ ਸਾਡੀ ਨਾਸਮਝੀ, ਕਿਤੇ ਸਾਡੀਆਂ ਪ੍ਰੰਪਰਾਵਾਂ, ਕਿਤੇ ਸਾਡੀ ਆਧੁਨਿਕਤਾ, ਸਾਡੀ ਵਿਗਿਆਨਿਕ ਤਰੱਕੀ, ਸਾਡਾ



ਸੁਭਾਵਿਕ ਲੋਭ, ਸਾਡੇ ਲੀਡਰਾਂ ਦੀ ਵੋਟ ਰਾਜਨੀਤੀ, ਸਾਰਿਆਂ ਦਾ ਰਲਿਆ-ਮਿਲਿਆ ਯੋਗਦਾਨ ਹੈ। ਝੁੱਗੀਆਂ ਝੌਂਪੜੀਆਂ ਦੀ ਵਧਦੀ ਗਿਣਤੀ ਇੱਧਰ-ਉੱਧਰ ਗੰਦੀਆਂ ਬਸਤੀਆਂ ਦਾ ਪੈਦਾ ਹੋਣਾ ਕਈ ਸਾਲਾਂ ਤੋਂ ਆਮ ਗੱਲ ਹੋ ਗਈ ਹੈ, ਜਿੱਥੇ ਆਮ ਨਾਗਰਿਕ ਸਹੂਲਤਾਂ ਦਾ ਨਾਂ-ਨਿਸ਼ਾਨ ਤਕ ਨਹੀਂ ਹੁੰਦਾ। ਇਸ ਵਧਦੇ ਪ੍ਰਦੂਸ਼ਣ ਦੀ ਅਣਦੇਖੀ ਹੀ ਨਹੀਂ ਕੀਤੀ ਜਾਂਦੀ ਬਲਕਿ ਇਹ ਕਹਿਣਾ ਜ਼ਿਆਦਾ ਸਹੀ ਹੋਵੇਗਾ ਕਿ ਇਸਨੂੰ ਚੋਰੀ-ਛਿਪੇ ਉਤਸ਼ਾਹ ਦਿੱਤਾ ਜਾ ਰਿਹਾ ਹੈ।

ਦਰਖ਼ਤ ਕੱਟੇ ਜਾ ਰਹੇ ਹਨ। ਕਾਨੂੰਨ ਹੈ ਪਰ ਮਿਲੀਭੁਗਤ ਨਾਲ ਉਹਨਾਂ ਦੀਆਂ ਧੱਜੀਆਂ ਉਡਾਈਆਂ ਜਾਂਦੀਆਂ ਹਨ। ਭ੍ਰਿਸ਼ਟਾਚਾਰ ਸਾਡੇ ਖ਼ੂਨ ਵਿੱਚ ਰਲ ਚੁੱਕਾ ਹੈ। ਸਾਧਨ ਸੰਪੰਨ ਆਪਣੇ-ਆਪ ਨੂੰ ਹਰ ਕਾਨੂੰਨ ਤੋਂ ਉੱਪਰ ਮੰਨਦਾ ਹੈ ਅਤੇ ਹਰ ਤਰ੍ਹਾਂ ਦੀ ਮਨਮਾਨੀ ਕਰਦਾ ਹੈ। ਯੋਜਨਾਵਾਂ ਬਣਾਈਆਂ ਜਾਂਦੀਆਂ ਹਨ ਪਰ ਇਹ ਪੂਰੀਆਂ ਨਹੀਂ ਹੁੰਦੀਆਂ। ਗੰਗਾ ਸਫ਼ਾਈ ਮੁਹਿੰਮ ’ਤੇ ਕਰੋੜਾਂ ਰੁਪਏ ਖ਼ਰਚ ਕਰ ਦਿੱਤੇ ਗਏ ਪਰ ਗੰਗਾ ਵਿੱਚ ਪ੍ਰਦੂਸ਼ਣ ਪਹਿਲਾਂ ਤੋਂ ਵੀ ਜ਼ਿਆਦਾ ਵਧ ਗਿਆ ਹੈ।

ਅਜਿਹਾ ਲੱਗਦਾ ਹੈ ਕਿ ਥੋੜ੍ਹਾ-ਬਹੁਤਾ, ਅੱਧਾ-ਅਧੂਰਾ ਜੋ ਕੁਝ ਵੀ ਹੋ ਰਿਹਾ ਹੈ, ਉਸ ਵਿੱਚ ਕਿਸੇ ਸਪੱਸ਼ਟ ਨੀਤੀ ਯੋਜਨਾ ਦੀ ਹਮੇਸ਼ਾਂ ਘਾਟ ਹੈ। ਸ਼ਾਸਨ, ਪ੍ਰਸ਼ਾਸਨ, ਕਾਨੂੰਨ ਦਾ ਡਰ ਕਿਸੇ ਨੂੰ ਵੀ ਨਹੀਂ ਰਿਹਾ, ਜਿਸ ਦੇ ਦਿਲ ਵਿੱਚ ਜੋ ਆਇਆ, ਉਹ ਕਰ ਰਿਹਾ ਹੈ। ਥਾਂ-ਥਾਂ ਤੋੜ-ਭੰਨ ਆਮ ਗੱਲ ਹੈ। ਜ਼ਮੀਨ ਦੀ ਭੁੱਖ ਇੰਨੀ ਵਧ ਗਈ ਹੈ ਕਿ ਲੋਕ ਨਿਕਾਸ ਦੇ ਰਸਤੇ ਤਕ ਬੰਦ ਕਰ ਦਿੰਦੇ ਹਨ। ਗੰਦੇ ਪਾਣੀ ਦੇ ਨਾਲਿਆਂ ’ਤੇ ਦੁਕਾਨਾਂ ਅਤੇ ਮਕਾਨ ਬਣ ਜਾਂਦੇ ਹਨ। ਕੰਜਰਵੇਸੀ ਲੇਨ ਤਕ ਢੱਕ ਲੈਂਦੇ ਹਨ। ਰੇਲਵੇ ਲਾਈਨਾਂ ਦੇ ਕਿਨਾਰਿਆਂ ’ਤੇ ਝੁੱਗੀਆਂ-ਝੌਂਪੜੀਆਂ ਨਜ਼ਰ ਆਉਂਦੀਆਂ ਹਨ। ਨਗਰਾਂ ਦੇ ਆਸ-ਪਾਸ ਦੇ ਸੁੰਦਰ ਟਿੱਲਿਆਂ ਅਤੇ ਪਹਾੜੀਆਂ ਦਾ ਕਤਲੇਆਮ ਆਮ ਗੱਲ ਹੈ। ਉੱਥੇ ਝੁੱਗੀਆਂ-ਝੌਂਪੜੀਆਂ ਵੱਸਦੀਆਂ ਜਾ ਰਹੀਆਂ ਹਨ। ਕੁਦਰਤੀ ਸੰਪਤੀ ਦਾ ਜਿਵੇਂ ਕੋਈ ਵਾਲੀ-ਵਾਰਸ ਹੀ ਨਹੀਂ ਰਿਹਾ। ਲੱਖਾਂ ਸਾਲ ਪੁਰਾਣੀਆਂ ਚਟਾਨਾਂ ਬਾਰੇ ਧੜੱਲੇ ਨਾਲ ਇਸ਼ਤਿਹਾਰਬਾਜ਼ੀ ਕੀਤੀ ਜਾਂਦੀ ਹੈ। ਸ਼ਹਿਰਾਂ ਦੇ ਅੰਦਰ ਡੇਅਰੀਆਂ ਚੱਲ ਰਹੀਆਂ ਹਨ।

ਸਬਜ਼ੀ ਮੰਡੀਆਂ ਗੰਦ ਦਾ ਘਰ ਬਣ ਗਈਆਂ ਹਨ। ਨਾ ਕੋਈ ਦੇਖਣ ਵਾਲਾ ਹੈ ਨਾ ਸੁਣਨ ਵਾਲਾ। ਐਵਰੈਸਟ ਦੀ ਚੋਟੀ ’ਤੇ ਵੀ ਚੜ੍ਹਾਈ ਕਰਨ ਵਾਲਿਆਂ ਨੇ ਕਚਰਾ ਫੈਲਾ ਦਿੱਤਾ ਹੈ।

ਥਾਂ-ਥਾਂ ਲਾਊਡ ਸਪੀਕਰ ਵੱਜਦੇ ਰਹਿੰਦੇ ਹਨ। ਹੁਣ ਤਾਂ ਜਾਗਰਣ, ਕਥਾ, ਕੀਰਤਨ ਵੀ ਲਾਊਡ ਸਪੀਕਰਾਂ ਤੋਂ ਬਿਨਾਂ ਨਹੀਂ ਹੁੰਦਾ। ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਵਿੱਚ ਲਾਊਡ ਸਪੀਕਰ ਲੱਗ ਗਏ ਹਨ। ਪੜ੍ਹਨ ਵਾਲੇ ਬੱਚਿਆਂ, ਬਿਮਾਰਾਂ ਬਜ਼ੁਰਗਾਂ ਦੀ ਪ੍ਰੇਸ਼ਾਨੀ ਦਾ ਕੋਈ ਖ਼ਿਆਲ ਨਹੀਂ ਰੱਖਦਾ। ਮੋਟਰਸਾਈਕਲਾਂ,

ਸਕੂਟਰਾਂ ’ਤੇ ਜ਼ਿਆਦਾ ਸ਼ੋਰ ਕਰਨ ਵਾਲੇ ਉਪਕਰਨ ਲਗਾਏ ਜਾਂਦੇ ਹਨ। ਗੱਡੀਆਂ ਵਿੱਚ ਲੱਗੇ ਪ੍ਰੈਸ਼ਰ ਹਾਰਨ ਆਉਣ ਜਾਣ ਵਾਲਿਆਂ ਦੇ ਕੰਨਾਂ ਨੂੰ ਡੰਪ ਕਰਦੇ ਚੱਲਦੇ ਹਨ। ਸਾਈਲੈਂਸ ਜ਼ੋਨ ਹੁਣ ਵੀ ਹੈ ਪਰ ਅਣਦੇਖੀ ਦਾ ਸ਼ਿਕਾਰ।

ਪਸ਼ੂ-ਪੰਛੀ ਤੇਜ਼ੀ ਨਾਲ ਲੁਪਤ ਹੁੰਦੇ ਜਾ ਰਹੇ ਹਨ। ਇੱਲਾਂ ਦੀ ਅਚਾਨਕ ਘਟਦੀ ਗਿਣਤੀ ਅੱਜਕੱਲ੍ਹ ਚਰਚਾ ਦਾ ਵਿਸ਼ਾ ਬਣੀ ਹੋਈ ਹੈ। ਨਦੀਆਂ ਅਤੇ ਸਮੁੰਦਰਾਂ ਵਿੱਚ ਵਧਦੇ ਪ੍ਰਦੂਸ਼ਣ ਦੇ ਕਾਰਨ ਪਾਣੀ ਦੇ ਜੰਤੂਆਂ ਦਾ ਘਾਣ ਹੋ ਰਿਹਾ ਹੈ। ਕਰੋੜਾਂ ਸਾਲਾਂ ਵਿੱਚ ਕੁਦਰਤ ਨੇ ਜੋ ਸਿਰਜਿਆ ਸੀ ਉਹ ਅਸੀਂ ਕੁਝ ਹੀ ਸਾਲਾਂ ਵਿੱਚ ਮਿਟਾਉਣ ’ਤੇ ਤੁਲ ਗਏ ਹਾਂ। ਵਿਗਿਆਨ ਅਤੇ ਪ੍ਰਾਕਿਰਤੀ ਵਿੱਚ ਬਜਾਏ ਸੰਤੁਲਨ ਦੇ ਇਕ ਹੋੜ ਲੱਗੀ ਹੈ।

ਪਲਾਸਟਿਕ ਦੀਆਂ ਥੈਲੀਆਂ ਨੇ ਤਾਂ ਕਹਿਰ ਹੀ ਢਾਅ ਦਿੱਤਾ ਹੈ। ਪਸ਼ੂ ਉਹਨਾਂ ਨੂੰ ਖਾ ਜਾਂਦੇ ਹਨ ਅਤੇ ਅਣਿਆਈ ਮੌਤ ਮਰਦੇ ਹਨ। ਦੂਸ਼ਿਤ ਵਾਤਾਵਰਣ ਦਾ ਮਾੜਾ ਅਸਰ ਮਨੁੱਖੀ ਸਰੀਰ ’ਤੇ ਹੀ ਨਹੀਂ ਮਾਨਸਿਕ ਸਿਹਤ ’ਤੇ ਵੀ ਹੋ ਰਿਹਾ ਹੈ। ਨਵੇਂ-ਨਵੇਂ ਰੋਗ ਹੋਂਦ ਵਿੱਚ ਆ ਰਹੇ ਹਨ। ਮਨੁੱਖ ਆਤਮ-ਸੰਤੁਲਨ, ਹੌਸਲਾ ਅਤੇ ਸੰਜਮ ਗੁਆ ਚੁੱਕਾ ਹੈ। ਜ਼ਰਾ ਜਿਹੀ ਗੱਲ ’ਤੇ ਕਿਸੇ ਦੀ ਜਾਨ ਲੈ ਲੈਣਾ ਆਮ ਗੱਲ ਬਣਦੀ ਜਾ ਰਹੀ ਹੈ।

ਇਹ ਤਾਂ ਸੀ ਵਾਤਾਵਰਣ ਦੀ ਇਕ ਛੋਟੀ ਜਿਹੀ ਵੰਨਗੀ, ਹੋਰ ਵੀ ਬਹੁਤ ਕੁਝ ਕਿਹਾ ਜਾ ਸਕਦਾ ਹੈ; ਪਰ ਜ਼ਿਅਦਾ ਵਿਸਥਾਰ ਵਿੱਚ ਨਾ ਜਾਣ ਦੀ ਲੋੜ ਹੈ, ਕਿਉਂਕਿ ਸਭ ਜਾਣਦੇ ਹਨ, ਹੁਣ ਸਮਾਂ ਕਹਿਣ ਸੁਣਨ ਦਾ ਨਹੀਂ, ਅਸਲ ਵਿੱਚ ਕੁਝ ਕਰਨ ਦਾ ਹੈ। ਹਰ ਵਿਅਕਤੀ ਇਸ ਸੰਦਰਭ ਵਿੱਚ ਆਪਣੇ ਪਹਿਲੂ ਖ਼ੁਦ ਹੀ ਨਿਸ਼ਚਿਤ ਕਰ ਲਵੇ ਅਤੇ ਉਹਨਾਂ ਨੂੰ ਅਮਲ ਵਿੱਚ ਲਿਆਵੇ।

ਸਮੱਸਿਆਵਾਂ ਸਾਡੇ ਸਾਹਮਣੇ ਹਨ। ਆਪਣੇ ਘਰ ਵਿੱਚ, ਆਪਣੀ ਸਮਰੱਥਾ ਦੇ ਮੁਤਾਬਕ, ਆਪਣੀ ਸਮਰੱਥਾ ਦੇ ਅਨੁਸਾਰ ਸਾਡੇ ਵਿੱਚੋਂ ਹਰੇਕ ਨੂੰ ਆਪਣਾ-ਆਪਣਾ ਕਰਤੱਵ ਖ਼ੁਦ ਨਿਸ਼ਚਿਤ ਕਰਨਾ ਹੈ ਅਤੇ ਉਸਨੂੰ ਅਮਲ ਵਿੱਚ ਲਿਆਉਣਾ ਹੈ।

(ਰੋਜ਼ਾਨਾ ਚੜ੍ਹਦੀ ਕਲਾ, ੧੭ ਜੁਲਾਈ ੨੦੦੪ ਵਿੱਚੋਂ ਧੰਨਵਾਦ ਸਹਿਤ!)



# ਗੱਡੀਆਂ-ਮੋਟਰਾਂ ਤੋਂ ਉਪਜਦੇ ਪ੍ਰਦੂਸ਼ਣ ਨੂੰ ਰੋਕਣ ਲਈ ਕੀ ਕੀਤਾ ਜਾਵੇ ?

**ਡਾ. ਚਰਨਜੀਤ ਸਿੰਘ ਨਾਭਾ**

ਕਿਸੇ ਵੀ ਖਿੱਤੇ ਦੇ ਉਦਯੋਗਿਕ, ਖੇਤੀਬਾੜੀ ਅਤੇ ਆਰਥਿਕ ਵਿਕਾਸ ਦਾ ਸੂਚਕ ਉਸ ਖੇਤਰ ਵਿੱਚ ਵਿਕਸਿਤ ਟਰਾਂਸਪੋਰਟ ਸੈਕਟਰ ਨੂੰ ਮੰਨਿਆ ਜਾਂਦਾ ਹੈ । ਪੰਜਾਬ, ਜੋ ਦੇਸ਼ ਦੀ ਖੜਗ-ਭੁਜਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਵਿੱਚ ਇਸ ਵਕਤ ਆਵਾਜਾਈ ਲਈ ਰੇਲਾਂ ਅਤੇ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ । ਰਾਜ ਦਾ ਅੱਜ ਕੋਈ ਵੀ ਅਜਿਹਾ ਪਿੰਡ ਨਹੀਂ, ਜਿਹੜਾ ਪੱਕੀ ਲਿੰਕ ਸੜਕ ਰਾਹੀਂ ਸ਼ਹਿਰ ਨਾਲ ਨਾ ਜੁੜਿਆ ਹੋਵੇ ਜਾਂ ਜਿੱਥੇ ਬੱਸਾਂ ਦੀ ਪਹੁੰਚ ਨਾ ਹੋਵੇ । ਖੇਤੀ ਆਧਾਰਤ ਆਰਥਿਕ ਵਿਕਾਸ ਦੀ ਚਰਮ-ਸੀਮਾ ’ਤੇ ਪੁੱਜੇ ਇਸ ਸੂਬੇ ਵਿੱਚ ੧੯੭੫-੭੬ ਦੇ ੧.੭੩ ਲੱਖ ਦੇ ਮੁਕਾਬਲੇ ੧੯੯੭-੯੮ ਵਿੱਚ ੨੨.੯੬ ਲੱਖ ਵਾਹਨ ਰਜਿਸਟਰਡ ਹੋ ਚੁੱਕੇ ਹਨ, ਜਿਸ ਕਾਰਨ ਨੈਸ਼ਨਲ ਹਾਈਵੇ ਤੋਂ ਲੈ ਕੇ ਲਿੰਕ ਸੜਕਾਂ ਤਕ ਉੱਤੇ ਟਰੈਫ਼ਿਕ ਦਿਨ-ਪ੍ਰਤੀ-ਦਿਨ ਕਾਬੂ ਤੋਂ ਬਾਹਰ ਹੁੰਦੀ ਜਾ ਰਹੀ ਹੈ ਅਤੇ ਸੜਕਾਂ ਵੀ ਆਪਣੀ ਸਮਰੱਥਾ ਤੋਂ ਕਈ ਗੁਣਾਂ ਜ਼ਿਆਦਾ ਵਾਹਨ ਝੱਲ ਰਹੀਆਂ ਹਨ। ਇਸ ਦਾ ਨਤੀਜਾ ਗੱਡੀਆਂ ਦੀ ਟੁੱਟ-ਭੱਜ ਅਤੇ ਪ੍ਰਦੂਸ਼ਣ ਦੀ ਸ਼ਕਲ ਵਿੱਚ ਨਿਕਲਦਾ ਹੈ। ਸ਼ਹਿਰਾਂ ਵਿੱਚ ਤਾਂ ਸਥਿਤੀ ਬਦ ਤੋਂ ਬਦਤਰ ਬਣਦੀ ਜਾ ਰਹੀ ਹੈ।

ਇਸ ਸਾਰੇ ਕਾਸੇ ਨੂੰ ਧਿਆਨ ਵਿੱਚ ਰੱਖਦਿਆਂ ਭਾਰਤ ਪੈਟਰੋਲੀਅਮ ਸੰਸਥਾ ਦੇਹਰਾਦੂਨ ਵੱਲੋਂ ਵਾਹਨ-ਪ੍ਰਦੂਸ਼ਣ ਬਾਰੇ ਕਰਵਾਏ ਇਕ ਸਰਵੇਖਣ ਦੇ ਨਤੀਜੇ ਇਸ ਪ੍ਰਕਾਰ ਹਨ :

| ਪ੍ਰਦੂਸ਼ਣ ਪੈਰਾਮੀਟਰ | ਕਾਰਾਂ | | ਦੋ ਅਤੇ ਤਿੰਨ ਪਹੀਆ ਵਾਹਨ |
|---|---|---|---|
| | ਪ੍ਰਤੀ ਕਿਲੋਮੀਟਰ | ਸਾਲਾਨਾ ਔਸਤ | ਸਾਲਾਨਾ ਔਸਤ |
| ਕਾਰਬਨ-ਮੋਨੋਆਕਸਾਈਡ | ੨੬.੨੯ ਗ੍ਰਾਮ | ੪੯੧ ਕਿਲੋਗ੍ਰਾਮ | ੫੦੦ ਕਿਲੋਗ੍ਰਾਮ |
| ਹਾਈਡਰੋਕਾਰਬਨ | ੪.੬੧ ਗ੍ਰਾਮ | ੧੦੦ ਕਿਲੋਗ੍ਰਾਮ | ੩੭੯ ਕਿਲੋਗ੍ਰਾਮ |
| ਨਾਈਟ੍ਰੋਜਨ ਦੇ ਆਕਸਾਈਡ | ੨.੭੧ ਗ੍ਰਾਮ | ੩੧ ਕਿਲੋਗ੍ਰਾਮ | ੭੦ ਕਿਲੋਗ੍ਰਾਮ |

ਇਨ੍ਹਾਂ ਅੰਕੜਿਆਂ ਤੋਂ ਇਲਾਵਾ ਸਿੱਕਾ ਅਤੇ ਧੂੜ ਦੇ ਕਣ ਵੱਖਰਾ ਯੋਗਦਾਨ ਪਾ ਰਹੇ ਹਨ । ਕੇਂਦਰੀ ਪ੍ਰਦੂਸ਼ਣ ਰੋਕਥਾਮ ਬੋਰਡ ਦੇ ਸਰਵੇਖਣ ਦੱਸਦੇ ਹਨ ਕਿ ਦਿੱਲੀ ਦੀ ਹਵਾ ਪ੍ਰਦੂਸ਼ਣ ਦਾ ੭੦% ਹਿੱਸਾ ਇਕੱਲੇ ਵਾਹਨ-ਪ੍ਰਦੂਸ਼ਣ ਤੋਂ ਹੁੰਦਾ ਹੈ, ਜਿਸ ਕਾਰਨ ਤਰ੍ਹਾਂ-ਤਰ੍ਹਾਂ ਦੀਆਂ ਬੀਮਾਰੀਆਂ ਨਾਲ ਆਮ ਜੀਵਨ ਬੁਰੀ ਤਰ੍ਹਾਂ ਪ੍ਰਭਾਵਿਤ ਹੋ ਰਿਹਾ ਹੈ ।

ਸੰਸਾਰ ਸਿਹਤ ਸੰਸਥਾ ਦੀ ਇਕ ਰਿਪੋਰਟ ਅਨੁਸਾਰ ਲੁਧਿਆਣਾ ਸਭ ਤੋਂ ਵੱਧ ਪ੍ਰਦੂਸ਼ਿਤ ਹੋਣ ਕਾਰਨ ਇੱਥੇ ਰੋਗੀਆਂ ਦੀ ਸੰਖਿਆ ਵਿੱਚ ਬੇਤਹਾਸਾ ਵਾਧਾ ਰਿਕਾਰਡ ਕੀਤਾ ਗਿਆ ਹੈ, ਜਿਸ 'ਤੇ ਤਕਰੀਬਨ ੨੫੦ ਕਰੋੜ ਰੁਪਏ ਦੀਆਂ ਦਵਾਈਆਂ ਅਤੇ ਡਾਕਟਰੀ ਫ਼ੀਸ ਦਾ ਆਦਾਨ-ਪ੍ਰਦਾਨ ਹੋਇਆ। ਸਾਲ ੧੯੯੭-੯੮ ਦੇ ਅੰਕੜਿਆਂ 'ਤੇ ਅਧਾਰਤ ਇਸ ਰਿਪੋਰਟ ਵਿੱਚ ੧੧੧੭ ਗਰਭ ਡਿੱਗਣ ਦੇ ਕੇਸਾਂ, ੫੭,੧,੬੧੩ ਹਸਪਤਾਲ ਦਾਖ਼ਲੇ ਦੇ ਕੇਸਾਂ ਅਤੇ ੩੫੦੨੪੭੪੮ ਆਮ ਬੀਮਾਰੀਆਂ ਅਤੇ ਇਲਾਜ ਦੇ ਕੇਸਾਂ ਦੀ ਘੋਖ ਪੜਤਾਲ ਕਰ ਕੇ ਇਸ ਨਤੀਜੇ 'ਤੇ ਪਹੁੰਚਿਆ ਗਿਆ ਹੈ ਕਿ ਦਿਨ-ਪ੍ਰਤੀ-ਦਿਨ ਵਾਤਾਵਰਣ, ਖ਼ਾਸ ਕਰ ਹਵਾ ਦੀ ਕੁਆਲਟੀ ਵਿੱਚ ਆ ਰਹੀ ਗਿਰਾਵਟ ਨੇ ਆਮ ਨਾਗਰਿਕ ਦਾ ਜੀਣਾ ਦੁਭਰ ਕੀਤਾ ਹੋਇਆ ਹੈ। ਇਕੱਲੇ ਲੁਧਿਆਣਾ ਸ਼ਹਿਰ ਵਿੱਚ ਇਸ ਵਕਤ ੫,੪੨,੦੦੦ ਰਜਿਸਟਰਡ ਵਾਹਨ ਹਨ, ਜਿਸ ਕਾਰਨ ਇਹ ਅਤੇ ਅਜਿਹੇ ਕਈ ਹੋਰ ਸ਼ਹਿਰ ਦਿਨ-ਬ-ਦਿਨ ਜ਼ਹਿਰੀਲੇ ਗੈਸ ਚੈਂਬਰ ਬਣਦੇ ਜਾ ਰਹੇ ਹਨ । ਇਸ ਨਾਲ ਮਨੁੱਖ, ਜੀਵ-ਜੰਤੂ ਅਤੇ ਬਨਸਪਤੀ ਬੁਰੀ ਤਰ੍ਹਾਂ ਪ੍ਰਭਾਵਿਤ ਹੋ ਰਹੀ ਹੈ। ਵਾਹਨ ਪ੍ਰਦੂਸ਼ਣ ਦਾ ਸਭ ਤੋਂ ਮਾੜਾ ਪਹਿਲੂ ਡੀਜ਼ਲ ਦਾ ਧੂੰਆਂ ਹੈ, ਜਿਸ ਵਿੱਚ ਸਲਫਰ-ਡਾਇਆਕਸਾਈਡ ਗੈਸ ਤੋਂ ਇਲਾਵਾ ਧੂੰਏਂ ਦੀ ਅਣ-ਜਲੀ ਤੇਲ-ਯੁਕਤ ਕਾਰਬਨ ਮੌਜੂਦ ਹੁੰਦੀ ਹੈ। ਇਸ ਦਾ ਬਹੁਤਾ ਹਿੱਸਾ ਸਾਹ-ਨਾਲੀ ਦੇ ਸਾਰੇ ਵਿਰੋਧ ਨੂੰ ਚੀਰਦਾ ਹੋਇਆ ਸਿੱਧਾ ਫੇਫੜਿਆਂ ਨੂੰ ਵਿਗਿਆਨਿਕ ਸ਼ਬਦਾਵਲੀ ਵਿੱਚ ਰੈਸਪਾਏਰੇਲ ਡਸਟ ਪਾਰਟੀਕਲ (ਪੀ. ਐਮ. ੧੦) ਕਿਹਾ ਜਾਂਦਾ ਹੈ। ਇਹੋ ਧੂੰਆਂ ਜਦੋਂ ਬਨਸਪਤੀ 'ਤੇ ਡਿੱਗਦਾ ਹੈ ਤਾਂ ਪੱਤਿਆਂ 'ਤੇ ਮੌਜੂਦ ਮੁਸਾਮ ਬੰਦ ਕਰ ਦਿੰਦਾ ਹੈ, ਜਿਸ ਨਾਲ ਪੌਦਿਆਂ ਦੀਆਂ ਸੰਚਾਰੂ ਗਤੀਵਿਧੀਆਂ ਪ੍ਰਭਾਵਿਤ ਹੋਣ ਤੋਂ ਇਲਾਵਾ ਪ੍ਰਕਾਸ਼-ਸੰਸ਼ਲੇਸ਼ਣ ਦੀ ਕਿਰਿਆ ਵੀ ਨਹੀਂ ਚੱਲ ਸਕਦੀ । ਵਿਸ਼ਵ ਸਿਹਤ ਸੰਸਥਾ ਅਤੇ ਕੈਲੇਫੋਰਨੀਆਂ ਦੇ ਹਵਾ ਸਰੋਤ ਬੋਰਡ ਨੇ ਇਹ ਸਿੱਧ ਕੀਤਾ ਹੈ ਕਿ ਡੀਜ਼ਲ ਦੇ ਧੂੰਏਂ ਵਿੱਚ ਕੈਂਸਰ ਪੈਦਾ ਕਰਨ ਵਾਲੇ ਤੱਤ ਪੋਲੀਐਰੋਮੈਟਿਕ ਹਾਈਡਰੋਕਾਰਬਨ ਮੌਜੂਦ ਹੁੰਦੇ ਹਨ। ਭਾਰਤ ਸੰਸਾਰ ਦੇ ਸਭ ਤੋਂ ਗੰਦਾ ਡੀਜ਼ਲ ਵਰਤਣ ਵਾਲੇ ਦੇਸ਼ਾਂ ਦੀ ਸੂਚੀ ਵਿੱਚ ਮੋਹਰੀ ਹੈ, ਜਿਸ ਦੇ ਡੀਜ਼ਲ ਵਿੱਚ ਸੰਸਾਰ ਦੀ ੦.੦੦੫% ਸਲਫਰ ਦੇ ਮੁਕਾਬਲੇ ੧.੦% ਸਲਫਰ ਵਜ਼ਨ ਅਨੁਸਾਰ ਮੌਜੂਦ ਹੈ। ਇਹ ਸਥਿਤੀ ਸਿੱਕਾ-ਯੁਕਤ ਪੈਟਰੋਲ ਦੀ ਹੈ, ਜਿਸ ਕਾਰਨ ਹਵਾ ਵਿੱਚ ਸਿੱਕੇ ਦੀ ਮਾਤਰਾ ਘਾਤਕ ਹੱਦ ਤਕ ਪਹੁੰਚ ਚੁੱਕੀ



ਹੈ। ਟਰੈਫ਼ਿਕ ਮੁਲਾਜ਼ਮਾਂ ਦੇ ਖ਼ੂਨ ਦੀ ਜਾਂਚ ਦੌਰਾਨ ਸਿੱਕੇ ਦੀ ਮਾਤਰਾ ਵੱਧ ਪਾਈ ਗਈ । ਆਮ ਪਬਲਿਕ ਅਤੇ ਵਾਤਾਵਰਣ ਪ੍ਰੇਮੀਆਂ ਨੇ ਇਸ ਸੰਬੰਧ ਵਿੱਚ ਅਵਾਜ਼ ਉਠਾਈ, ਜਿਸ ਦੇ ਸਿੱਟੇ ਵਜੋਂ ਮਾਣਯੋਗ ਸੁਪਰੀਮ ਕੋਰਟ ਨੇ ਸਿੱਕਾ-ਯੁਕਤ ਤੇਲ ਬੰਦ ਕਰਨ ਦੀ ਯੋਜਨਾ 'ਤੇ ਸਹੀ ਪਾਈ। ਸਿੱਕਾ-ਯੁਕਤ ਤੇਲ ਦਾ ਬਦਲ 'ਹਰਾ ਪੈਟਰੋਲ' ਮਾਰਕੀਟ ਵਿੱਚ ਵਿਕਣਾ ਸ਼ੁਰੂ ਹੋਇਆ । ਇਸ ਪੈਟਰੋਲ ਦੀ ਰਸਾਇਣਿਕ ਬਣਤਰ ਅਤੇ ਜਲਣਸ਼ੀਲਤਾ ਨੂੰ ਜੇ ਵਿਚਾਰਿਆ ਜਾਵੇ ਤਾਂ ਇਸ ਵਿੱਚ ਮੌਜੂਦ ਇਕ ਸਾਈਕਲਿਕ ਹਾਈਡਰੋਕਾਰਬਨ ਬੈਨਜ਼ੀਨ ਕੈਂਸਰ ਪੈਦਾ ਕਰਨ ਵਾਲਾ ਯੌਗਿਕ ਹੈ। ਅੰਤਰ-ਰਾਸ਼ਟਰੀ ਮੰਡੀ ਵਿੱਚ ਵਿਕਣ ਵਾਲੇ ਹਰੇ ਪੈਟਰੋਲ ਵਿੱਚ ਬੈਨਜ਼ੀਨ ਦੀ ਮਾਤਰਾ ੧.੦% ਤੋਂ ਵੱਧ ਨਹੀਂ ਹੋ ਸਕਦੀ, ਜਦੋਂ ਕਿ ਭਾਰਤ ਵਿੱਚ ਵਰਤੇ ਜਾਂਦੇ ਰਹੇ ਪੈਟਰੋਲ ਵਿੱਚ ਇਹ ਮਾਤਰਾ ੫% ਤਕ ਹੈ, ਜੋ ਧੂੰਏਂ ਰਾਹੀਂ ਲਗਤਾਰ ਵਾਤਾਵਰਣ ਵਿੱਚ ਧੱਕੀ ਜਾ ਰਹੀ ਹੈ। ਬੈਨਜ਼ੀਨ ਦੀ ਮਾਤਰਾ ਦੀ ਨਿਰਧਾਰਤ ਮਾਈਕਰੋ-ਹੱਦ ੩੦ ਗ੍ਰਾਮ ਪ੍ਰਤੀ ਘਣ ਮੀਟਰ ਹੈ, ਭਾਰਤ ਵਿੱਚ ਇਹ ੪੦੦ ਮਾਈਕਰੋਗ੍ਰਾਮ ਪ੍ਰਤੀ ਘਣ ਮੀਟਰ ਹੈ, ਜੋ ਗ਼ੈਰ-ਸਰਕਾਰੀ ਸੰਸਥਾਵਾਂ ਨੇ ਵਿਸ਼ਲੇਸ਼ਣ ਰਾਹੀਂ ਸਿੱਧ ਕੀਤੀ ਹੈ। ਇਹ ਵੀ ਇਕ ਸਥਾਪਤ ਸੱਚਾਈ ਹੈ ਕਿ ਵਾਤਾਵਰਣ ਵਿੱਚ ਮੌਜੂਦ ੯੮% ਬੈਨਜ਼ੀਨ ਸਿਰਫ਼ ਅਤੇ ਸਿਰਫ਼ ਵਾਹਨਾਂ ਦੇ ਧੂੰਏਂ ਰਾਹੀਂ ਪ੍ਰਵੇਸ਼ ਹੁੰਦੀ ਹੈ, ਜੋ ਸੂਰਜ ਦੀਆਂ ਪਾਰਬੈਂਗਣੀ ਕਿਰਨਾਂ ਨਾਲ ਕਿਰਿਆ ਕਰਕੇ ਕਈ ਹੋਰ ਮਾਰੂ ਯੌਗਿਕਾਂ ਨੂੰ ਜਨਮ ਦਿੰਦੀ ਹੈ। ਪੰਜਾਬ ਦੀ ਹਵਾ ਵਿੱਚ ਮੌਜੂਦ ਬੈਨਜ਼ੀਨ ਦੀ ਮਾਤਰਾ ਦਾ ਸਰਕਾਰੀ ਜਾਂ ਗ਼ੈਰ-ਸਰਕਾਰੀ ਤੌਰ 'ਤੇ ਅਜੇ ਵਿਸ਼ਲੇਸ਼ਣ ਨਹੀਂ ਹੋਇਆ, ਪਰ ਹਰਾ-ਪੈਟਰੋਲ ਥੋੜ੍ਹੀ ਦੇਰ ਪਹਿਲਾਂ ਹੀ ਪੰਜਾਬ ਦੇ ਪੈਟਰੋਲ ਪੰਪਾਂ 'ਤੇ ਆਉਣ ਕਾਰਨ ਇਸ ਮਾਰੂ ਯੌਗਿਕ ਦੀ ਮਾਤਰਾ ਅਜੇ ਨਿਰਧਾਰਤ ਹੱਦਾਂ ਵਿੱਚ ਹੀ ਹੋਣ ਦਾ ਅਨੁਮਾਨ ਹੈ ।

ਮਾਣਯੋਗ ਸੁਪਰੀਮ ਕੋਰਟ ਨੇ ਭਾਰਤੀ ਸੰਵਿਧਾਨ ਤਹਿਤ ਮਹਿਫ਼ੂਜ ਸ਼ੁੱਧ ਵਾਤਾਵਰਣ ਦੇ ਅਧਿਕਾਰ ਦੀ ਪ੍ਰੋੜ੍ਹਤਾ ਕਰਦਿਆਂ ਪ੍ਰਸ਼ਾਸਨ ਨੂੰ ਆਦੇਸ਼ ਜਾਰੀ ਕੀਤੇ ਹਨ ਕਿ ਰੋਮ ਵਿੱਚ ਹੋਈ ਯੂਰਪੀ ਦੇਸ਼ਾਂ ਦੀ ਸੰਧੀ, ਜਿਸ ਨੂੰ ਯੂਰਪੀਅਨ ਯੂਨੀਅਨ ਦੇਸ਼ਾਂ ਵਿੱਚ ਕਾਨੂੰਨ ਦਾ ਰੁਤਬਾ ਵੀ ਹਾਸਲ ਹੈ, ਦੁਆਰਾ ਤਸਦੀਕ ਕੀਤੀਆਂ ਹੱਦਾਂ ਯੂਰੋ-੧ ਅਤੇ ਯੂਰੋ-੨ 'ਤੇ ਪੂਰੀਆਂ ਉੱਤਰਦੀਆਂ ਗੱਡੀਆਂ ਹੀ ਰਜਿਸਟਰਡ ਕੀਤੀਆਂ ਜਾਣ । ਦੇਸ਼ ਦੀਆਂ ਉਦਾਰੀਕਰਣ ਦੀਆਂ ਨੀਤੀਆਂ ਤਹਿਤ ਯੂਰਪੀਅਨ ਯੂਨੀਅਨ ਦੁਆਰਾ ਨਕਾਰੀ ਤਕਨਾਲੋਜੀ ਅਤੇ ਗੱਡੀਆਂ ਨੇ ਭਾਰਤ ਵਿੱਚ ਇਕ ਵੱਡੀ ਮੰਡੀ ਸਥਾਪਤ ਕਰ ਲਈ ਹੈ ਅਤੇ ਅੱਜ ਆਟੋ-ਮੋਬਾਇਲ ਖੇਤਰ ਵਿੱਚ ਪਕੜ ਸਿਰਫ਼ ਬਹੁ-ਰਾਸ਼ਟਰੀ ਕੰਪਨੀਆਂ ਦੀ ਹੁੰਦੀ ਜਾ ਰਹੀ ਹੈ। ਮਾਣਯੋਗ ਸੁਪਰੀਮ ਕੋਰਟ ਨੇ ਇਹ ਵੀ ਹਦਾਇਤਾਂ ਜਾਰੀ ਕੀਤੀਆਂ ਹਨ ਕਿ ੧੫ ਸਾਲ ਪੁਰਾਣਾ ਕੋਈ ਵੀ ਵਾਹਨ ਸੜਕ 'ਤੇ ਨਹੀਂ ਚੱਲੇਗਾ । ਇਸ ਤੋਂ ਇਲਾਵਾ ਪਹਿਲਾਂ ਜਾਰੀ ਹਦਾਇਤਾਂ ਅਨੁਸਾਰ ਮਈ ੧੯੯੬ ਤੋਂ ਪਹਿਲਾਂ ਦੇ ਇੰਜਣਾਂ ਵਾਲੇ ਤਿੰਨ ਪਹੀਆ

ਵਾਹਨਾਂ (ਪਿੰਡ ਦੀਆਂ ਲਿੰਕ ਸੜਕਾਂ 'ਤੇ ਚੱਲਣ ਵਾਲੇ ਵੱਡੇ ਟੈਂਪੂ) ਤੇ ਅਪ੍ਰੈਲ ੧੯੯੮ ਤੋਂ ਮਿਲਟਰੀ ਅਤੇ ਸਰਕਾਰੀ ਨਿਲਾਮੀ ਦੀਆਂ ਸਾਰੀਆਂ ਗੱਡੀਆਂ ਨੂੰ ਦਿੱਲੀ ਦੀਆਂ ਸੜਕਾਂ ਤੋਂ ਲਾਂਭੇ ਕਰਨ ਦੇ ਆਦੇਸ਼ ਜਾਰੀ ਕੀਤੇ ਹੋਏ ਹਨ, ਜਿਸ ਦਾ ਪ੍ਰਭਾਵ ਇਹ ਪਿਆ ਕਿ ਸਸਤੇ ਪਰ ਨਕਾਰਾ ਵਾਹਨਾਂ ਨੇ ਦਿੱਲੀ ਦੇ ਆਲੇ-ਦੁਆਲੇ ਦੇ ਪ੍ਰਾਂਤਾਂ, ਆਮ ਕਰਕੇ ਪੰਜਾਬ, ਵਿੱਚ ਆਪਣੀ ਜਗ੍ਹਾ ਬਣਾ ਲਈ ਅਤੇ ਇਸ ਖ਼ਰੀਦੋ ਫ਼ਰੋਖਤ ਵਿੱਚ ਸਾਡਾ ਰਾਜ ਸਭ ਤੋਂ ਮੋਹਰੀ ਹੈ। ਇਸ ਰੁਝਾਨ ਨੇ ਵਾਤਾਵਰਣ ਪੱਖੋਂ ਪੰਜਾਬ ਨੂੰ ਵੀ ਨੁਕਸਾਨ ਪੁਚਾਉਣਾ ਸ਼ੁਰੂ ਕੀਤਾ ਹੋਇਆ ਹੈ। ਪਟਿਆਲਾ ਨੂੰ ਛੱਡ ਕੇ ਤਕਰੀਬਨ ਸਾਰੇ ਵੱਡੇ ਸ਼ਹਿਰ ਵੀ ਇਸ ਲਪੇਟ ਵਿੱਚ ਆਏ ਹੋਏ ਹਨ ਅਤੇ ਸਥਿਤੀ ਬਦ ਤੋਂ ਬਦਤਰ ਹੋਈ ਜਾ ਰਹੀ ਹੈ, ਜਿਸ ਨੂੰ ਠੱਲ੍ਹ ਪਾਉਣਾ ਹਰੇਕ ਨਾਗਰਿਕ ਦਾ ਫ਼ਰਜ਼ ਹੈ। ਵਾਤਾਵਰਣ ਨੂੰ ਹੋਰ ਵਿਗੜਨ ਤੋਂ ਬਚਾਉਣ ਲਈ ਕੁਝ ਉਪਾਅ ਸਮਝਾਏ ਜਾਂਦੇ ਹਨ :

*ਮਾਣਯੋਗ ਸੁਪਰੀਮ ਕੋਰਟ ਦਾ ਫ਼ੈਸਲਾ ਪੂਰੇ ਪੰਜਾਬ ਵਿੱਚ ਲਾਗੂ ਕਰਦੇ ਹੋਏ ੧੫ ਸਾਲ ਪੁਰਾਣੇ ਸਾਰੇ ਵਾਹਨ ਪਾਬੰਦੀ-ਸ਼ੁਦਾ ਹੋਣ ।

* ਪੈਟਰੋਲ ਵਾਹਨਾਂ ਵਿੱਚ ਵਰਤੇ ਜਾਂਦੇ ੨-ਟੀ ਤੇਲ ਦੀ ਖੁੱਲ੍ਹੀ ਵਿਕਰੀ ੩੧-੧੨-੯੮ ਤੋਂ ਪਾਬੰਦੀ ਲੱਗੀ ਹੋਣ ਕਾਰਨ ਸਿਰਫ਼ ਪੈਟਰੋਲ ਪ੍ਰੀ-ਮਿਕਸ ਕਰਕੇ ਹੀ ਪਾਇਆ ਜਾਣਾ ਚਾਹੀਦਾ ਹੈ, ਕਿਉਂਕਿ ੧% ਵਾਧੂ ਪਾਇਆ ਗਿਆ ਇਹ ਤੇਲ ੧੫% ਤਕ ਧੂੰਏਂ ਦੇ ਕਣਾਂ ਵਿੱਚ ਵਾਧਾ ਕਰਦਾ ਹੈ ।

*ਡੀਜ਼ਲ ਦੀ ਵਰਤੋਂ ਖੇਤੀਬਾੜੀ ਅਤੇ ਖੇਤੀਬਾੜੀ ਨਾਲ ਸੰਬੰਧਿਤ ਵਾਹਨਾਂ ਤਕ ਸੀਮਿਤ ਕੀਤੀ ਜਾਵੇ । ਐਸ਼ੋ-ਅਰਾਮ ਲਈ ਬਣੇ ਵਾਹਨਾਂ ਦੇ ਮਾਲਕਾਂ ਅਤੇ ਚਾਲਕਾਂ ਨੂੰ ਸਸਤਾ ਤੇਲ ਵਰਤ ਕੇ ਵਾਤਾਵਰਣ ਨਾਲ ਖਿਲਵਾੜ ਕਰਨ ਤੋਂ ਵਰਜਿਆ ਜਾਵੇ ।

*ਸਟੇਟ ਟਰਾਂਸਪੋਰਟ ਕਮਿਸ਼ਨਰ ਦੇ ਦਫ਼ਤਰ ਵਿੱਚ ਪੂਰੇ ਯੰਤਰਾਂ ਅਤੇ ਸਾਇੰਸਦਾਨਾਂ ਨਾਲ ਲੈਸ ਇਕ ਖ਼ੁਦ ਮੁਖ਼ਤਿਆਰ ਪ੍ਰਦੂਸ਼ਣ ਚੈੱਕ ਕਰਨ ਵਾਲਾ ਸੈੱਲ ਹੋਵੇ ਜੋ ਨਿਰਧਾਰਤ ਹੱਦਾਂ ਲਾਗੂ ਕਰਵਾਉਣ ਲਈ ਜਵਾਬਦੇਹ ਹੋਵੇ ਅਤੇ ਮਾਨਤਾ ਪ੍ਰਾਪਤ ਵੀ ਹੋਵੇ ।

*ਦੋ ਸਟਰੋਕ ਇੰਜਣਾਂ ਵਾਲੇ ਵਾਹਨਾਂ ਦੀ ਜਗ੍ਹਾ ਹੁਣ ਸਿਰਫ਼ ਚਾਰ ਸਟਰੋਕ ਇੰਞਣਾਂ ਵਾਲੇ ਸਕੂਟਰ-ਮੋਟਰ ਸਾਈਕਲ ਹੀ ਰਜਿਸਟਰਡ ਕੀਤੇ ਜਾਣ ।

*ਸਟੇਟ ਪ੍ਰਦੂਸ਼ਣ ਰੋਕਥਾਮ ਬੋਰਡ, ਜਿਹੜਾ ਵਾਹਨਾਂ ਦੇ ਧੂੰਏਂ ਦੀਆਂ ਭੂਗੋਲਕ ਅਤੇ ਹੋਰ ਕੁਦਰਤੀ ਪ੍ਰਸਥਿਤੀਆਂ ਦੇ ਮੱਦੇ-ਨਜ਼ਰ ਹੱਦਾਂ ਨਿਰਧਾਰਤ ਕਰਦਾ ਹੈ, ਨੂੰ ਇਹ ਹੱਦਾਂ ਲਾਗੂ ਕਰਵਾਉਣ ਲਈ ਜ਼ਿਲ੍ਹਾ ਪੱਧਰ 'ਤੇ ਸਥਾਈ ਭਾਈਵਾਲ ਬਣਾਇਆ ਜਾਵੇ ।

*ਟ੍ਰਾਂਸਪੋਰਟ ਵਿਭਾਗ ਵੱਲੋਂ ਮਨਜ਼ੂਰ-ਸ਼ੁਦਾ ਪੈਟਰੋਲ ਪੰਪ ਅਤੇ ਸਰਵਿਸ



ਸਟੇਸ਼ਨਾਂ, ਜਿੱਥੇ ਪ੍ਰਦੂਸ਼ਣ ਚੈੱਕ ਕਰਕੇ ਸਰਟੀਫ਼ਿਕੇਟ ਜਾਰੀ ਕਰਨ ਦੀ ਸਹੂਲਤ ਹੈ, ਨੂੰ ਵੀ ਚੈੱਕ ਕਰਨ ਲਈ ਰਾਜ ਪੱਧਰ ਦੀ ਇਕ ਟੀਮ ਨਿਯੁਕਤ ਕੀਤੀ ਜਾਵੇ, ਜਿਸ ਵਿੱਚ ਸਟੇਟ ਪ੍ਰਦੂਸ਼ਣ ਰੋਕਥਾਮ ਬੋਰਡ ਦੇ ਨੁਮਾਇੰਦੇ ਦੀ ਸਥਾਈ ਤੌਰ 'ਤੇ ਡਿਊਟੀ ਲਗਾਈ ਜਾਵੇ। ਕਸੂਰਵਾਰ ਪੰਪਾਂ ਜਾਂ ਸਰਵਿਸ ਸਟੇਸ਼ਨਾਂ ਤੋਂ ਤੁਰੰਤ ਇਹ ਮਨਜ਼ੂਰੀ ਵਾਪਸ ਲੈਣ ਦਾ ਅਖ਼ਤਿਆਰ ਇਸ ਟੀਮ ਨੂੰ ਪ੍ਰਾਪਤ ਹੋਵੇ।

*ਸਿਰਫ ਰਜਿਸਟਰਡ ਤੇਲ, ਇੰਜਣ ਅਤੇ ਚੈਸੀ-ਨੰਬਰ ਵਾਲੇ ਵਾਹਨ ਹੀ ਸੜਕਾਂ 'ਤੇ ਚੱਲਣੇ ਯਕੀਨੀ ਬਣਾਏ ਜਾਣ । ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਅਣਅਧਿਕਾਰਤ ਵਾਹਨਾਂ ਬਾਰੇ ਦਿੱਤੇ ਫ਼ੈਸਲੇ ਨੂੰ ਸਿਆਸੀ ਸੌੜੇ ਹਿੱਤਾਂ ਤੋਂ ਉੱਪਰ ਉਠ ਕੇ ਇੰਨ-ਬਿੰਨ ਲਾਗੂ ਕੀਤਾ ਜਾਵੇ ।

*ਟ੍ਰਾਂਸਪੋਰਟ ਵਿਭਾਗ ਵੱਲੋਂ ਸਲਾਨਾ ਪਾਸਿੰਗ ਸਮੇਂ ਦਿੱਤੇ ਜਾਣ ਵਾਲੇ "ਫਿੱਟ ਫ਼ਾਰ ਰੋਡ" ਸਰਟੀਫ਼ਿਕੇਟ ਜਾਰੀ ਕਰਨ ਸਮੇਂ ਪ੍ਰਦੂਸ਼ਣ ਅੰਡਰ ਕੰਟਰੋਲ ਵੀ ਚੈੱਕ ਕਰਨਾ ਯਕੀਨੀ ਬਣਾਇਆ ਜਾਵੇ ਅਤੇ ਪਾਸਿੰਗ ਵੇਲੇ ਰਜਿਸਟ੍ਰੇਸ਼ਨ ਕਾਪੀ ਤੇ ਬਾਕਾਇਦਾ ਦਰਜ ਕੀਤਾ ਜਾਵੇ ।

*ਯੂਰੋ-੩ ਅਤੇ ਯੂਰੋ-੪ ਹੱਦਾਂ, ਜੋ ੨੦੦੫ ਤੋਂ ਲਾਗੂ ਹੋਣੀਆਂ ਹਨ, ਲਈ ਹੁਣ ਤੋਂ ਹੀ ਮਾਨਸਿਕ ਅਤੇ ਤਕਨੀਕੀ ਪ੍ਰਕਿਰਿਆ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ।

*ਵਾਹਨ ਵਿੱਚ ਪ੍ਰਦੂਸ਼ਣ ਸੰਕੇਤਕ ਮੀਟਰ ਲਗਾਉਣ ਦੀਆਂ ਕੋਸ਼ਿਸ਼ਾਂ ਸ਼ੁਰੂ ਕਰਨੀਆਂ ਚਾਹੀਦੀਆਂ ਹਨ, ਤਾਂ ਜੋ ਇਸ ਬਾਰੇ ਸੂਚਨਾ ਮਿਲਦੀ ਰਹਿ ਸਕੇ ।

*ਦਿੱਲੀ ਪ੍ਰਸ਼ਾਸਨ, ਜਿਸ ਦੀਆਂ ਤਕਰੀਬਨ ੫੦੦੦ ਸਰਕਾਰੀ ਅਤੇ ਪ੍ਰਾਈਵੇਟ ਬੱਸਾਂ ਅਤੇ ੨੦੦੦ ਦੇ ਕਰੀਬ ਆਟੋ-ਰਿਕਸ਼ਾ ਅਤੇ ਟੈਕਸੀਆਂ ਸੜਕੋਂ ਲਾਂਭੇ ਹੋ ਗਈਆਂ ਹਨ, ਤੋਂ ਸਬਕ ਸਿੱਖਦੇ ਹੋਏ ਕੰਪਰੈਸਡ ਨੈਚੁਰਲ ਗੈਸ (ਸੀ. ਐਨ.ਜੀ) ਅਧਾਰਤ ਤਕਨਾਲੋਜੀ ਦੀ ਤਿਆਰੀ ਲਈ ਸਲਾਨਾ ਬੱਜਟ ਵਿੱਚ ਫੰਡ ਮੁਹੱਈਆ ਕਰਵਾਏ ਜਾਣ, ਤਾਂ ਜੋ ਸਮਾਂ ਆਉਣ 'ਤੇ ਅਜਿਹੀਆਂ ਔਕੜਾਂ ਦਾ ਸਾਹਮਣਾ ਨਾ ਕਰਨਾ ਪਵੇ ।

(ਰੋਜ਼ਾਨਾ ਨਵਾਂ ਜ਼ਮਾਨਾ ੧੩-੬-੨੦੦੦ ਵਿੱਚੋਂ ਧੰਨਵਾਦ ਸਹਿਤ !)

# ਪ੍ਰਦੂਸ਼ਣ ਸਮੱਸਿਆ ਦੇ ਹੱਲ ਲਈ ਵਿਗਿਆਨਿਕ ਅਜੇ ਵੀ ਬੌਣਾ, ਜੋ ਕੁਝ ਸਾਇੰਸ ਨਾ ਕਰ ਸਕੀ ਉਹ ਕੁਝ ਕਰਕੇ ਵਿਖਾ ਰਹੇ ਹਨ-ਰੁੱਖ

ਡਾ. ਜੀ. ਐਸ. ਚੱਠਾ

ਪ੍ਰਦੂਸ਼ਿਤ ਹੋਈ ਧਰਤੀ ਵਿੱਚੋਂ ਜ਼ਹਿਰੀਲੇ ਅਪਵਿੱਤਰ ਕਣਾਂ ਨੂੰ ਬਾਹਰ ਕੱਢਣਾ ਕਦੇ ਵੀ ਸਾਧਾਰਨ ਅਤੇ ਸਸਤਾ ਕੰਮ ਨਹੀਂ ਰਿਹਾ । ਵਿਭਿੰਨ ਇਕਾਈਆਂ ਤੋਂ ਛੱਡੇ ਦੂਸ਼ਿਤ ਕਣ ਜਾਨਵਰਾਂ ਅਤੇ ਮਨੁੱਖਾਂ ਲਈ ਚਿੰਤਾਜਨਕ ਖ਼ਤਰਾ ਬਣ ਰਹੇ ਹਨ, ਜਿਹੜੇ ਕਿ ਸਾਫ਼ ਜ਼ਮੀਨ ਵਿੱਚ ਗ਼ੰਦਗੀ ਨਾਲ ਭਰੇ ਕਣ ਮਿਲ ਕੇ ਅਤੇ ਦੇਸ਼ ਦੇ ਬਾਕੀ ਪਾਣੀ ਵਿੱਚ ਘੁਲ ਕੇ ਸ਼ੁੱਧ ਪਾਣੀ ਨੂੰ ਪਲੀਤ ਕਰ ਚੁੱਕੇ ਹਨ। ਭਾਵ ਸਰ ਜ਼ਮੀਨ ਨੂੰ ਖੋਰਾ ਲਗਾਇਆ ਹੈ। ਮਿੱਟੀ ਅਤੇ ਪਾਣੀ ਨੂੰ ਅਣਚਾਹੇ ਕਣਾਂ ਤੋਂ ਛੁਟਕਾਰਾ ਪਾਉਣ ਲਈ ਜਿਹੜੇ ਢੰਗ ਤਰੀਕੇ ਇਸਤੇਮਾਲ ਹੁੰਦੇ ਹਨ ਉਹ ਵੀ ਦੂਸ਼ਿਤ ਕਣਾਂ ਵਾਂਗ ਹੀ ਸਮੱਸਿਆਜਨਕ ਹਨ । ਗੰਦੇ ਪਾਣੀ ਨੂੰ ਧਰਤੀ ਵਿੱਚੋਂ ਬਾਹਰ ਕੱਢਣਾ ਬੜਾ ਮੁਸ਼ਕਲ ਕੰਮ ਹੈ। ਮਲੀਨ ਮਾਦਾ ਜ਼ਮੀਨ ਦੀ ਬਰੀਕ ਮਿੱਟੀ ਅੰਦਰ ਆਪਣੀ ਜਗ੍ਹਾ ਬਣਾ ਕੇ ਬੈਠ ਜਾਂਦਾ ਹੈ, ਜਿਸ ਨੂੰ ਸਾਫ਼ ਸੁਥਰੇ ਜ਼ਮੀਨੀ ਕਣਾਂ ਨਾਲ ਭਰਨ ਦੀ ਲੋੜ ਹੈ। ਧਰਤੀ ਦੀ ਕੀਮਤੀ ਜਗ੍ਹਾ ਵਿੱਚ ਬੈਠੇ ਪ੍ਰਦੂਸ਼ਿਤ ਕਣਾਂ ਨੂੰ ਕੱਢਣ ਲਈ ਪੁਰਾਣੀ ਮਿੱਟੀ ਨਾਲ ਭਰਨਾ ਵੀ ਦੁਖਦਾਇਕ ਹੈ। ਕੀ ਜ਼ਮੀਨ ਦੇ ਮਲੀਨ ਪਾਣੀ ਨੂੰ ਵੱਡੇ-ਵੱਡੇ ਪੰਪਾਂ ਰਾਹੀਂ ਗੰਦੀ ਥਾਂ ਤੋਂ ਕੱਢ ਕੇ ਛਾਨਣ ਅਤੇ ਸ਼ੁੱਧੀਕਰਨ ਤੋਂ ਬਾਅਦ ਦੁਬਾਰਾ ਜ਼ਮੀਨ ਵਿੱਚ ਵਾਪਸ ਪੰਪ ਕਰਨਾ ਪਵੇਗਾ ? ਇਸ ਤਰ੍ਹਾਂ ਦੀ ਵਿਧੀ ਨਾਲ ਪਾਣੀ ਦੀ ਸਫ਼ਾਈ 'ਤੇ ਕਰੋੜਾਂ ਰੁਪਏ ਖ਼ਰਚ ਆਉਣ ਦਾ ਅਨੁਮਾਨ ਹੈ। ਤਾਜ਼ੀ ਵਿਗਿਆਨਿਕ ਤਰੱਕੀ ਇਹ ਪ੍ਰਸਤਾਵ ਪੇਸ਼ ਕਰਦੀ ਹੈ ਕਿ ਇਸ ਤਰ੍ਹਾਂ ਦੇ ਵਾਤਾਵਰਣ ਪ੍ਰਦੂਸ਼ਣ ਨੂੰ ਹੱਲ ਕਰਨ ਦਾ ਇਲਾਜ ਹੈ। ਇਹ ਤਰੀਕੇ ਸਾਧਾਰਨ ਅਤੇ ਬਹੁਤੇ ਮਹਿੰਗੇ ਵੀ ਨਹੀਂ ਹਨ। ਦਿਲ ਖਿੱਚਵੇਂ ਜਾਪਦੇ ਹਨ। ਮਿਸਾਲ ਵਜੋਂ ਸੂਰਜਮੁਖੀ ਦੇ ਫੁੱਲਾਂ ਦੀ ਵਾੜੀ ਰੇਡੀਓ-ਐਕਟਿਵ ਵਾਧੂ ਪਦਾਰਥਾਂ ਨੂੰ ਕੱਢਣ ਲਈ ਸਹਾਇਕ ਹੈ। ਯੂਕਰੈਨ ਵਿੱਚ ਚਰਨੀਬਲ ਨਿਊਕਲੀਅਰ ਊਰਜਾ ਇਕਾਈ ਦੇ ਆਲੇ-ਦੁਆਲੇ ਦੇ ਜਲ ਭੰਡਾਰਾਂ ਦੀ ਸਫ਼ਾਈ ਕਰਦੇ ਹਨ। ਪਾਪੂਲਰ ਦੇ ਰੁੱਖਾਂ ਦੇ ਝੁੰਡ 'ਤੇ ਕੀਤੇ ਤਜਰਬੇ ਇਸ ਗੱਲ ਦੇ ਗਵਾਹ ਹਨ ਕਿ ਪੈਟਰੋਲੀਅਮ ਵਾਧੂ ਪਦਾਰਥਾਂ ਦੀ ਸ਼ੁੱਧਤਾ ਕਰਦੇ ਹਨ । ਜ਼ਮੀਨ 'ਚ ਵਿਸਫੋਟਕ ਰਹਿੰਦ-ਖੂੰਦ ਤੋਂ ਛੁਟਕਾਰਾ ਪਾਉਣ ਲਈ ਉੱਤਮ ਪਰਿਵਰਤਨ ਹੈ। ਜਿਉਂ ਹੀ ਪ੍ਰਦੂਸ਼ਿਤ ਥਾਵਾਂ ਵਧ ਰਹੀਆਂ ਹਨ ਉੱਥੋਂ



ਪੰਪਾਂ ਅਤੇ ਬਲਡੋਜ਼ਰਾਂ ਦੀ ਬਜਾਏ ਚੁਣੇ ਹੋਏ ਬੂਟੇ ਉਗਾਣੇ ਲਾਭਦਾਇਕ ਸਿੱਧ ਹੋ ਰਹੇ ਹਨ । ਇਸ ਸਾਫ਼ ਸਫ਼ਾਈ ਅਭਿਆਨ ਦੇ ਪਿੱਛੇ ਮਨੁੱਖ ਤੋਂ ਬਾਅਦ ਜਿਹੜੇ ਬੂਟੇ ਕੰਮ ਕਰਨਗੇ ਉਨ੍ਹਾਂ ਬੂਟਿਆਂ ਨੂੰ ਸਫ਼ਾਈ ਰੱਖਣ ਵਾਲੇ ਬੂਟੇ ਜਾਂ ਮਲੀਨ ਥਾਵਾਂ ਦੇ ਇਲਾਜ ਕਰਨ ਵਾਲੇ ਜਾਂ ਪ੍ਰਦੂਸ਼ਣ ਦੀ ਸਫ਼ਾਈ ਕਰਨ ਵਾਲੇ ਕਾਮੇ ਬੂਟੇ ਕਿਹਾ ਜਾਏਗਾ । ਬੂਟੇ ਪ੍ਰਦੂਸ਼ਣ ਅਣੂਆਂ ਨੂੰ ਚੂਸਦੇ ਹਨ । ਇਹ ਵਿਚਾਰ ਜਾਂ ਢੰਗ ਨਵਾਂ ਨਹੀਂ ਹੈ। ਸਦੀਆਂ ਪੁਰਾਣਾ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਪਹਿਲਾਂ ਪ੍ਰਦੂਸ਼ਣ ਘੱਟ ਸੀ ਬੂਟੇ ਬਹੁਤੇ ਸਨ ਅਤੇ ਵਿਭਿੰਨਤਾ ਵੀ ਅਧਿਕ ਸੀ, ਪਤਾ ਨਹੀਂ ਲੱਗਦਾ ਸੀ। ਹੁਣ ਦੂਸ਼ਿਤ ਕਣਾਂ ਦੀ ਹਵਾ, ਪਾਣੀ, ਜ਼ਮੀਨ ਵਿੱਚ ਵੱਧ ਭਰਮਾਰ ਹੋਣ ਕਾਰਨ ਅਤੇ ਉਨ੍ਹਾਂ ਤੋਂ ਉਪਜਦੀਆਂ ਉਲਝਣਾਂ ਕਾਰਨ ਰੁੱਖਾਂ ਦੀ ਮਹੱਤਤਾ ਵੱਲ ਮਨੁੱਖਤਾ ਦਾ ਧਿਆਨ ਉੱਭਰ ਕੇ ਸਾਹਮਣੇ ਆਇਆ ਹੈ। ਯੂਰਪੀਅਨ ਲੋਕਾਂ ਨੇ ਸੌ ਸਾਲ ਪਹਿਲਾਂ ਹੀ ਜ਼ਿੰਕ ਅਤੇ ਨਿੱਕਲ ਦੇ ਕੁਦਰਤੀ ਭੰਡਾਰਾਂ ਦੇ ਨੇੜਲੇ ਥਾਵਾਂ 'ਤੇ ਕੁਝ ਖ਼ਾਸ ਤਰ੍ਹਾਂ ਦੇ ਬੂਟੇ ਵੇਖੇ ਸਨ । ਬੜੇ ਹਾਨੀਕਾਰਕ ਪਦਾਰਥਾਂ ਨੂੰ ਚੂਸਣ ਦੇ ਕੰਮ ਬਾਰੇ ਬੂਟਿਆਂ ਦੀ ਭੂਮਿਕਾ ਦੀ ਸਰਾਹਣਾ ਵੀ ਕੀਤੀ ਸੀ । ਤਾਜ਼ੇ ਅੰਕੜਿਆਂ ਦੀ ਸਥਿਤੀ ਨੂੰ ਮੁੱਖ ਰੱਖਦੇ ਹੋਏ ਵਿਗਿਆਨੀਆਂ ਨੇ ਵਿਸ਼ੇਸ਼ ਬੂਟਿਆਂ ਦੀ ਦੁਬਾਰਾ ਤੋਂ ਲੋੜ ਮਹਿਸੂਸ ਕੀਤੀ ਜੋ ਜ਼ਹਿਰੀਲੇ ਕਣਾਂ ਨੂੰ ਚੂਸਣਗੇ ਅਤੇ ਜਜ਼ਬ ਕਰਨ ਦੀ ਸਮਰੱਥਾ ਰੱਖਣਗੇ । ਸਾਇੰਸ ਅਜੇ ਵੀ ਪ੍ਰਦੂਸ਼ਣ ਦੀਆਂ ਸਮੱਸਿਆਵਾਂ ਲਈ ਬਚਪਨ ਵਿੱਚ ਖੇਲ ਰਹੀ ਹੈ। ਅੱਜ ਤਕ ਕੋਈ ਠੋਸ ਸਬੂਤ ਵਾਲਾ ਪ੍ਰੋਜੈਕਟ ਤਿਆਰ ਨਹੀਂ ਹੋਇਆ ਜਿਸ ਦੁਆਰਾ ਸਹੀ ਕੰਮ ਦੀ ਪੁਸ਼ਟੀ ਕੀਤੀ ਜਾ ਸਕੇ । ਪ੍ਰਯੋਗਸ਼ਾਲਾਵਾਂ ਦੇ ਨਤੀਜੇ ਦਰਸਾਉਂਦੇ ਹਨ ਕਿ ਕੁਝ ਬੂਟਿਆਂ ਨੂੰ ਸਿੱਕਾ, ਨਿੱਕਲ ਅਤੇ ਇੱਥੋਂ ਤਕ ਕਿ ਟੀ. ਐਨ. ਟੀ. ਅਤੇ ਆਰ. ਡੀ. ਐਕਸ. ਵਰਗੇ ਵਿਸਫੋਟਕ ਵੀ ਚੂਸਣ ਦੇ ਲਾਇਕ ਹਨ। ਸਵਾਲ ਇਹ ਪੈਦਾ ਹੁੰਦਾ ਹੈ ਕਿ ਬੂਟੇ ਇਨ੍ਹਾਂ ਪਦਾਰਥਾਂ ਨੂੰ ਕਿਸ ਤਰ੍ਹਾਂ ਜਜ਼ਬ ਕਰਦੇ ਹਨ ਅਤੇ ਕਿਤਨੀ ਮਾਤਰਾ ਵਿੱਚ ਖਪਾ ਸਕਦੇ ਹਨ। ਬੂਟੇ ਇਨ੍ਹਾਂ ਪਦਾਰਥਾਂ ਦਾ ਕੀ ਕਰਦੇ ਹਨ। ਕੀ ਇਹ ਬੂਟੇ ਆਮ ਵਰਤੋਂ ਲਈ ਸੁਰੱਖਿਅਤ ਅਤੇ ਲਾਹੇਵੰਦ ਹਨ? ਜਦੋਂ ਉੱਗਣ ਦਾ ਮੌਸਮ ਲੰਘ ਜਾਏ ਤਾਂ ਬੂਟਿਆਂ ਦਾ ਕੀ ਕੀਤਾ ਜਾਏ? ਕੀ ਜ਼ਹਿਰੀਲੇ ਪਦਾਰਥਾਂ ਵਾਲੀ ਥਾਵਾਂ 'ਤੇ ਸਿੰਜਰਨਾ ਹੋ ਸਕਦੀ ਹੈ? ਕਿਤਨੀ ਮਾਤਰਾ ਵਿੱਚ ਹੋ ਸਕਦੀ ਹੈ? ਅਮਰੀਕਾ ਦੀ ਵਾਤਾਵਰਣੀ ਬਚਾਓ ਏਜੰਸੀ ਨੇ ਪਹਿਲ ਦੇ ਆਧਾਰ 'ਤੇ ਇਹ ਕੰਮ ਕੀਤਾ ਕਿ ਪ੍ਰਦੂਸ਼ਿਤ ਕਣਾਂ ਨੂੰ ਜਜ਼ਬ ਕਰਨ ਵਾਲੇ ਬੂਟਿਆਂ ਦਾ ਵਿਸਥਾਰ ਨਾਲ ਸੁਰੱਖਿਅਤਾ ਵਿਹਾਰਕਤਾ ਬਾਰੇ ਅਧਿਐਨ ਕੀਤਾ । ਕਣਾਂ ਦੇ ਜਜ਼ਬ ਕਰਨ ਬਾਰੇ ਕੋਈ ਤਕਨਾਲੋਜੀ ਹੋਣ ਸਦਕਾ ਥਾਵਾਂ ਦੀ ਚੋਣ ਕੀਤੀ ਗਈ । ਅਸੀਂ ਖ਼ੁਦ ਦੇ ਆਪਣੇ ਜ਼ਮੀਨੀ ਟੁਕੜੇ 'ਤੇ ਪ੍ਰਯੋਗ ਕਰ ਸਕਦੇ ਹਾਂ। ਬਾਹਰਲੇ ਮੁਲਕਾਂ ਵਿੱਚ ਦਰਜਨਾਂ ਪ੍ਰੋਜੈਕਟ, ਖ਼ਾਸ ਤਰ੍ਹਾਂ ਦੇ ਰੁੱਖਾਂ ਅਤੇ ਝਾੜੀਆਂ 'ਤੇ ਤਜਰਬੇ ਕਰ ਰਹੇ ਹਨ

ਤਾਂ ਜੋ ਲਾਹੇਵੰਦ ਨਤੀਜੇ ਪ੍ਰਾਪਤ ਕੀਤੇ ਜਾ ਸਕਣ ।

ਪੈਟਰੋਲੀਅਮ ਹਾਈਡਰੋਕਾਰਬਨ ਦੀ ਖ਼ਤਰਨਾਕ ਮਾਤਰਾ ਦੇ ਲਈ ਮਿੱਟੀ ਅਤੇ ਪਾਣੀ ’ਤੇ ਕਾਫ਼ੀ ਤਜਰਬੇ ਕੀਤੇ ਗਏ ਹਨ। ਉਦਾਹਰਣ ਦੇ ਤੌਰ ’ਤੇ ਵੱਡੇ ਪ੍ਰਦੂਸ਼ਿਤ ਢੇਰ ਉੱਪਰ ਫ਼ੈਸਕਿਉ ਘਾਹ ਦੇ ਬੂਟੇ ਉਗਾਏ ਜਿਨ੍ਹਾਂ ਨੇ ਢੇਰ ਅੰਦਰੋਂ ਜ਼ਹਿਰੀਲੇ ਪਦਾਰਥਾਂ ਅਤੇ ਵਿਸਫੋਟਕ ਕਣਾਂ ਦੀ ਸਫ਼ਾਈ ਕਰ ਦਿੱਤੀ । ਪਰੰਤੂ ਜੜ੍ਹਾਂ ਅਤੇ ਪੱਤਿਆਂ ’ਚ ਨਿਰੀਖਣ ਕਰਨ ਉਪਰੰਤ ਹਾਈਡਰੋਕਾਰਬਨ ਦਾ ਨਾਮੋਂ ਨਿਸ਼ਾਨ ਵੀ ਨਹੀਂ ਲੱਭਿਆ । ਹੈਰਾਨੀਜਨਕ ਗੱਲ ਇਹ ਹੈ ਕਿ ਘਾਹ ਨੇ ਆਸਾਨੀ ਨਾਲ ਮਿੱਟੀ ਵਿੱਚੋਂ ਕਣ ਕੱਢੇ ਅਤੇ ਪਦਾਰਥਾਂ ਦੀ ਤੋੜ ਫੋੜ ਕਰ ਦਿੱਤੀ ਜਾਂ ਉਨ੍ਹਾਂ ਪਦਾਰਥਾਂ ਨੂੰ ਵੱਖਰੇ ਹੀ ਰਸਾਇਣਾਂ ਵਿੱਚ ਤਬਦੀਲ ਕਰ ਦਿੱਤਾ । ਉਮੀਦ ਇਹ ਵੀ ਹੈ ਕਿ ਜਜ਼ਬ ਹੀ ਕਰ ਲਏ ਹੋਣ ਜਾਂ ਖ਼ਤਮ ਕਰਨ ਵਾਲੇ ਰੁੱਖਾਂ ਨੂੰ ਤੋੜ ਫੋੜ ਕਰਨ ਵਾਲੇ ਰੁੱਖ ਆਖਦੇ ਹਨ । ਬਹੁਤੇ ਪੈਟਰੋਲੀਅਮ ਪਦਾਰਥ ਆਰਗੈਨਿਕ ਹਨ । ਮਿਸਾਲ ਵਜੋਂ ਅਮਰੀਕਾ ਵਿੱਚ ਟੀ. ਐਨ. ਟੀ. ਦੇ ਫੋਟਕ ਦੀ ਸਮੱਸਿਆ ਫੌਜੀਆਂ ਲਈ ਗੰਭੀਰ ਹੈ ਕਿਉਂਕਿ ਢੇਰ ਦੇ ਲਾਗਲੇ ਖੇਤਾਂ ਵਿੱਚ ਜ਼ਹਿਰੀਲੇ ਕਣ ਰਿਸ ਕੇ ਧਰਤੀ ਵਿੱਚ ਫੈਲਦੇ ਹਨ। ਅਮਰੀਕਾ ਦੀ ਵਾਤਾਵਰਣੀ ਏਜੰਸੀ ਅਤੇ ਫੌਜੀ ਅਧਿਕਾਰੀਆਂ ਨੇ ਮਿਲ ਕੇ ਟੀ. ਐਨ. ਟੀ. ਦੀ ਤੋੜ ਫੋੜ ਕਰਨ ਵਾਲੇ ਰੁੱਖਾਂ ਦੀ ਭਾਲ ਕੀਤੀ ਹੈ। ਇਹ ਰੁੱਖ ਮਿੱਟੀ ਵਿੱਚ ਫਸੇ ਜ਼ਹਿਰੀਲੇ ਕਣਾਂ ਨੂੰ ਹਟਾ ਕੇ ਭੂਮੀ ਨੂੰ ਨਿਖਾਰਨ ਦਾ ਕੰਮ ਕਰਦੇ ਹਨ। ਬੂਟੇ ਜ਼ਹਿਰੀਲੇ ਪਦਾਰਥਾਂ ਦਾ ਕੀ ਕਰਦੇ ਹਨ? ਲੱਭਣ ਦੀ ਕੋਸ਼ਿਸ਼ ਜਾਰੀ ਹੈ । ਕੁਝ ਮਾਹਿਰਾਂ ਦੇ ਵਿਚਾਰ ਹਨ ਕਿ ਖ਼ਾਸ ਤਰ੍ਹਾਂ ਦੇ ਸੂਖ਼ਸ਼ਮ, ਜੀਵਾਣੂ ਬੂਟਿਆਂ ਦੀਆਂ ਜੜ੍ਹਾਂ ਨੇੜੇ ਉਪਜਦੇ ਹਨ ਜਿਹੜੇ ਕਣਾਂ ਨੂੰ ਨਿਖੇੜਦੇ ਰਹਿੰਦੇ ਹਨ। ਜੜ੍ਹਾਂ ਦੇ ਆਲੇ ਦੁਆਲੇ ਦੀ ਮਿੱਟੀ ਦੇ ਖੇਤਰ ਨੂੰ ਰਾਈਜ਼ੋਫੋਰ ਆਖਦੇ ਹਨ ਕਿਉਂਕਿ ਉੱਲੀ ਅਤੇ ਬੈਕਟੀਰੀਆ ਵਰਗੇ ਛੋਟੇ ਜੀਵਾਣੂ ਸ਼ੱਕਰ ਮਰੇ ਹੋਏ ਸੈੱਲ ਅਤੇ ਫੋਟਕ ਪਦਾਰਥਾਂ ਦਾ ਨਿਬੇੜਾ ਕਰਦੇ ਰਹਿੰਦੇ ਹਨ। ਖ਼ਾਲੀ ਥਾਵਾਂ ਦੇ ਮੁਕਾਬਲੇ ਬੂਟਿਆਂ ਦੀਆਂ ਜੜ੍ਹਾਂ ਦੁਆਲੇ ਦਸ ਤੋਂ ਸੌ ਗੁਣਾਂ ਵੱਧ ਬੈਕਟੀਰੀਆ ਦਾ ਨਿਵਾਸ ਰਹਿੰਦਾ ਹੈ। ਆਰਗੈਨਿਕ ਮਸਾਲਿਆਂ ਦੀ ਟੁੱਟ ਭੱਜ ਇਨ੍ਹਾਂ ਥਾਵਾਂ ’ਤੇ ਵਧੇਰੇ ਹੁੰਦੀ ਹੈ, ਜੀਵ ਵਿਗਿਆਨੀ ਸੁਸਨ ਸੁਪਰੀਚਰ ਦੇ ਅਨੁਸਾਰ ਟੀ. ਐਨ. ਟੀ. ਵਰਗੇ ਘਾਤਕ ਫੋਟਕ ਨੂੰ ਜੜ੍ਹਾਂ ਚੂਸਦੀਆਂ ਹਨ। ਉੱਥੋਂ ਤਣੇ ਅਤੇ ਪੱਤਿਆਂ ਵਿੱਚ ਖਿਸਕਣ ਤੋਂ ਬਾਅਦ ਤੋੜ-ਫੋੜ ਹੁੰਦੀ ਹੈ, ਕਿਸੇ ਹੋਰ ਰੂਪ ਵਿੱਚ ਦੁਬਾਰਾ ਜ਼ਮੀਨ ਵਿੱਚ ਘੁਲ-ਮਿਲ ਜਾਂਦੇ ਹਨ। ਇਹ ਤਰੀਕਾ ਮਿੱਟੀ ਨੂੰ ਨਿਖਾਰਨ ਲਈ ਕਾਫ਼ੀ ਨਹੀਂ। ਫੀਰੋ ਨੇ ਪਾਪੂਲਰ ਦੇ ਵਿਸ਼ੇਸ਼ ਰੁੱਖਾਂ ਦੀ ਅਲੱਗ ਤੋਂ ਚੋਣ ਕੀਤੀ, ਜਿਨ੍ਹਾਂ ਦੀਆਂ ਜੜ੍ਹਾਂ ਜ਼ਮੀਨ ਦੇ ਹੇਠਲੇ ਹਿੱਸੇ ਵਿੱਚ ੧੨ ਫੁੱਟ ਤਕ ਪ੍ਰਦੂਸ਼ਿਤ ਪਾਣੀ ਤਕ ਪਹੁੰਚ ਸਕਦੀਆਂ ਹਨ। ਰੁੱਖ ਮਲੀਨ ਥਾਵਾਂ ’ਤੇ ਬੜੀ ਪ੍ਰਫੁੱਲਤਾ ਨਾਲ ਉੱਗਦੇ ਹਨ। ਘਾਤਕ



ਕਣਾਂ ਨੂੰ ਖ਼ਤਮ ਕਰਦੇ ਹਨ। ਰੁੱਖ ਬਹੁਤ ਪਾਣੀ ਪੀਂਦੇ ਹਨ ਅਤੇ ਪਾਣੀ ਵਿੱਚ ਘੁਲੇ ਜ਼ਹਿਰੀਲੇ ਅਤੇ ਫੋਟਕ ਮਾਦਾ ਨੂੰ ਜੜ੍ਹਾਂ ਵੱਲ ਖਿੱਚਦੇ ਹਨ। ਮਲੀਨ ਪਾਣੀ ਨੂੰ ਜ਼ਮੀਨ ਹੇਠਲੇ ਸ਼ੁੱਧ ਪਾਣੀ ਦੇ ਦੂਸਰੇ ਭਾਗਾਂ ਤਕ ਨਹੀਂ ਪਹੁੰਚਣ ਦੇਂਦੇ । ਪਾਪੂਲਰ ਰੁੱਖਾਂ ਦੇ ਖੇਤਾਂ ’ਚ ਕੀਤੇ ਪ੍ਰਯੋਗਾਂ ਤੋਂ ਪ੍ਰਦੂਸ਼ਣ ਕਣਾਂ ਨੂੰ ਚੂਸਣ ਦੀ ਸਮਰੱਥਾ ਬਾਰੇ ਜਾਣਕਾਰੀ ਹਾਸਲ ਹੋਈ ਹੈ। ਹੋਰ ਲਾਭਦਾਇਕ ਨਤੀਜਿਆਂ ਦੇ ਮਿਲਣ ਦੀ ਉਮੀਦ ਵੀ ਕੀਤੀ ਜਾ ਰਹੀ ਹੈ।

ਬੂਟਿਆਂ ਨੂੰ ਜ਼ਮੀਨ ਹੇਠੋਂ ਪਾਣੀ ਸ਼ੁੱਧ ਕਰਨ ਲਈ ਵਰਤਿਆ ਹੈ ਤਾਂ ਜ਼ਮੀਨ ਦੇ ਉੱਪਰ ਪਏ ਜਲ ਭੰਡਾਰਾਂ ਨੂੰ ਸਾਫ਼ ਕਰਨ ਲਈ ਕਿਉਂ ਨਹੀਂ ਵਰਤਿਆ ਜਾ ਸਕਦਾ । ਚਰਨੋਬਾਇਲ, ਨਿਊਕਲੀਅਰ ਇਕਾਈ ਤੇ ਦਸ ਸਾਲਾ ਵਾਤਾਵਰਣੀ ਸਾਫ਼ ਸਫ਼ਾਈ ਦੇ ਬਾਵਜੂਦ ਉਹ ਧਰਤੀ ’ਤੇ ਸਭ ਤੋਂ ਵੱਧ ਪ੍ਰਦੂਸ਼ਿਤ ਥਾਵਾਂ ਵਿੱਚੋਂ ਇਕ ਹੈ । ਰੇਡੀਓ-ਐਕਟਿਵ ਫੋਟਕ ਮਲਬੇ ਦੇ ਢੇਰਾਂ ਦਾ ਮਿੱਟੀ ਵਿੱਚ ਮਿਲਣਾ ਅਤੇ ਨੇੜਲੇ ਛੱਪੜਾਂ ਵਿਚਲਾ ਪਾਣੀ ਖ਼ਰਾਬ ਕਰਨ ਵਿੱਚ ਖ਼ਤਰਨਾਕ ਰੋਲ ਅਦਾ ਕੀਤਾ ਹੈ। ਸੂਰਜਮੁਖੀ ਦੇ ਉੱਚੇ ਸੁੰਦਰ ਬੂਟੇ ਪਾਣੀ ਲਾਗੇ ਉੱਗੇ ਮਿਲਣ ਨਾਲ ਰੋਸ਼ਨੀ ਦੀ ਕੁਝ ਉਮੀਦ ਸਾਹਮਣੇ ਆਈ । ਉਸ ਥਾਂ ’ਤੇ ਪਾਣੀ ਅਤੇ ਜ਼ਮੀਨ ਵਿੱਚ ਰੇਡੀਓਐਕਟਿਵ ਸੀਸੀਅਮ ਅਤੇ ਸਟਰੋਨਟੀਅਮ ਦੇ ਕਣਾਂ ਦੀ ਮਾਤਰਾ ਮੌਜੂਦ ਸੀ । ਇਹੋ ਜਿਹੀਆਂ ਥਾਵਾਂ ਦੇ ਨੇੜੇ ਛੋਟੇ ਖੇਤਾਂ ਦੇ ਰੂਪ ਵਿੱਚ ਜਗ੍ਹਾ ਤਿਆਰ ਕਰਕੇ ਸੂਰਜਮੁਖੀ ਦੇ ਬੂਟੇ ਪਾਣੀ ਵਿੱਚੋਂ ਜਜ਼ਬ ਕਰਨ ਲਈ ਲਗਾਏ ਗਏ, ਛੱਪੜ ਵਿੱਚ ਕਿਤਨਾ ਪ੍ਰਦੂਸ਼ਣ ਖ਼ਤਮ ਹੋਇਆ ਮਾਪਣਾ ਮੁਸ਼ਕਲ ਕੰਮ ਹੈ, ਕਿਉਂਕਿ ਮੀਂਹ ਪੈਣ ਨਾਲ ਛੱਪੜਾਂ ਵਿੱਚ ਕਾਫ਼ੀ ਪਾਣੀ ਭਰ ਜਾਂਦਾ ਹੈ। ਜ਼ਮੀਨ ਤੇ ਸੁੱਟਿਆ ਸਟਰੋਨਟੀਅਮ ਅਤੇ ਸੀਸੀਆ ਮੀਂਹ ਦੌਰਾਨ ਰੁੜ੍ਹ ਕੇ ਛੱਪੜਾਂ ਵਿੱਚ ਟਿੱਕ ਜਾਂਦਾ ਹੈ ।

(22-5-2005 ਅਕਾਲੀ ਪੱਤ੍ਰਿਕਾ ’ਚੋਂ ਧੰਨਵਾਦ ਸਹਿਤ !)

# ਮਨੁੱਖਤਾ ਨੂੰ ਨਿਗਲ ਜਾਵੇਗਾ ਵਧ ਰਿਹਾ ਪ੍ਰਦੂਸ਼ਣ

**ਐਚ. ਐਸ. ਸ਼ੇਖਰ**

ਮੁਲਕ ਦੀ ੨੭ ਫ਼ੀ ਸਦੀ ਆਬਾਦੀ ਸ਼ਹਿਰਾਂ ਵਿੱਚ ਰਹਿੰਦੀ ਹੈ। ਦੱਖਣੀ ਏਸ਼ੀਆ ਵਿੱਚ ਵਧਦੇ ਸ਼ਹਿਰੀਕਰਨ ਅਤੇ ਉਪਭੋਗਤਾਵਾਦ ਦੇ ਕਾਰਨ ਇਹ ਸ਼ੰਕਾ ਜ਼ਾਹਿਰ ਕੀਤੀ ਜਾ ਰਹੀ ਹੈ ਕਿ ਇਹਨਾਂ ਦੇਸ਼ਾਂ ਦਾ ਕੁੱਲ ਗ੍ਰੀਨ ਹਾਊਸ ਗੈਸ ਨਿਕਾਸ ਕਈ ਵਿਕਸਿਤ ਦੇਸ਼ਾਂ ਤੋਂ ਜ਼ਿਆਦਾ ਹੋ ਜਾਵੇਗਾ, ਹਾਲਾਂਕਿ ਪ੍ਰਤੀ ਵਿਅਕਤੀ ਨਿਕਾਸੀ ਘੱਟ ਹੀ ਰਹੇਗੀ। ੩-੪ ਸਾਲ ਪਹਿਲਾਂ ਵਿਕਸਿਤ ਦੇਸ਼ਾਂ ਨੇ ਦਾਅਵਾ ਕੀਤਾ ਸੀ ਕਿ ਏਸ਼ੀਅਨ ਬ੍ਰਾਊਨ ਕਲਾਊਡ ਅਸਲ ਵਿੱਚ ਭਾਰਤੀ ਉਦਯੋਗਾਂ ਦੇ ਪ੍ਰਦੂਸ਼ਣ ਦੇ ਕਾਰਨ ਫੈਲਿਆ ਹੈ। ਭਾਰਤੀ ਵਿਗਿਆਨਕਾਂ ਨੇ ਇਸ ਨੂੰ ਇਹ ਕਹਿ ਕੇ ਖ਼ਾਰਜ ਕਰ ਦਿੱਤਾ ਸੀ ਕਿ ਅਜਿਹੀ ਧੁੰਦ ਤਾਂ ਅਚਾਨਕ ਹੀ ਸਮੇਂ-ਸਮੇਂ 'ਤੇ ਹੁੰਦੀ ਰਹਿੰਦੀ ਹੈ।

ਇਹ ਮੰਨਿਆ ਗਿਆ ਹੈ ਕਿ ਦੁਨੀਆਂ ਦਾ ਤਾਪਮਾਨ ਵਧਣ ਨਾਲ, ਜਲਵਾਯੂ ਦੀ ਤਬਦੀਲੀ ਵਿੱਚ ੭੦ ਫ਼ੀਸਦੀ ਯੋਗਦਾਨ ਕਾਰਬਨਡਾਇਆਕਸਾਈਡ ਦਾ ਹੈ। ਇਸ ਕਰਕੇ ਇਹ ਸੁਝਾਅ ਦਿੱਤਾ ਜਾ ਰਿਹਾ ਹੈ ਕਿ ਕਾਰਬਨ ਸਥਿਰੀਕਰਨ ਇਕ ਚੰਗਾ ਉਪਾਅ ਹੋਵੇਗਾ । ਇਸਦੇ ਤਹਿਤ ਸ਼ਹਿਰੀ ਅਤੇ ਅਰਧ-ਸ਼ਹਿਰੀ ਖੇਤਰਾਂ ਵਿੱਚ ਜੰਗਲੀਕਰਨ ਦੀ ਗੱਲ ਕੀਤੀ ਹੈ। ਜੇਕਰ ਕਰੀਬ ੩੫੦੦੦ ਟਨ ਕਾਰਬਨ ਦਾ ਸਥਿਰੀਕਰਨ ਕਰਨਾ ਹੈ ਤਾਂ ੧੪੦੦ ਹੈਕਟੇਅਰ (੧੪੦ ਵਰਗ ਕਿਲੋਮੀਟਰ) ਖੇਤਰ ਵਿੱਚ ਦਰਖ਼ਤ ਲਗਾਉਣ ਦੀ ਲੋੜ ਹੋਵੇਗੀ । ਪੰਜ-ਦਸ ਪੁਰਾਣੇ ਦਰਖ਼ਤਾਂ ਵਿੱਚ ਪੰਜ ਟਨ ਪ੍ਰਤੀ ਸਾਲ ਦਾ ਵਾਧਾ ਹੁੰਦਾ ਹੈ, ਜਿਸ ਵਿੱਚੋਂ ਕਰੀਬ ਪੰਜਾਹ ਫ਼ੀ ਸਦੀ ਹਿੱਸਾ ਵਾਯੂ-ਮੰਡਲ ਦੇ ਕਾਰਬਨ ਨੂੰ ਸਥਿਰ ਕਰਕੇ ਪ੍ਰਾਪਤ ਹੁੰਦਾ ਹੈ। ੧੪੦ ਵਰਗ ਕਿਲੋਮੀਟਰ ਦਾ ਮਤਲਬ ਹੈ ਕਿ ਸਾਡੇ ਸ਼ਹਿਰਾਂ ਦੇ ਵਰਤਮਾਨ ਖੇਤਰਫ਼ਲ (੭੦੦ ਵਰਗ ਕਿਲੋਮੀਟਰ) ਦਾ ੨੨ ਫ਼ੀ ਸਦੀ । ਇੰਨੀ ਖ਼ਾਲੀ ਜ਼ਮੀਨ ਤਾਂ ਉਪਲੱਬਧ ਨਹੀਂ ਹੈ, ਇਸ ਕਰਕੇ ਇਹ ਉਪਾਅ ਵਿਵਹਾਰਿਕ ਨਹੀਂ ਹੈ।

ਭਾਰਤ ਦਾ ਵਾਰਸ਼ਿਕ ਕਾਰਬਨ ਨਿਕਾਸ ਲਗਭਗ ਸੱਤਰ ਕਰੋੜ ਟਨ ਹੈ। ਇਹਨਾਂ ਅੰਕੜਿਆਂ ਦੀ ਗਣਨਾ ਇਸ ਆਧਾਰ 'ਤੇ ਕੀਤੀ ਗਈ ਹੈ ਕਿ ਦੇਸ਼ ਵਿੱਚ ਪੰਜਾਹ ਕਰੋੜ ਟਨ ਈਂਧਣ ਅਤੇ ਵੀਹ ਕਰੋੜ ਟਨ ਜੈਵ ਪਦਾਰਥ ਈਂਧਣ ਦੀ ਵਰਤੋਂ ਹੁੰਦੀ ਹੈ। ਇਸ ਪੂਰੀ ਕਾਰਬਨ ਨਿਕਾਸੀ ਦਾ ਸਥਿਰੀਕਰਨ ਕਰਨ ਦੇ ਲਈ ਤੀਹ ਕਰੋੜ ਹੈਕਟੇਅਰ ਭੂਮੀ 'ਤੇ ਜੰਗਲ ਲਗਾਉਣੇ ਹੋਣਗੇ। ਇਹ ਦੇਸ਼ ਦੀ ਕੁੱਲ ਭੂਮੀ ਦਾ ਨੱਬੇ ਪ੍ਰਤੀਸ਼ਤ ਹੈ। ਇਹ ਉਪਾਅ ਗ਼ੈਰ-ਵਿਵਹਾਰਿਕ ਹੈ। ਇਸ ਕਰਕੇ ਨਿਕਾਸੀ ਘੱਟ ਕਰਨਾ ਹੀ ਇਕੋ-ਇਕ ਰਸਤਾ ਹੈ। ਵਪਾਰਕ ਊਰਜਾ ਵਿੱਚੋਂ ਕਰੀਬ ੫੦% ਦੀ ਵਰਤੋਂ ਉਦਯੋਗ ਕਰਦੇ ਹਨ, ਜਦ ਕਿ ਆਵਾਜਾਈ ਲਈ ਚੌਵੀ ਫ਼ੀ ਸਦੀ, ਵਪਾਰਕ ਕੰਮਾਂ ਦੇ ਲਈ ੧੨ ਫ਼ੀ ਸਦੀ ਅਤੇ ਸਿੰਚਾਈ ਦੇ ਲਈ ੧੦ ਫ਼ੀ ਸਦੀ ਤੋਂ ਵੀ ਘੱਟ ਦੀ ਵਰਤੋਂ ਹੁੰਦੀ ਹੈ। ਕੁੱਲ ਊਰਜਾ ਖਪਤ ਵਿੱਚੋਂ ਅੱਸੀ ਫ਼ੀ



ਸਦੀ ਦੀ ਵਰਤੋਂ ਤਾਂ ਕੇਵਲ ਦਸ ਪ੍ਰਤੀਸ਼ਤ ਸ਼ਹਿਰੀ ਸੰਪੰਨ ਤਬਕਾ ਕਰਦਾ ਹੈ। ਇਸ ਵਿੱਚ ਪ੍ਰਤੱਖ ਉਪਭੋਗ (ਜਿਵੇਂ ਵਾਹਨ, ਫਰਿਜ਼, ਟੈਲੀਵਿਜ਼ਨ, ਪੱਖੇ, ਕੂਲਰ, ਕੰਪਿਊਟਰ ਆਦਿ) ਤਾਂ ਕੇਵਲ ਦਸ ਫ਼ੀ ਸਦੀ ਹੁੰਦਾ ਹੈ; ਪਰ ਅਪ੍ਰਤੱਖ ਉਪਭੋਗ ਨੱਬੇ ਫ਼ੀ ਸਦੀ। ਅਪ੍ਰਤੱਖ ਉਪਭੋਗ ਵਿੱਚ ਸੀਮਿੰਟ ਅਤੇ ਇਸ ਪਾਤ ਉਤਪਾਦਨ, ਖਣਿਜਾਂ ਦੀ ਢੋਆ-ਢੁਆਈ, ਅਨਾਜ ਦੀ ਢੁਆਈ ਆਦਿ ਕੰਮਾਂ ਵਿੱਚ ਖ਼ਰਚ ਹੋਣ ਵਾਲੀ ਊਰਜਾ ਆਉਂਦੀ ਹੈ।

ਲਿਹਾਜ਼ਾ ਪੰਜਾਹ ਕਰੋੜ ਟਨ ਸਾਲਾਨਾ ਕਾਰਬਨ ਨਿਕਾਸੀ ਵਿੱਚੋਂ ਪੰਜਾਹ ਫ਼ੀ ਸਦੀ ਨੂੰ ਦਸ ਮਹਾਂਨਗਰਾਂ ਦੇ ਖਾਤੇ ਵਿੱਚ ਪਾਇਆ ਜਾ ਸਕਦਾ ਹੈ। ਇਹੀ ਮਹਾਂਨਗਰ ਉਪਰੋਕਤ ਜ਼ਿਆਦਾਤਰ ਵਸਤੂਆਂ ਦੀ ਵਰਤੋਂ ਅਤੇ ਨਿਰਯਾਤ ਕਰਦੇ ਹਨ। ਦੇਸ਼ ਵਿੱਚ ਯਾਤਰਾ ਸਹੂਲਤਾਂ ਦੀ ੫੯ ਫ਼ੀ ਸਦੀ ਮੰਗ-ਪੱਤਰ ਚਾਰ ਮਹਾਂਨਗਰਾਂ ਵਿੱਚ ਕੇਂਦਰਿਤ ਹੈ। ਇਸਦਾ ਮਤਲਬ ਹੈ ਕਿ ਇਹਨਾਂ ਮਹਾਂਨਗਰਾਂ ਦੇ ਪੰਜ ਕਰੋੜ ਨਾਗਰਿਕ ਪੰਜਾਹ ਕਰੋੜ ਟਨ ਕਾਰਬਨ ਪੈਦਾ ਕਰਦੇ ਹਨ। ਯਾਨੀ ਕਿ ਕਰੀਬ ਪੰਜ ਟਨ ਪ੍ਰਤੀ ਵਿਅਕਤੀ ਜੋ ਕਿ ਰਾਸ਼ਟਰੀ ਔਸਤ ੦.੭ ਟਨ ਪ੍ਰਤੀ ਵਿਅਕਤੀ ਪ੍ਰਤੀ ਸਾਲ ਤੋਂ ਸੱਤ ਗੁਣਾਂ ਜ਼ਿਆਦਾ ਹੈ। ਸ਼ਹਿਰੀ ਸੰਪੰਨ ਵਰਗ ਵਿਲਾਸਤਾ ਦੇ ਲਈ ਕਿਤੇ ਜ਼ਿਆਦਾ ਪ੍ਰਤੀ ਵਿਅਕਤੀ ਨਿਕਾਸੀ ਕਰਦਾ ਹੈ। ਸ਼ਹਿਰਾਂ ਵਿੱਚ ਜੋ ਪ੍ਰਤੱਖ ਨਿਕਾਸੀ ਦਿੱਸਦੀ ਹੈ ਉਸਦੇ ਮੁਕਾਬਲੇ ਅਪ੍ਰਤੱਖ ਨਿਕਾਸੀ ਕਿਤੇ ਜ਼ਿਆਦਾ ਹੈ।

ਭਾਰਤ ਵਿੱਚ ਕੇਵਲ ਕਾਰਬਨ ਨਿਕਾਸੀ ਘੱਟ ਕਰਨ ਨਾਲ ਗੱਲ ਨਹੀਂ ਬਣੇਗੀ । ਪਰ ਭਾਰਤ ਸ਼ਹਿਰੀ ਉਪਭੋਗਤਾਵਾਦ ਨੂੰ ਘੱਟ ਕਰਨ ਵਿੱਚ ਸਰਗਰਮ ਭੂਮਿਕਾ ਨਿਭਾਅ ਸਕਦਾ ਹੈ। ਜੈਵਿਕ ਵਿਭਿੰਨਤਾ ਕਾਨੂੰਨ ੨੦੦੨ ਦੇ ਜ਼ਰੀਏ ਭਾਰਤ ਨੇ ਪੁਰਾਤਨ ਸਰੋਤ ਅਤੇ ਗਿਆਨ ਪ੍ਰਦਾਨ ਕਰਨ ਵਾਲੇ ਲੋਕਾਂ ਦੇ ਨਾਲ ਵਪਾਰਕ ਲਾਭ ਦੀ ਹਿੱਸੇਦਾਰੀ ਦਾ ਕਾਨੂੰਨ ਬਣਾਉਣ ਵਿੱਚ ਮੋਹਰੀ ਭੂਮਿਕਾ ਅਦਾ ਕੀਤੀ ਹੈ। ਸਥਾਨਕ ਜੈਵਿਕ ਵਿਭਿੰਨਤਾ ਰਜਿਸਟਰ ਅਤੇ ਉਹਨਾਂ ਦੇ ਨਾਲ ਸੰਬੰਧਿਤ ਫੰਡ ਦੀ ਮਦਦ ਨਾਲ ਜੈਵਿਕ ਵਿਭਿੰਨਤਾ ਉੱਦਮਾਂ ਨੂੰ ਉਤਸ਼ਾਹ ਦਿੱਤਾ ਜਾ ਸਕਦਾ ਹੈ। ਇਸ ਵਿੱਚ ਜੈਵਿਕ ਖ਼ੁਰਾਕ ਸਮੱਗਰੀ, ਜੜ੍ਹੀ-ਬੂਟੀਆਂ, ਬਾਇਓਗੈਸ, ਬਾਇਓਡੀਜ਼ਲ ਵਗੈਰਾ ਸ਼ਾਮਲ ਹੋਣਗੇ । ਇਸ ਵਿੱਚ ਔਰਤਾਂ ਦੇ ਸਵੈ-ਸਹਾਇਤਾ ਗਰੁੱਪਾਂ ਦੀ ਮਦਦ ਲਈ ਜਾ ਸਕਦੀ ਹੈ ਅਤੇ ਇਕੋ-ਟੈਕਨਾਲੋਜੀ (ਸਥਾਨਕ ਸਰੋਤ ਅਤੇ ਪੁਰਾਤਨ ਹੁਨਰ) ਦੀ ਵਰਤੋਂ ਕੀਤੀ ਜਾ ਸਕਦੀ ਹੈ। ਪਿੰਡਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਤੋਂ ਇਲਾਵਾ ਫਾਲਤੂ ਉਤਪਾਦਨ ਨੂੰ ਆਸ-ਪਾਸ ਦੇ ਸ਼ਹਿਰਾਂ ਵਿੱਚ ਵੇਚਿਆ ਜਾ ਸਕਦਾ ਹੈ। ਇਸ ਤਰ੍ਹਾਂ ਨਾਲ ਕੇਂਦਰੀਕ੍ਰਿਤ ਉਦਯੋਗਿਕ ਉਤਪਾਦਨ ਅਤੇ ਦੂਰ-ਦੂਰ ਤਕ ਟਰਾਂਸਪੋਰਟ ਦੇ ਕਾਰਨ ਹੋਣ ਵਾਲੇ ਜੈਵ ਸੰਸਕ੍ਰਿਤਕ ਪ੍ਰਦੂਸ਼ਣ ਨਾਲ ਵੀ ਬਚਾਅ ਹੋਵੇਗਾ । ਕਾਰਬਨ ਦੇ ਅਜਿਹੇ ਛੋਟੇ ਪੱਧਰ ਦੇ ਰੀਸਾਈਕਲਿੰਗ ਨਾਲ ਪਿੰਡਾਂ ਦਾ ਹਿੱਤ ਭੀ ਜੁੜਿਆ ਰਹੇਗਾ ਅਤੇ ਉਹਨਾਂ ਦਾ ਕੰਟਰੋਲ ਵੀ ਬਣਿਆ ਰਹੇਗਾ । ਭਾਰਤ ਵਿੱਚ ਵਨਸਪਤੀ ਉਤਪਾਦਨ ਸਾਲਾਨਾ ਦੋ ਸੌ ਕਰੋੜ ਟਨ ਹੈ, ਜਿਸ ਵਿੱਚੋਂ ਪੰਜਾਹ ਫ਼ੀ ਸਦੀ ਤਾਂ ਕਾਰਬਨ ਰੀਸਾਈਕਲਿੰਗ ਦੇ ਕਾਰਨ ਹੁੰਦਾ ਹੈ। ਭਾਰਤ ਵਿੱਚ ਖੇਤੀ

ਹੈਕਟੇਅਰ ਯੋਗ ਪੜਤ ਭੂਮੀ ਕਰੀਬ ਪੰਜ ਕ੍ਰੋੜ ਹੈ, ਜੋ ਸਾਲਾਨਾ ੧੨.੫ ਕਰੋੜ ਟਨ ਕਾਰਬਨ ਜਜ਼ਬ ਕਰ ਸਕਦੀ ਹੈ। ਇਹ ਵਰਤਮਾਨ ਨਿਕਾਸੀ ਦਾ ਵੀਹ ਫ਼ੀ ਸਦੀ ਹੋਵੇਗਾ ।

ਇਸ ਤਰ੍ਹਾਂ ਦੇ ਜੈਵ ਸਥਾਨਕ ਤਰੀਕੇ ਦਾ ਸੁਝਾਅ ਅੰਤਰ-ਰਾਸ਼ਟਰੀ ਜੈਵਿਕ ਵਿਭਿੰਨਤਾ ਸੰਧੀ ੧੯੯੨ ਵਿੱਚ ਵੀ ਦਿੱਤਾ ਗਿਆ ਹੈ। ਹਾਲ ਦੀਆਂ ਚੋਣਾਂ ਵਿੱਚ ਐਨ. ਡੀ. ਏ. ਦੀ ਹਾਰ ਨਾਲ ਲੋਕਾਂ ਦਾ ਇਹ ਰੁਝਾਨ ਝਲਕਦਾ ਹੈ ਕਿ ਉਹ ਕੁੱਲ ਘਰੇਲੂ ਉਤਪਾਦਨ ਅਤੇ ਪੋਰੈਕਸ ਭੰਡਾਰ ਵਰਗੇ ਸੂਚਕ ਅੰਕਾਂ ਦੀ ਖੇਡ ’ਤੇ ਅਧਾਰਤ ਨਿਰਯਾਤ ਮੁਖੀ ਵਿਕਾਸ ਦੇ ਅੰਕੜਿਆਂ ਨੂੰ ਖ਼ਾਰਜ ਕਰਦੇ ਹਨ । ਇਹਨਾਂ ਅੰਕੜਿਆਂ ਵਿੱਚ ਸਮਾਜਿਕ ਨਿਆਂ ਅਤੇ ਖੁਸ਼ਹਾਲੀ ਦੇ ਸੰਦਰਭ ਵਿੱਚ ਅਸਫਲਤਾ ਲੁਕ ਜਾਂਦੀ ਹੈ ਜੋ ਵਧਦੀ ਭੁੱਖ, ਪਾਣੀ ਦੇ ਸੰਕਟ ਅਤੇ ਵਧਦੀ ਬੇਰੁਜ਼ਗਾਰੀ ਵਿੱਚ ਸਾਫ਼ ਨਜ਼ਰ ਆਉਂਦੀ ਹੈ। ਅਨਿਸ਼ਚਿਤ ਮਾਹੌਲ ਵਿੱਚ ਸੁਰੱਖਿਆ ਅਤੇ ਸਥਿਰਤਾ ਇਸੇ ਵਿੱਚ ਹੈ ਕਿ ਹਰ ਰਾਜ ਤਾਂ ਕੀ ਹਰ ਵਾਰਡ ਵਿੱਚ ਵਿਭਿੰਨਤਾ ਪੈਦਾ ਹੋਵੇ ਤਾਂ ਜੋ ਇਹ ਭੋਜਨ ਪਾਣੀ ਅਤੇ ਸਿਹਤ ਦੇ ਮਾਮਲੇ ਵਿੱਚ ਆਤਮ-ਨਿਰਭਰ ਹੋ ਸਕਣ। ਇਸ ਤੋਂ ਲੰਮੇ ਸਮੇਂ ਵਿੱਚ ਟਿਕਾਊ ਬੱਚਤ ਨੂੰ ਉਤਸ਼ਾਹ ਮਿਲੇਗਾ ਅਤੇ ਤਤਕਾਲੀ ਅਤੇ ਅਸਮਾਨ ਵਿਕਾਸ ਦੀ ਸਨਕ ਤੋਂ ਛੁਟਕਾਰਾ ਮਿਲੇਗਾ । ਸਰਕਾਰ ਵਿਲਾਸਤੀ ਦੀ ਸਮੱਗਰੀ ਊਰਜਾ ਸਮਾਨ ਅਤੇ ਉਦਯੋਗਾਂ ’ਤੇ ਭਾਰੀ ਕਾਰਬਨ ਟੈਕਸ ਲਗਾ ਕੇ ਆਮਦਨ ਕਮਾ ਸਕਦੀ ਹੈ। ਇਸ ਨਾਲ ਮੰਗ ਦਾ ਪ੍ਰਬੰਧਨ ਹੋਵੇਗਾ । ਇਸ ਤੋਂ ਇਲਾਵਾ ਖੇਤੀ ਵਿੱਚ ਮਸ਼ੀਨੀਕਰਨ ਘੱਟ ਕਰਕੇ ਅਤੇ ਸਥਾਨਕ ਪੱਧਰ ’ਤੇ ਕੀਮਤ ਵਿਕਾਸ ਦੇ ਮੌਕੇ ਬਣਾ ਕੇ ਖੇਤੀ ਅਧਾਰਤ ਰੋਜ਼ਗਾਰ ਕਾਇਮ ਹੋ ਸਕਦਾ ਹੈ। ਇਸ ਤੋਂ ਸ਼ਹਿਰਾਂ ਵਿੱਚ ਭੀੜ ਘੱਟ ਹੋਵੇਗੀ ਅਤੇ ਇੱਥੇ ਬੰਦ ਪੈਂਦੇ ਉਦਯੋਗਾਂ ਅਤੇ ਸੇਵਾਵਾਂ ਕਾਰਨ ਬੇਰੋਜ਼ਗਾਰ ਹੋ ਰਹੇ ਲੋਕਾਂ ਨੂੰ ਵੀ ਕੰਮ ਮਿਲੇਗਾ। ਸ਼ਹਿਰਾਂ ਵਿੱਚ ਅਪਰਾਧ, ਹਿੰਸਾ, ਆਤਮ-ਹੱਤਿਆਵਾਂ ਵਧ ਰਹੀਆਂ ਹਨ ਅਤੇ ਇੱਥੇ ਇਕ ਪਾਸੇ ਵੀਹ ਫ਼ੀ ਸਦੀ ਲੋਕ ਜ਼ਿਆਦਾ ਖਾ ਕੇ ਮੋਟੇ ਹੋ ਗਏ ਹਨ, ਉੱਥੇ ਹੀ ਦੂਜੇ ਪਾਸੇ ੨੩ ਫ਼ੀ ਸਦੀ ਲੋਕ ਭੁੱਖੇ ਹੀ ਸੌਂ ਜਾਂਦੇ ਹਨ। ਕਿੰਨਾ ਬਿਮਾਰ ਸਮਾਜ ਹੈ। ਪਿੰਡਾਂ ’ਤੇ ਪਰਜੀਵੀ ਬਣ ਕੇ ਉਹਨਾਂ ਦੀ ਜ਼ਮੀਨ, ਪਾਣੀ, ਭੋਜਨ, ਹੜੱਪ ਕੇ ਵਾਪਸੀ ਵਿੱਚ ਕੇਵਲ ਵਿਸ਼ੈਲਾ ਕਚਰਾ ਦੇ ਕੇ ਸ਼ਹਿਰ ਕਦੋਂ ਤਕ ਵਧਦੇ ਰਹਿਣਗੇ ? ਪੇਂਡੂ ਖੇਤਰਾਂ ਨੂੰ ਸ਼ਹਿਰੀ ਸਹੂਲਤਾਂ ਦੇਣ ਦੀ ਪ੍ਰਸਤਾਵਿਤ ਯੋਜਨਾ ਪਿੰਡਾਂ ਦੀ ਆਤਮ-ਨਿਰਭਰਤਾ ਨੂੰ ਖ਼ਤਮ ਕਰਕੇ ਜੈਵਿਕ ਸੰਸਕ੍ਰਿਤਕ ਪ੍ਰਦੂਸ਼ਣ ਨੂੰ ਵਧਾਉਣ ਦਾ ਹੀ ਕੰਮ ਕਰੇਗੀ। ਵਰਣਨਯੋਗ ਹੈ ਕਿ ਮਿੱਟੀ ਬਰਬਾਦ ਹੋਣ ਅਤੇ ਜਲਵਾਯੂ ਬਦਲਣ ਨਾਲ ਖੇਤੀ ਨਾਕਾਮ ਹੋਣ ’ਤੇ ਯੂਨਾਨ ਜਾਂ ਸਿੰਧ ਘਾਟੀ ਦੀਆਂ ਸ਼ਹਿਰੀ ਸੱਭਿਆਤਾਵਾਂ ਬਹੁਤ ਸਮੇਂ ਤਕ ਨਹੀਂ ਟਿਕੀਆਂ ਸਨ ।

(ਰੋਜ਼ਾਨਾ ਚੜ੍ਹਦੀ ਕਲਾ, ੧੨-੬-੨੦੦੫ ’ਚੋਂ ਧੰਨਵਾਦ ਸਹਿਤ !)



# ਪ੍ਰਦੂਸ਼ਣ ਦਾ ਕਹਿਰ ਚੱਲ ਚੱਲੀਏ ਏਸ ਨਗਰੋਂ ਪੌਣਾਂ ’ਚ ਜ਼ਹਿਰ ਘੁਲਿਆ

**ਸੁਰਿੰਦਰ ਮਚਾਕੀ**

ਵਾਤਾਵਰਣ ’ਚ ਨਿਰੰਤਰ ਅਤੇ ਤੇਜ਼ੀ ਨਾਲ ਵਧ ਰਹੀ ਮਲੀਨਤਾ ਅੱਜ ਵੀ ਸੱਭਿਅਤਾ ਦਾ ‘ਆਮਦਨ ਕਰ’ ਕਹੀ ਜਾਂਦੀ ਹੈ। ਇਸ ਤੋਂ ਵਾਤਾਵਰਣ ਨੂੰ ਬਚਾਉਣਾ ਤੇ ਉਸ ਦੀ ਸ਼ੁੱਧਤਾ ਕਾਇਮ ਰੱਖਣ ਦਾ ਮੁੱਦਾ ਵਿਸ਼ਵ ਦੇ ਗੰਭੀਰ ਮੁੱਦਿਆਂ ’ਚੋਂ ਚਿੰਤਾ ਤੇ ਚੁਣੌਤੀ ਵਜੋਂ ਉੱਭਰ ਕੇ ਸਾਹਮਣੇ ਆਇਆ ਹੈ। ਸੱਭਿਅਤਾ ਦੇ ਆਰੰਭ ਦਾ ਮਨੁੱਖ ਕੁਦਰਤ ਦੇ ਬਹੁਤ ਕਰੀਬ ਸੀ । ਜਿਉਂ-ਜਿਉਂ ਧਰਤੀ ਮਹਾਂਦੀਪ ਮੁਲਕਾਂ ਤੇ ਸ਼ਹਿਰਾਂ ’ਚ ਵੰਡੀ ਜਾਣ ਲੱਗੀ ਤੇ ਕੰਕਰੀਟ ਦੇ ਜੰਗਲ ਉਗਾਏ ਜਾਣ ਲੱਗੇ ਤਿਉਂ-ਤਿਉਂ ਮਨੁੱਖ ਤੇ ਕੁਦਰਤ ਦਾ ਕਰੀਬੀ ਨਾਤਾ ਟੁੱਟਦਾ ਗਿਆ । ਉਹ ਕੁਦਰਤ ਤੋਂ ਦੂਰ ਤੇ ਹੋਰ ਦੂਰ ਹੁੰਦਾ ਗਿਆ । ਉਸ ’ਤੇ ਨਿੱਜ ਭਾਰੂ ਹੁੰਦਾ ਗਿਆ । ਉਸ ਦੀ ਨਿਜਵਾਦੀ ਸੋਚ ਦੀ, ਕੁਦਰਤੀ ਸਾਧਨਾਂ ’ਤੇ ਕਬਜ਼ੇ ਦੀ ਦੌੜ ਤੇ ਇਨ੍ਹਾਂ ਦੇ ਬੇਕਿਰਕ ਉਜਾੜੇ ਤੇ ਵਾਤਾਵਰਣ ਦੇ ਕੁਦਰਤੀ ਸੰਤੁਲਨ ਵਿਗਾੜਨ ਵਿੱਚ ਅਹਿਮ ਭੂਮਿਕਾ ਹੈ। ਮਨੁੱਖ ਦੀ ਇਹ ਪ੍ਰਵਿਰਤੀ ਕੁਦਰਤ ਤੇ ਵਾਤਾਵਰਣ ਦੇ ਸੁਹੱਪਣ ਨੂੰ ਆਪਣੇ ‘ਸੱਭਿਅਕ ਵਿਹਾਰ’ ਦੇ ਕੋਝ ’ਚ ਰੰਗ ਰਹੀ ਹੈ। ਹੜ੍ਹ, ਸੋਕਾ, ਡੋਬਾ, ਭੂਚਾਲ ਤੇ ਇਸ ਤਰ੍ਹਾਂ ਦੀਆਂ ਹੋਰ ਕਈ ਕੁਦਰਤੀ ਆਫ਼ਤਾਂ ਦੇ ਰੂਪ ਵਿੱਚ ਕੁਦਰਤ ਮਨੁੱਖ ਦੀ ਇਸ ਪ੍ਰਵਿਰਤੀ ਤੋਂ ਨਰਾਜ਼ ਹੋ ਕੇ ਉਸ ਨੂੰ ਚੇਤਾਵਨੀ ਵੀ ਦੇ ਰਹੀ ਹੈ। ਉਹ ਕੁਦਰਤ ਦੀਆਂ ਇਨ੍ਹਾਂ ਸੰਕੇਤਕ ਚੇਤਾਵਨੀਆਂ ਨੂੰ ਨਿਰੰਤਰ ਅੱਖੋਂ ਪਰੋਖੇ ਕਰਕੇ ਆਪਣੇ ਨਿੱਜ ਪਸਾਰ ’ਚ ਹੀ ਲੱਗਿਆ ਹੋਇਆ ਹੈ ।

ਨਿੱਜ ਪਸਾਰ ਅਧਾਰਤ ਅਜੋਕੇ ਵਿਕਾਸਮਈ ਮਾਡਲ ਨੇ ਮਨੁੱਖ ਨੂੰ ਕੁਦਰਤ ਤੇ ਵਾਤਾਵਰਣ ਤੋਂ ਹੀ ਨਹੀਂ ਤੋੜਿਆ, ਮਨੁੱਖੀ ਸਰੋਕਾਰਾਂ ਤੋਂ ਵੀ ਨਿਖੇੜਿਆ ਹੈ। ਗਗਨਚੁੰਬੀ ਇਮਾਰਤਾਂ, ਉੱਚੇ-ਉੱਚੇ ਤੇ ਵੱਡੇ-ਵੱਡੇ ਡੈਮਾਂ ਨੂੰ ਵਿਕਾਸ ਦੇ ਮੰਦਰ ਆਖਿਆ ਜਾਂਦਾ ਹੈ। ਇਨ੍ਹਾਂ ’ਚੋਂ ਹੀ ਅਜੋਕੇ ਵਿਕਾਸਮਈ ਮਾਡਲ ਦੇ ਦਰਸ਼ਨ ਦੀਦਾਰ ਹੁੰਦੇ ਹਨ। ਇਹ ਵੱਡੇ ਮਾਡਲ ਡੈਮ ਤਬਾਹੀ ਦੇ ਭੰਡਾਰ ਵੀ ਬਣ ਸਕਦੇ ਹਨ। ਕੋਸੀ ਨਦੀ ’ਤੇ ਨੇਪਾਲ ’ਚ ਬਣੇ ਡੈਮ ਦੀ ਵਾਟਰ ਲੀਕੇਜ ਨਾਲ ਬਿਹਾਰ ਦੇ ੩੦-੪੦ ਲੱਖ ਲੋਕਾਂ ਵੱਲੋਂ ਹੜ੍ਹਾਂ ਦੇ ਭੋਗ ਸੰਤਾਪ ਤੋਂ ਪਤਾ ਲੱਗਦਾ ਹੈ। ਵਿਵਸਥਾ ਆਪਣੇ ਪੁਰਖੀ ‘ਜੀਨ’ ਕਰਕੇ ਇਸ ਦੁਖਦਾਈ ਮੌਕਿਆਂ ’ਤੇ ਲੋਕਾਂ ਦਾ ਦਰਦ ਵੰਡਾਉਣ-ਘਟਾਉਣ ਦੇ ਖੇਖਣ ਵੀ ਕਰਦੀ ਹੈ ਤੇ ਆਪਣੀਆਂ ਸਿਆਸੀ ਰੋਟੀਆਂ ਵੀ ਸੇਕਦੀ ਹੈ। ਪਹਿਲਾਂ ਇਨ੍ਹਾਂ ਨੂੰ ਉਸਾਰਨ ਲੱਗਿਆਂ ਕੁਦਰਤ ਦੇ ਨਾਲ ਲੋਕਾਂ ਦਾ ਵੀ ਉਜਾੜਾ ਕੀਤਾ ਜਾਂਦਾ ਹੈ। ਇਹੀ ਉਜਾੜਾ ਮੁੜ ਕੁਦਰਤੀ ਕਹਿਰ ਬਣ ਲੋਕਾਂ ’ਤੇ ਵਰ੍ਹਦਾ/ਵਰ੍ਹ ਰਿਹਾ ਹੈ। ਫਿਰ ਵੀ ਵਿਸ਼ੇਸ਼ ਆਰਥਿਕ ਜੋਨ, ਵੱਡੇ ਮਾਲ, ਮੈਡੀਕਲਸਿਟੀ, ਡੈਮ, ਬਹੁਮੰਜ਼ਿਲੀ ਗਗਨਚੁੰਬੀ ਇਮਾਰਤਾਂ ਉਸਾਰੀਆਂ ਜਾ ਰਹੀਆਂ ਹਨ ।

ਅਜੋਕੇ ਸਮਾਜਕ, ਰਾਜਨੀਤਕ ਤੇ ਆਰਥਿਕ ਮਾਡਲਾਂ ’ਚ ਪੈਸਾ ਵਸਤੂ

ਅਤੇ ਵਿਅਕਤੀਗਤ ਹਿੱਤਾਂ ਨੂੰ ਕੇਂਦਰ 'ਚ ਰੱਖ ਰੱਖ ਕੇ ਨੀਤੀਆਂ ਬਣਾਈਆਂ ਤੇ ਵਧਾਈਆਂ ਜਾਂਦੀਆਂ ਹਨ। ਇਸ ਕਰਕੇ ਹੀ ਵਾਤਾਵਰਣ ਵਿਗਾੜਾਂ ਨੇ ਆਲਮੀ ਤਪਸ਼ ਦਾ ਕੇਂਦਰੀ ਰੂਪ ਲੈ ਲਿਆ ਹੈ। ਬਹੁਕੌਮੀ ਅਤੇ ਫਰਾਸਨੈਸ਼ਨਲ ਕੰਪਨੀਆਂ ਵਿਸ਼ਵ ਭਰ ਦੀ ਆਰਥਿਕਤਾ ਤੇ ਰਾਜਨੀਤੀ ਨੂੰ ਆਪਣੇ ਹਿੱਤਾਂ ਅਨੁਸਾਰ ਢਾਲਣ ਦੇ ਨਾਲ-ਨਾਲ ਦੀਆਂ ਕੁਦਰਤੀ ਨਿਆਮਤਾਂ ਤੇ ਸਾਧਨਾਂ ਨੂੰ ਆਪਣੀਆਂ ਮੁਨਾਫ਼ਾ ਵਰਧਕ ਪ੍ਰਵਿਰਤੀਆਂ-ਖ਼ਾਹਸ਼ਾਂ ਦੇ ਪਸਾਰ ਤੇ ਪੂਰਤੀ ਲਈ ਵਰਤਣ ਦੀ ਹੋੜ 'ਚ ਹਨ। ਉਨ੍ਹਾਂ ਦੀ ਇਹ ਹੋੜ ਕੁਦਰਤ ਦਾ ਤਵਾਜਨ ਤਾਂ ਵਿਗਾੜ ਹੀ ਰਹੀ ਹੈ ਅਤੇ ਉੱਥੋਂ ਦੇ ਵਾਤਾਵਰਣ ਨੂੰ ਵੀ ਮਲੀਨ ਕਰ ਰਹੀ ਹੈ ।

ਵਾਤਾਵਰਣ ਸ਼ੁੱਧਤਾ ਦਾ ਆਲਮੀ ਮੁੱਦਾ ਨਿਤਾਣੇ, ਨਿਮਾਣੇ ਤੇ ਵਿਕਾਸਸ਼ੀਲ ਮੁਲਕਾਂ ਦੀ ਬਾਂਹ ਮਰੋੜ ਕੇ ਆਪਣੀ ਮਨਾਉਣ ਲਈ ਡਾਢੇ ਤੇ ਆਪੂੰ ਬਣੇ ਸੰਸਾਰਕ ਪੁਲਸੀਏ ਹੱਥ ਹਥਿਆਰ ਵੀ ਹੈ। ਗਰੀਨ ਹਾਊਸ ਗੈਸਾਂ ਘਟਾਉਣ, ਇਨ੍ਹਾਂ ਦਾ ਵਾਯੂਮੰਡਲ 'ਚ ਦਾਖ਼ਲਾ ਘਟਾਉਣ ਅਤੇ ਓਜ਼ੋਨ ਪਰਤ ਨੂੰ ਹੋਰ ਨੁਕਸਾਨ ਪੁੱਜਣ ਤੋਂ ਰੋਕਣ ਲਈ ਵਿਸ਼ਵ ਪ੍ਰਭਾਵੀ ਸਾਂਝੀ ਨੀਤੀ ਬਣਾਉਣ ਦਾ ਮਸਲਾ ਵੀ ਉਸੇ ਕਰਕੇ ਹੀ ਨਜਿੱਠਿਆ ਨਹੀਂ ਜਾ ਰਿਹਾ । ਵਿਕਸਿਤ ਮੁਲਕਾਂ ਵੱਲੋਂ ਪੂਰੀ ਬੇਸ਼ਰਮੀ ਨਾਲ ਇਹ ਗੈਸਾਂ ਪੈਦਾ ਕੀਤੀਆਂ ਤੇ ਵਧਾਈਆਂ ਜਾ ਰਹੀਆਂ ਹਨ, ਜਿਹੜੀਆਂ ਹਵਾ ਮੰਡਲ ਨੂੰ ਵਿਗਾੜ ਵੀ ਰਹੀਆਂ ਹਨ ਤੇ ਓਜ਼ੋਨ ਪਰਤ ਦੇ ਸੁਰਾਖ਼ਾਂ ਨੂੰ ਹੋਰ ਚੌੜਾ ਕਰ ਭੀ ਰਹੀਆਂ ਹਨ।

ਭੂ-ਮੰਡਲੀਕਰਨ, ਆਲਮੀ ਅਸਥਿਰਤਾ ਤੇ ਵਿਸ਼ਵੀ ਮੰਡੀ ਅਧਾਰਤ ਵਿਕਾਸ ਮਾਡਲ 'ਚ ਮਨੁੱਖ ਤੇ ਉਸ ਨਾਲ ਜੁੜੇ ਸਰੋਕਾਰ ਮਨਫ਼ੀ ਕੀਤੇ ਜਾ ਰਹੇ ਹਨ। ਮੁਨਾਫ਼ਾ ਤੇ ਹੋਰ ਮੁਨਾਫ਼ਾ ਭਾਰੂ ਕੀਤਾ ਜਾ ਰਿਹਾ ਹੈ। ਇਸ ਸਥਾਪਤ ਕੀਤੇ ਜਾ ਰਹੇ ਵਿਕਾਸ ਮਾਡਲ/ਰੁਝਾਨ ਕਰਕੇ ਮਨੁੱਖ ਦੇ ਜੀਵਨ ਢੰਗ 'ਚ ਵੀ ਰਲੌਂਟ ਭਾਰੂ ਕੀਤੀ ਜਾ ਰਹੀ ਹੈ। ਇਸ ਸਮੇਂ ਖਾਣ-ਪੀਣ ਯੋਗ ਉਤਪਾਦਾਂ 'ਚ ਜ਼ਹਿਰਾਂ ਦੀ ਰਲੌਂਟ ਹਵਾ-ਪਾਣੀ ਦਾ ਨਿੱਤ ਹੋਰ ਦੂਸ਼ਿਤ ਕੀਤੇ ਜਾਣਾ, ਧਰਤੀ ਤੋਂ ਪਕੜ ਨਿਰੰਤਰ ਵਧੀ ਜਾਣਾ ਸਭ ਲਈ ਸਭ ਤੋਂ ਵੱਡੀ ਫ਼ਿਕਰ ਵਾਲੀ ਗੱਲ ਹੈ।

ਯੂਨੈਸਕੋ ਵੱਲੋਂ ਕਰਾਏ ਸਰਵੇਖਣ ਦੇ ਸਿੱਟੇ ਹਨ, "ਕੁਦਰਤੀ ਸਾਧਨਾਂ ਦੀ ਨਿੱਜੀ ਮੁਫ਼ਾਦਾਂ ਲਈ ਲੁੱਟ ਦੀ ਦੌੜ ਨੇ ਇਹੋ ਜਿਹੇ ਹਾਲਾਤ ਪੈਦਾ ਕਰ ਦਿੱਤੇ ਹਨ ਕਿ ਧਰਤੀ ਦਾ ਸਮੁੱਚਾ ਜੀਵਨ ਹੀ ਖ਼ਤਰੇ ਦੀ ਮਾਰ ਹੇਠ ਹੈ।' ਟੀ. ਵੀ. ਚੈਨਲਾਂ 'ਤੇ ਪ੍ਰਚਾਰੇ ਤੱਥ, "੨੦੨੪ ਤਕ ਸਮੁੱਚਾ ਜੈਵਿਕ ਜੀਵਨ ਹੀ ਖ਼ਤਮ ਹੋ ਜਾਏਗਾ, ਪਰਲੋ ਆ ਜਾਏਗੀ..." ਦੇ ਸਮਾਂ-ਸੀਮਾ ਬਾਰੇ ਅਪਵਾਦ ਹੋ ਸਕਦਾ ਹੈ, ਪਰ ਲਗਾਤਾਰ ਵਧ ਰਹੀ/ਵਧਾਈ ਜਾ ਰਹੀ ਆਲਮੀ ਤਪਸ਼ ਨਾਲ ਉੱਤਰੀ ਧਰੁੱਵਾਂ ਤੋਂ ਤੇਜ਼ੀ ਨਾਲ ਖੁਰ ਰਹੀ ਬਰਫ਼ ਨਾਲ ਸਮੁੰਦਰੀ ਜਲ-ਤਲ ਜਿਸ ਤਰ੍ਹਾਂ ਉੱਚਾ ਹੋ ਰਿਹਾ ਹੈ ਉਸ ਤੋਂ ਸਾਫ਼ ਜਾਪਦਾ ਹੈ ਕਿ ਸ੍ਰੀਲੰਕਾ, ਬੰਗਲਾਦੇਸ਼, ਮਾਲਦੀਵ ਸਮੇਤ ਕਈ ਟਾਪੂਆਂ ਦੇ ਜਲ-ਸਮਾਧੀ ਲੈ ਲੈਣ ਦੇ ਖ਼ਤਰੇ ਹੋਰ ਵਧ ਰਹੇ ਹਨ। ਮੁੰਬਈ, ਚੇਨਈ, ਕੋਲਕਾਤਾ, ਪਾਂਡੀਚਰੀ ਸਮੇਤ ਸਮੁੰਦਰ-ਕੰਢੇ ਵੱਸੀ ਵੱਸੋਂ 'ਤੇ ਵੀ ਖ਼ਤਰੇ ਦੇ ਬੱਦਲ ਹੋਰ ਗਾੜ੍ਹੇ ਹੋਏ ਹਨ। ਮੌਸਮੀ ਪੈਟਰਨ 'ਚ ਆ ਰਹੀ ਤਬਦੀਲੀ ਨੂੰ ਵੀ ਮੌਸਮ ਤੇ ਵਾਤਾਵਰਣ



ਮਾਹਰ ਮਨੁੱਖੀ/ਜੈਵਿਕ ਜੀਵਨ ਲਈ ਖ਼ਤਰਾ ਮੰਨ ਰਹੇ ਹਨ। ਇਸ ਨੂੰ ਖ਼ੁਰਾਕ ਜ਼ਰੂਰਤਾਂ ਦੀ ਪੂਰਤੀ 'ਚ ਵੀ ਰੁਕਾਵਟ ਮੰਨ ਰਹੇ ਹਨ।

ਇਸ ਵਾਤਾਵਰਣੀ ਮਹਾਂ-ਪ੍ਰਕੋਪ ਤੋਂ ਬਚਣ ਲਈ ਵਾਤਾਵਰਣ ਵਿਗਿਆਨੀਆਂ ਦੀਆਂ ਚੇਤਾਵਨੀਆਂ ਸੁਣਨੀਆਂ ਹੀ ਪੈਣੀਆਂ ਹਨ। ਉਨ੍ਹਾਂ ਦਾ ਕਿਹਾ ਮੰਨਣਾ ਹੀ ਪੈਣਾ ਹੈ। ਜੰਗਲ ਖੇਤੀ ਵਧਾਉਣ ਦੇ ਨਾਲ ਜੰਗਲ ਦੀ ਕਟਾਈ ਹਰ ਹਾਲਤ ਰੋਕਣੀ ਪੈਣੀ ਹੈ। ਇਨ੍ਹਾਂ ਗੈਸਾਂ ਦੇ ਵਾਧੇ 'ਚ ਸਭ ਤੋਂ ਵੱਡਾ ਹਿੱਸਾ ਵਿਕਾਸਸ਼ੀਲ ਮੁਲਕਾਂ ਦਾ ਹੀ ਹੈ। ਇਕੱਲਾ ਅਮਰੀਕਾ ਹੀ ਇਸ 'ਚ ੩੩ ਫ਼ੀ ਸਦੀ ਹਿੱਸਾ ਪਾ ਰਿਹਾ ਹੈ। ੩੦ ਵਰ੍ਹਿਆਂ 'ਚ ਇਨ੍ਹਾਂ 'ਚ ੩੩ ਗੁਣਾਂ ਵਾਧਾ ਕੀਤਾ ਗਿਆ ਹੈ । ਇਸ ਕਰਕੇ ਹਰ ਵਰ੍ਹੇ ਧਰਤੀ ਉਤਲਾ ਤਾਪਮਾਨ ਵਧ ਰਿਹਾ ਹੈ । ਇਸ ਨਾਲ ਬਿਮਾਰੀਆਂ ਵੀ ਵਧ ਰਹੀਆਂ ਹਨ। ਹਰ ਵਰ੍ਹੇ ਇਸ ਵਾਧੇ ਨਾਲ ੪੦ ਲੱਖ ਲੋਕ ਮਰ ਰਹੇ ਹਨ । ਵਿਸ਼ਵ ਦੀ ਅੱਧੀ ਵੱਸੋਂ ਨੂੰ ਤਾਂ ਸ਼ੁੱਧ ਤੇ ਪੀਣ ਯੋਗ ਪਾਣੀ ਪੀਣਾ ਵੀ ਨਸੀਬ ਨਹੀਂ ਹੋ ਰਿਹਾ । ਅਸ਼ੁੱਧ ਤੇ ਨਾ-ਪੀਣ ਯੋਗ ਪਾਣੀ ਪੀਣ ਨਾਲ ਹੀ ੩੦ ਲੱਖ ਲੋਕੀਂ ਮਰ ਰਹੇ ਹਨ। ਪੰਜਾਬ 'ਚ ਵੀ ਸਾਫ਼ ਤੇ ਪੀਣ ਵਾਲੇ ਸਵੱਛ ਪਾਣੀ ਦਾ ਸੰਕਟ ਹੈ। ਹੱਦੋਂ ਵੱਧ ਰਸਾਇਣਿਕ ਰੇਹਾਂ ਤੋਂ ਜ਼ਹਿਰਾਂ ਦੀ ਵਰਤੋਂ ਨੇ ਧਰਤੀ ਦੇ ਕੁਦਰਤੀ ਜੈਵਿਕ ਗੁਣ ਮੁਕਾ ਦਿੱਤੇ ਹਨ। ਇਸ ਹੇਠਲਾ ਪਾਣੀ ਵੀ ਇਨ੍ਹਾਂ ਜ਼ਹਿਰਾਂ ਤੋਂ ਮੁਕਤ ਨਹੀਂ । ਇਸ ਵਿੱਚ ਇਹੋ ਜਿਹੇ ਹਾਨੀਕਾਰਕ ਤੱਤਾਂ ਦਾ ਤਿੱਖਾ ਵਾਧਾ ਹੋ ਰਿਹਾ ਹੈ ਜਿਹੜੇ ਮਨੁੱਖ ਸਮੇਤ ਸਮੁੱਚੇ ਜੈਵਿਕ ਜ਼ਿੰਦਗੀ ਲਈ ਗੰਭੀਰ ਖ਼ਤਰਾ ਹਨ। ਇਸ ਕਰਕੇ ਹੁਣ ਧਰਤੀ ਦੀ ਕੁੱਖੋਂ ਜ਼ਿੰਦਗੀ ਨਹੀਂ ਮੌਤ ਜਨਮਦੀ ਹੈ। ਲੋਕ ਕੈਂਸਰ ਸਮੇਤ ਖ਼ਤਰਨਾਕ ਬਿਮਾਰੀਆਂ ਦੇ ਸ਼ਿਕਾਰ ਬਣ ਰਹੇ ਹਨ। ਮੌਤ ਦਾ ਢਿੱਡ ਭਰ ਰਹੇ ਹਨ। ਸਰਕਾਰਾਂ ਇਸ ਦੇ ਕਾਰਨਾਂ ਨੂੰ ਖ਼ਤਮ ਕਰਨ ਦੀ ਥਾਂ ਕੈਂਸਰ ਹਸਪਤਾਲ ਖੋਲ੍ਹਣ ਦੇ ਦਿਲਾਸੇ ਭਰੇ ਲਾਰੇ ਲਾ ਰਹੀਆਂ ਹਨ।

ਯੂਨੈਸਕੋ ਸਮੇਤ ਕੌਮਾਂਤਰੀ ਸੰਸਥਾਵਾਂ ਦੇ ਅਧਿਐਨ ਬੋਲਦੇ ਹਨ ਕਿ ਸ਼ੁੱਧ ਤੇ ਸਾਫ ਪਾਣੀ ਨਾ ਰਹਿਣ ਕਰਕੇ ੧੦ ਹਜ਼ਾਰ ਜਲ ਪ੍ਰਾਣੀਆਂ ਦੀਆਂ ਪ੍ਰਜਾਤੀਆਂ 'ਚੋਂ ਚੌਥਾ ਹਿੱਸਾ ਮੁੱਕ ਗਈਆਂ ਹਨ। ਚਿੜੀਆਂ, ਗਿਰਝਾਂ ਵਰਗੇ ਪਰਿੰਦਿਆਂ ਦੀਆਂ ੯੯੪੬ ਪ੍ਰਜਾਤੀਆਂ 'ਚੋਂ ੭੦ ਫ਼ੀ ਸਦੀ ਹੁਣ ਨਹੀਂ ਰਹੀਆਂ । ਇਸ ਨਾਲ ਕੁਝ ਵਰ੍ਹਿਆਂ 'ਚ ਹੀ ਵਾਤਾਵਰਣ ਵਿਗਾੜ ਤੇ ਜਲਵਾਯੂ ਤਬਦੀਲੀ ਕਾਰਨ ਜਨੌਰ-ਪਰਿੰਦਿਆਂ ਬਨਸਪਤੀ ਤੇ ਮਨੁੱਖੀ ਜੀਵਨ ਲਈ ਵੱਡੀਆਂ ਚੁਣੌਤੀਆਂ ਆਉਣਗੀਆਂ ।

ਮਨੁੱਖ ਵੱਲੋਂ ਕੁਦਰਤੀ ਨੇਮ ਤੋੜ ਕੇ ਕੀਤੀਆਂ ਜਾ ਰਹੀਆਂ ਮਨਮਾਨੀਆਂ ਕਾਰਨ ਵਾਤਾਵਰਣ ਦੇ ਵਿਗੜ ਰਹੇ ਤਵਾਜ਼ਨ ਨਾਲ ਧਰਤੀ ਦਾ ਤਾਪਮਾਨ ਹਰ ਵਰ੍ਹੇ ੦.੦੨੦ ਸੈਂਟੀਗਰੇਡ ਵਧ ਰਿਹਾ ਹੈ, ਜਿਹੜਾ ਹਰ ਜਾਨਦਾਰ-ਬੇਜ਼ਾਨ ਵਸਤੂ ਲਈ ਬੜਾ ਮਾਰੂ ਹੋਏਗਾ। ਇਸੇ ਰਫ਼ਤਾਰ ਨਾਲ ਇਹ ਤਾਪਮਾਨ ਵਧ ਗਿਆ ਤਾਂ ਆਉਂਦੇ ੧੦ ਵਰ੍ਹਿਆਂ 'ਚ ਇਹ ੧੦ ਸੈਂਟੀਗਰੇਡ ਵਧ ਜਾਏਗਾ। ਇਸ ਨਾਲ ਬਹੁਤ ਸਾਰੇ ਗਲੇਸ਼ੀਅਰ ਖੁਰ ਜਾਣਗੇ। ੫੦ ਮਿਲੀਅਨ ਲੋਕਾਂ ਲਈ ਪਾਣੀ ਦੀ ਕਮੀ ਹੋ ਜਾਏਗੀ। ਬਹੁਤ ਤਰ੍ਹਾਂ ਦੇ ਅਨਾਜ-ਖ਼ੁਰਾਕੀ ਵਸਤਾਂ ਦੀ ਪੈਦਾਵਾਰ 'ਚ ਖੜੋਤ ਆਏਗੀ । ੩੦

ਹਜ਼ਾਰ ਲੋਕ ਹਰ ਵਰ੍ਹੇ ਮਲੇਰੀਏ ਤੇ ਹੋਰ ਬਿਮਾਰੀਆਂ ਨਾਲ ਮਰਿਆ ਕਰਨਗੇ। ਉੱਚੇ ਇਲਾਕਿਆਂ 'ਚ ਠੰਢ ਨਾਲ ਹੁੰਦੀਆਂ ਮੌਤਾਂ ਘਟਣਗੀਆਂ । ਤਾਪਮਾਨ 'ਚ ੨੦ ਸੈਂਟੀਗਰੇਡ ਵਾਧੇ ਨਾਲ ਫ਼ਸਲਾਂ ਦੀ ਪੈਦਾਵਾਰ ੫ ਤੋਂ ੧੦ ਫ਼ੀ ਸਦੀ ਘਟੇਗੀ । ਇਹ ਜੇ ੩੦ ਸੈਂਟੀਗਰੇਡ ਤਕ ਹੋ ਜਾਂਦਾ ਹੈ ਤਾਂ ਹਰ ਦਹਾਕੇ ਮਗਰੋਂ ਦੱਖਣੀ ਯੂਰਪ 'ਚ ਭਿਆਨਕ ਸੋਕਾ ਪਵੇਗਾ । ੧ ਤੋਂ ੪ ਬਿਲੀਅਨ ਲੋਕਾਂ ਲਈ ਪਾਣੀ ਨਹੀਂ ਰਹੇਗਾ। ੧੫੦ ਤੋਂ ੫੫੦ ਬਿਲੀਅਨ ਲੋਕ ਭੁੱਖ ਦੇ ਸ਼ਿਕਾਰ ਹੋਣਗੇ । ਇਨ੍ਹਾਂ 'ਚੋਂ ੧ ਤੋਂ ੩ ਬਿਲੀਅਨ ਮਰ ਵੀ ਸਕਦੇ ਹਨ। ਵਧਦਾ ਵਧਦਾ ਇਹ ਤਾਪਮਾਨ ਜੇ 50 ਡਿਗਰੀ ਹੋ ਜਾਂਦਾ ਹੈ ਤਾਂ ਬਹੁਤੇ ਗਲੇਸ਼ੀਅਰ ਅਲੋਪ ਹੋ ਜਾਣਗੇ, ਜਿਸ ਨਾਲ ਚੀਨ ਦੀ 25 ਫ਼ੀ ਸਦੀ ਤੇ ਬਹੁਤ ਸਾਰੀ ਭਾਰਤੀ ਵੱਸੋਂ ਵੀ ਪ੍ਰਭਾਵਿਤ ਹੋਵੇਗੀ । ਸਮੁੰਦਰੀ ਪਾਣੀਆਂ 'ਚ ਤੇਜ਼ਾਬੀ ਮਾਦਾ ਵਧਣ ਕਰਕੇ ਉੱਥੋਂ ਦੀ ਜੈਵਿਕਤਾ 'ਤੇ ਵੀ ਮਾਰੂ ਅਸਰ ਹੋਵੇਗਾ। ਮੱਛੀ, ਝੀਗਾਂ, ਘੋਗੇ ਤੇ ਹਰ ਜਲ-ਜੀਵ ਮਰ ਜਾਣਗੇ । ਇਸ ਕਰਕੇ ਵਿਸ਼ਵ ਭਰ 'ਚ 9 ਟ੍ਰਿਲੀਅਨ ਡਾਲਰ ਤੋਂ ਵੀ ਵੱਧ ਆਰਥਿਕ ਨੁਕਸਾਨ ਹੋ ਸਕਦਾ ਹੈ।

ਪੰਜਾਬ ਦੀ ਧਰਤੀ ਮਹਾਨ ਗੁਰੂਆਂ, ਪੀਰਾਂ, ਫ਼ਕੀਰਾਂ, ਸੂਫੀ-ਸੰਤਾਂ, ਭਗਤਾਂ ਤੇ ਦੇਸ਼ ਭਗਤਾਂ ਯੋਧਿਆਂ ਦੀ ਵਿਰਾਸਤ ਹੈ ਜਿੱਥੇ **"ਸਭੇ ਸਾਂਝੀਵਾਲ ਸਦਾਇਨ..." "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ", "ਨਾ ਕੋਈ ਵੈਰੀ ਨਾਹੀ ਬੇਗਾਨਾ....", "ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ"** ਵਰਗੀਆਂ ਸੰਗੀਤਮਈ ਧੁਨਾਂ ਦੀ ਕੁਦਰਤੀ ਬਨਸਪਤੀ ਦੇ ਪੱਤਿਆਂ ਦੇ ਕਣ-ਕਣ 'ਚੋਂ ਮਧੁਰ ਆਵਾਜ਼ਾਂ ਉਦੈ ਹੁੰਦੀਆਂ ਰਹੀਆਂ ਹਨ। ਹਰ ਸੁਬ੍ਹਾ ਰੂਹਾਨੀਅਤ 'ਚ ਰੰਗੀ ਰਹੀ ਹੈ। ਹੁਣ ਇਹ ਮਧੁਰ ਆਵਾਜ਼ਾਂ ਲੋਪ ਹੋ ਰਹੀਆਂ ਹਨ। ਪਵਣ, ਪਾਣੀ 'ਚ ਵੀ ਮਲੀਨਤਾ ਵਧਾਈ ਜਾ ਰਹੀ ਹੈ। ਸੱਤਾ ਇਸ ਮਾਰੂ ਵਰਤਾਰੇ ਤੋਂ ਅੱਖਾਂ ਮੀਟੀ ਬੈਠੀ ਹੈ। ਜਲ ਜ਼ਹਿਰੀਲਾ ਕਰਨ ਵਾਲੀਆਂ ਸਨਅਤਾਂ ਨੂੰ ਬੰਦ ਕਰਨ ਦਾ ਇਕ ਦਿਨ ਉਹ ਐਲਾਨ ਕਰਦੀ ਹੈ ਤਾਂ ਦੂਜੇ ਦਿਨ ਹੀ ਇਸ ਤੋਂ ਮੁੱਕਰ ਕੇ ਹੋਰ 'ਮੋਹਲਤ' ਵੀ ਦੇ ਦਿੰਦੀ ਹੈ। ਬੁੱਧੀਮਾਨ ਤੇ ਬੁੱਧੀਜੀਵੀ ਅਤੇ ਮੀਡੀਆ ਸਥਿਤੀ 'ਚ ਨਾਮਾ ਨਿਗਾਰ ਤਾਂ ਬਣਦੇ ਹਨ, ਚਾਰਾਗਾਹ ਨਹੀਂ ਬਣਦੇ। ਅੰਤ 'ਚ ਸਿਰਮੌਰ ਸ਼ਾਇਰ ਸੁਰਜੀਤ ਪਾਤਰ ਦੀ ਨਜ਼ਮ ਦੀਆਂ ਕੁਝ ਸਤਰਾਂ ਜ਼ਿਹਨ 'ਚ ਆ ਰਹੀਆਂ ਹਨ:

**ਰੁੱਖਾਂ ਅਤੇ ਹਵਾਵਾਂ ਦੀ ਗੁਫ਼ਤਗੂ ਸੁਣੀ ਮੈਂ**
**ਇਕ ਸਹਿਮੀ ਸਰਸਰਾਹਟ ਕੱਲ ਹੂ-ਬ-ਹੂ ਸੁਣੀ ਮੈਂ।**
**ਚੱਲ ਚਲੀਏ ਏਸ ਨਗਰੋਂ ਪੌਣਾਂ 'ਚ ਜ਼ਹਿਰ ਘੁਲਿਆ**
**ਕੁਝ ਏਦਾਂ ਕਹਿੰਦੀ ਕੋਇਲ ਦੀ ਕੂ-ਹੂਕ ਸੁਣੀ ਮੈਂ।**
**ਦਰਬਾਰ ਹੁਣ ਵੀ ਸਜਦੇ, ਪਰ ਤਾਰ ਉਹ ਨਾ ਵਜਦੇ**
**ਹੁਣ ਮੈਂ ਹੀ ਮੈਂ ਸੁਣੀਂਦੀ, ਨਹੀਂ ਤੂੰ ਹੀ ਤੂੰ ਸੁਣੀ ਮੈਂ।**
**ਪਾਣੀ ਪਿਤਾ ਪਵਣ ਗੁਰੂ ਤੇ ਧਰਤ ਮਾਂ ਮਹਤ ਦੀ**
**ਚੁੱਪਚਾਪ ਪੁਕਾਰ ਕੋਈ ਹੋ ਰੂ-ਬ-ਰੂ ਸੁਣੀ ਮੈਂ।**

(ਰੋਜ਼ਾਨਾ ਪੰਜਾਬੀ ਟ੍ਰਿਬਿਊਨ, ੧੦-੨-੨੦੦੯ ਵਿੱਚੋਂ ਧੰਨਵਾਦ ਸਹਿਤ!)



# ਚੁਗਿਰਦਾ ਬਚਾਓ
# ਸਨਅਤੀ ਨਿਕਾਸੀਆਂ, ਪ੍ਰਦੂਸ਼ਣ ਤੇ ਸਿਆਸਤ

**ਡਾ. ਲਖਵੀਰ ਸਿੰਘ ਨਾਮਧਾਰੀ**

ਪ੍ਰਦੂਸ਼ਣ ਅਜੋਕੇ ਸਮੇਂ ਦਾ ਗੰਭੀਰ ਮੁੱਦਾ ਹੈ। ਸਨਅਤੀ ਨਿਕਾਸੀਆਂ ਨੇ ਚੁਗਿਰਦੇ ਦਾ ਬਹੁਪੱਖੀ ਨੁਕਸਾਨ ਕੀਤਾ ਹੈ। ਪ੍ਰਦੂਸ਼ਣ ਲਈ ਜ਼ਿੰਮੇਵਾਰ ਸਨਅਤਾਂ ਦੀ ਸਿਆਸੀ ਸਰਪ੍ਰਸਤੀ ਕਾਰਨ ਇਨ੍ਹਾਂ ਖ਼ਿਲਾਫ਼ ਅਸਰਦਾਰ ਕਾਰਵਾਈ ਨਹੀਂ ਹੋ ਸਕੀ। ਪੰਜਾਬ ਪ੍ਰਦੂਸ਼ਣ ਬੋਰਡ ਨੇ ਕੁਝ ਸਨਅਤਾਂ ਵਿਰੁੱਧ ਕਾਰਵਾਈ ਸ਼ੁਰੂ ਕਰ ਕੇ ਨਵੀਂ ਪਹਿਲਕਦਮੀ ਕੀਤੀ ਹੈ ।

ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਨੇ ਲੁਧਿਆਣਾ ਦੀਆਂ ੩੫ ਅਤੇ ਜਲੰਧਰ ਦੀਆਂ ੨੧ ਸਨਅਤੀ ਅਤੇ ਚਮੜਾ ਇਕਾਈਆਂ ਵਿਰੁੱਧ ਅਦਾਲਤੀ ਹੁਕਮਾਂ ਮੁਤਾਬਕ ਕਾਰਵਾਈ ਕਰਦਿਆਂ ਪੰਜਾਬ ਦੇ ਪਾਣੀ ਦੇ ਕੁਦਰਤੀ ਸੋਮਿਆਂ ਨੂੰ ਪਾਣੀ ਪਲੀਤੀ ਤੋਂ ਬਚਾਉਣ ਦੀ ਮੁਹਿੰਮ ਦਾ ਆਗਾਜ਼ ਕਰ ਦਿੱਤਾ ਹੈ। ਬਨਸਪਤੀ, ਧਰਤੀ, ਜੀਵ-ਜੰਤੂਆਂ, ਵਾਤਾਵਰਨ ਅਤੇ ਮਨੁੱਖੀ ਹੋਂਦ ਹਸਤੀ ਦੇ ਬਚਾਅ ਲਈ ਇਹ ਸ਼ੁੱਭ ਸ਼ਗਨ ਹੈ । ਪਾਣੀ ਪਲੀਤੀ ਦਾ ਮਾਮਲਾ ਬਹੁਤ ਗੰਭੀਰ ਮਸਲਾ ਹੈ ਜਿਸ ਨੂੰ ਕਦੇ ਵੀ ਸਰਕਾਰਾਂ, ਸਨਅਤਕਾਰਾਂ, ਵਪਾਰੀਆਂ, ਸੰਬੰਧਿਤ ਅਧਿਕਾਰੀਆਂ, ਧਰਮ ਦੇ ਠੇਕੇਦਾਰਾਂ, ਅਖੌਤੀ ਸਮਾਜ ਸੁਧਾਰਕਾਂ ਅਤੇ ਆਮ ਜਾਂ ਖ਼ਾਸ ਲੋਕਾਂ ਨੇ ਸੰਜੀਦਗੀ ਨਾਲ ਹੀ ਨਹੀਂ ਲਿਆ । ਭਾਵੇਂ ਇਹ ਸਮੱਸਿਆ ਸਮੇਂ ਨਾਲ ਪੈਦਾ ਹੋਈ ਗੰਭੀਰ ਸਮੱਸਿਆ ਹੈ ਜਾਂ ਸਮਝ ਦੀ ਘਾਟ ਕਾਰਨ ਪੈਦਾ ਹੋਈ ਸਮੱਸਿਆ ਹੈ; ਪਰ ਅਸੀਂ ਖੁਦ ਸਭ ਨੇ ਮਿਲ ਕੇ ਪਾਣੀ ਦੇ ਕੁਦਰਤੀ ਸੋਮਿਆਂ, ਦਰਿਆਵਾਂ, ਨਹਿਰਾਂ, ਵੇਈਆਂ, ਰਜਵਾਹਿਆਂ, ਸੂਇਆਂ ਨਾਲ ਅਜਿਹਾ ਬੁਰਾ ਸਲੂਕ ਕੀਤਾ ਹੈ ਜੋ ਆਦਮੀ ਆਪਣੇ ਦੁਸ਼ਮਣ ਨਾਲ ਵੀ ਨਹੀਂ ਕਰਦਾ ।

ਧਾਰਮਿਕ ਪੱਖ ਤੋਂ ਪਾਣੀ ਬਾਰੇ ਸੋਚੀਏ ਤਾਂ ਆਦਿ ਕਾਲ ਤੋਂ ਲੈ ਕੇ ਮਨੁੱਖ, ਨਦੀਆਂ, ਵੇਈਆਂ ਦਰਿਆਵਾਂ ਦੇ ਕੰਢਿਆਂ 'ਤੇ ਹੀ ਵਧਿਆ ਫੁੱਲਿਆ ਹੈ। ਪਾਣੀ ਨੂੰ ਦੇਵਤਾ ਅਤੇ ਪਿਤਾ ਕਹਿਣ ਵਾਲੇ ਸਾਡੇ ਗੁਰੂ ਸਾਹਿਬਾਨਾਂ ਨੇ ਜਿੱਥੇ ਗੁਰਬਾਣੀ ਵਿੱਚ ਪਾਣੀ ਨੂੰ-**'ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭਿ ਕੋਇ'**॥ ਲਿਖਿਆ ਹੈ ਉੱਥੇ ਭਗਵਾਨ ਕ੍ਰਿਸ਼ਨ ਨੇ ਪਾਣੀ ਦੀ ਪਵਿੱਤਰਤਾ ਨੂੰ ਬਣਾਈ ਰੱਖਣ ਲਈ ਪਾਣੀ ਦੀ ਭਰਪੂਰ ਉਸਤਤ ਕਰਕੇ ਆਪਣੇ ਆਪ ਨੂੰ ਦਰਿਆ ਗੰਗਾ ਨਾਲ ਤੁਲਨਾ ਦਿੱਤੀ ਹੈ। ਸਤਲੁਜ ਦਰਿਆ ਦੇ ਕੰਢੇ 'ਤੇ ਰਿਗਵੇਦ ਦਾ ਕੁਝ ਹਿੱਸਾ ਰਚਿਆ ਗਿਆ ਹੈ। ਮਾਨ ਸਰੋਵਰ ਵਿੱਚੋਂ ਨਿਕਲ ਕੇ ਆਨੰਦਪੁਰ ਅਤੇ ਕੀਰਤਪੁਰ ਵਿੱਚੋਂ ਗੁਜ਼ਰਨ ਕਰਕੇ ਸਤਲੁਜ ਦਰਿਆ ਨੂੰ ਵੀ ਗੰਗਾ ਵਾਂਗ ਪਵਿੱਤਰ ਮੰਨਿਆ ਜਾਂਦਾ ਹੈ।

ਵਿਗਿਆਨਕ ਨਜ਼ਰੀਏ ਅਤੇ ਕੁਦਰਤ ਨਾਲ ਇਕਮਿਕ ਹੋ ਕੇ ਵੇਖੀਏ ਤਾਂ ਪਾਣੀ ਮਨੁੱਖੀ ਹੋਂਦ ਲਈ ਪਸ਼ੂ-ਪੰਛੀਆਂ, ਦਰੱਖਤਾਂ, ਵੇਲ-ਬੂਟਿਆਂ ਅਤੇ ਖੇਤਾਂ ਵਿੱਚ ਉੱਗ ਰਹੀਆਂ ਫ਼ਸਲਾਂ ਲਈ ਇਕ ਬਹੁਤ ਹੀ ਵੱਡੀ ਅਮੁੱਲ ਦਾਤ ਹੈ, ਪ੍ਰਾਣੀ ਦੀ ਮੁੱਖ ਲੋੜ ਹੈ। ਸੁੰਦਰ ਚੁਫੇਰਾ ਟਹਿਕਦੀਆਂ ਕਲੀਆਂ, ਮਹਿਕਦਾ ਜੀਵਨ, ਹੱਸਦੇ ਚਿਹਰੇ, ਚਹਿਕਦੇ ਪੰਛੀ, ਵਗਦੇ ਸਾਹ ਅਤੇ ਨਿਕਲਦੀਆਂ ਮਿੱਠੀਆਂ ਸੁਰੀਲੀਆਂ ਆਵਾਜ਼ਾਂ ਸਭ ਪਾਣੀ ਕਰਕੇ ਹੀ ਹੈ। ਸਾਡੇ ਸਰੀਰ ਦਾ ਬਹੁਤਾ ਹਿੱਸਾ ਪਾਣੀ ਹੈ। ਇਸ ਲਈ ਪਾਣੀ ਬਿਨਾਂ ਜੀਵਨ  ਅਸੰਭਵ ਹੈ। ਦੁੱਖ ਦੀ ਗੱਲ ਹੈ ਕਿ ਹਿਮਾਲੀਆ ਦੀਆਂ ਚੋਟੀਆਂ ਵਿੱਚੋਂ ਸ਼ਿਵਾਲਿਕ ਦੀਆਂ ਪਹਾੜੀਆਂ ਵਿੱਚੋਂ, ਅਨੇਕਾਂ ਜੜ੍ਹੀ-ਬੂਟੀਆਂ, ਬਨਸਪਤੀਆਂ ਨਾਲ ਘੁਲ-ਮਿਲ ਕੇ ਝਰਨਿਆਂ ਠੰਢਾ ਸੀਤਲ ਪਾਣੀ ਵਪਾਰੀਕਰਨ, ਉਦਯੋਗੀਕਰਨ ਅਤੇ ਮਾਨਸਿਕ ਪੱਖੋਂ ਊਣੀ ਦਿਨੋ-ਦਿਨ ਵਧ ਰਹੀ ਜਨ-ਸੰਖਿਆ ਦੀ ਭੇਂਟ ਚੜ੍ਹ ਗਿਆ ਹੈ ।

ਪਾਣੀ ਪਲੀਤੀ ਦੀ ਦਿਨੋ-ਦਿਨ ਵਧ ਰਹੀ ਸਮੱਸਿਆ ਬਾਰੇ ਦੁਨੀਆਂ ਪੱਧਰ ਦੇ ਕਰੀਬ 200 ਅੰਤਰ-ਰਾਸ਼ਟਰੀ ਕਾਨੂੰਨ, 600 ਆਪਸੀ ਸਮਝੌਤੇ ਅਤੇ 150 ਖੇਤਰੀ ਕਾਨੂੰਨ ਹਨ। ਕੁਦਰਤੀ ਪਾਣੀ ਦੀ ਸਾਂਭ-ਸੰਭਾਲ ਜਾਂ ਪਲੀਤੀ ਮਨਮਰਜ਼ੀ ਮੁਤਾਬਕ ਨਹੀਂ ਸਗੋਂ ਕਾਨੂੰਨ ਮੁਤਾਬਕ ਹੋ ਸਕਦੀ ਹੈ। 1972 ਈਸਵੀ ਵਿੱਚ ਹੋਈ "ਸਟਾਕਹੋਮ ਕਾਨਫ਼ਰੰਸ" ਵਿੱਚ ੧੧੩ ਦੇਸ਼ਾਂ ਨੇ ਭਾਗ ਲਿਆ, ਜਿਸ ਵਿੱਚ 26 ਨਿਯਮਾਂ ਨੂੰ ਪ੍ਰਵਾਨ ਕੀਤਾ ਗਿਆ । ਭਾਰਤ ਨੇ ਇਸ 42ਵੀਂ ਸੰਵਿਧਾਨਕ ਸੋਧ ਰਾਹੀਂ ਵਾਤਾਵਰਨ ਸੰਬੰਧੀ ਧਾਰਾ 48-ਏ ਤੇ 51 ਏ ਜੀ ਵਿੱਚ ਵਿਸ਼ੇਸ਼ ਬੰਦੋਬਸਤ ਕੀਤਾ ਗਿਆ ਹੈ । ਪਾਣੀ ਪ੍ਰਦੂਸ਼ਣ ਐਕਟ ਪਾਣੀ ਪਲੀਤ ਕਰਨ ਵਾਲਿਆਂ ਖ਼ਿਲਾਫ਼ ਸੰਵਿਧਾਨ ਦੀ ਧਾਰਾ 32 ਮੁਤਾਬਕ ਸੁਪਰੀਮ ਕੋਰਟ ਅਤੇ ਧਾਰਾ 226 ਮੁਤਾਬਕ ਹਾਈਕੋਰਟ ਵਿੱਚ ਪਟੀਸ਼ਨ ਦਾਇਰ ਕੀਤਾ ਜਾ ਸਕਦਾ ਹੈ ਅਤੇ ਅਦਾਲਤਾਂ ਨੂੰ ਪਾਣੀ ਪਲੀਤੀ ਖ਼ਿਲਾਫ਼ ਉਸੇ ਵਕਤ ਕਾਰਵਾਈ ਕਰਨੀ ਪਵੇਗੀ । ਭਾਵੇਂ ਜਲ ਐਕਟ 1974 ਬਣਨ ਤੋਂ ਪਹਿਲਾਂ ਭਾਰਤ ਵਿੱਚ ਉਦਯੋਗਾਂ ਰਾਹੀਂ ਪ੍ਰਦੂਸ਼ਣ ਫੈਲਾਅ ਕੇ ਬਚਣ ਵਾਲਿਆਂ ਲਈ ਕੁਝ ਚੋਰ ਮੋਰੀਆਂ ਸਨ, ਪਰ ਪਾਣੀ ਪਲੀਤੀ ਦੀ ਦਿਨੋ-ਦਿਨ ਵਧ ਰਹੀ ਸਮੱਸਿਆ ਕਾਰਨ 1974 ਵਿੱਚ ਕਾਨੂੰਨ ਪਾਸ ਕੀਤਾ ਗਿਆ ਸੀ ਕਿ ਕਿਸੇ ਵੀ ਕੁਦਰਤੀ ਪਾਣੀ ਦੇ ਸੋਮੇ, ਦਰਿਆ, ਨਦੀਆਂ, ਨਾਲੇ, ਵੇਈਆਂ, ਸਮੁੰਦਰ, ਟੋਭੇ, ਛੰਭ, ਝੀਲਾਂ, ਢਾਬਾਂ ਵਿੱਚ ਘਰਾਂ ਜਾਂ ਫੈਕਟਰੀਆਂ ਦਾ ਨਿਕਾਸੀ ਪਾਣੀ ਪਾਉਣਾ ਕਾਨੂੰਨੀ ਜੁਰਮ ਹੈ। ਕਾਨੂੰਨੀ ਧਾਰਾ ਇੱਥੋਂ ਤਕ ਹੈ ਕਿ ਪਾਣੀ ਵਿੱਚ ਥੁੱਕਣਾ ਵੀ ਦੋਸ਼ ਹੈ ।

ਪੰਜਾਬ ਦੇ ਪਾਣੀਆਂ ਦੀ ਪਲੀਤੀ ਵੱਲ ਨਜ਼ਰ ਮਾਰੀਏ ਤਾਂ ਰੋਪੜ ਤੋਂ ਹੇਠਾਂ ਬਿਰਾਸਪੁਰ ਪਿੰਡ ਤੋਂ ਲੋਕਾਂ ਲਈ ਪਵਿੱਤਰ ਪਾਣੀ ਲੈ ਕੇ ਚੱਲਿਆ ਬੁੱਢਾ ਨਾਲਾ ਲੁਧਿਆਣਾ ਵਿੱਚ ਪ੍ਰਵੇਸ਼ ਕਰਨ ਤੋਂ 10 ਕਿਲੋਮੀਟਰ ਪਿੱਛੇ ਤੋਂ ਹੀ ਪਲੀਤ ਹੋਣਾ ਸ਼ੁਰੂ ਹੋ ਜਾਂਦਾ ਹੈ। ਲੁਧਿਆਣਾ ਸ਼ਹਿਰ ਦੀਆਂ 500 ਸਨਅਤੀ ਇਕਾਈਆਂ ਦਾ ਗੰਦ,



ਘਰਾਂ ਦੀ ਨਿਕਾਸੀ ਦਾ ਗੰਦ, ਮਲ ਤਿਆਗ, ਹਸਪਤਾਲੀ ਗੰਦਗੀਆਂ, ਤੇਜ਼ਾਬ, ਜ਼ਹਿਰੀਲੀਆਂ ਧਾਤਾਂ, ਕੀਟ-ਨਾਸ਼ਕ ਦਵਾਈਆਂ, ਅਘੁਲਣਸ਼ੀਲ ਥਿੰਧਿਆਈ, ਗਲੇ ਸੜੇ ਫ਼ਲ ਸਬਜ਼ੀਆਂ, ਪੋਲੀਥੀਨ, ਘਰਾਂ ਦਾ ਕੂੜਾ-ਕਰਕਟ, ਸੀਵਰੇਜ ਦਾ ਗੰਦ, ਮਨੁੱਖੀ ਹੋਂਦ ਲਈ ਖ਼ਤਰਨਾਕ ਹਰ ਜ਼ਹਿਰੀਲਾ ਪਦਾਰਥ, ਇਸ ਬੁੱਢੇ ਨਾਲੇ ਵਿੱਚ ਮਿਲ ਕੇ ਇਸ ਨੂੰ ਜ਼ਹਿਰੀਲਾ ਅਤੇ ਖ਼ਤਰਨਾਕ ਬਣਾ ਦਿੰਦਾ ਹੈ। ਸਲੇਮ ਟਾਵਰੀ (ਸਬਜ਼ੀ ਮੰਡੀ) ਕੋਲੋਂ ਲੁਧਿਆਣੇ ਵਿੱਚੋਂ ਬਾਹਰ ਨਿਕਲ ਕੇ ਇਹ ਨਾਲਾ ਆਲੀਵਾਲ ਪਿੰਡ ਤੋਂ "ਪੰਜਾਬ ਦੀ ਸਾਹ ਰਗ" ਵਜੋਂ ਜਾਣੇ ਜਾਂਦੇ ਦਰਿਆ ਸਤਲੁਜ ਵਿੱਚ ਰਲ ਜਾਂਦਾ ਹੈ।

ਦੁਆਬੇ ਵਾਲੇ ਪਾਸਿਓਂ ਜਲੰਧਰ ਦੀਆਂ ਯੂਨਿਟਾਂ, ਕਾਰਖ਼ਾਨਿਆਂ, ਬਸਤੀਆਂ, ਘਰਾਂ ਅਤੇ ਸੀਵਰੇਜ ਦੇ ਗੰਦ ਦਾ ਇਕ ਜ਼ਹਿਰੀਲੇ ਪਾਣੀ ਦਾ ਵੱਡਾ ਸੋਮਾ ਕਾਲਾ ਸੰਘਿਆ ਡਰੇਨ ਰਾਹੀਂ ਚਿੱਟੀ ਵੇਈਂ ਵਿੱਚ ਪੈਂਦਾ ਹੈ। ਚਿੱਟੀ ਵੇਈਂ ਗਿੱਦੜਪੰਡੀ ਤੋਂ ਦੁਆਬੇ ਦਾ ਵੱਡੀ ਮਾਤਰਾ ਵਿੱਚ ਇਹੀ ਗੰਦਪਿਲ ਲੈ ਕੇ ਦਰਿਆ ਸਤਲੁਜ ਵਿੱਚ ਪ੍ਰਵੇਸ਼ ਕਰ ਜਾਂਦੀ ਹੈ। ਜਿੱਥੋਂ-ਜਿੱਥੋਂ ਦੀ ਇਹ ਗੰਦੇ ਪਾਣੀ ਦਾ ਨਿਕਾਸ ਗੁਜ਼ਰਦਾ ਹੈ ਉੱਥੋਂ ਦੀ ਧਰਤੀ, ਬਨਸਪਤੀ, ਜੀਵ-ਜੰਤੂਆਂ ਦਾ ਜ਼ਹਿਰੀਲੇ ਫੈਲਾਅ ਨਾਲ ਨਾਸ਼ ਕਰਦਾ ਜਾਂਦਾ ਹੈ ਅਤੇ ਧਰਤੀ ਦੇ ਹੇਠਲੇ ਪਾਣੀ ਨੂੰ ਅਸੁਰੱਖਿਅਤ ਕਰ ਰਿਹਾ ਹੈ ।

**"ਨਰਕ ਦੀ ਵੈਤਰਨੀ ਨਦੀ"** ਦੇ ਨਾਂ ਨਾਲ ਜਾਣੀ ਜਾਂਦੀ ੧੭੫ ਕਿਲੋਮੀਟਰ ਲੰਬੀ ਚਿੱਟੀ ਵੇਈਂ ਅਤੇ ਬੁੱਢਾ ਨਾਲਾ ਦਰਿਆ ਸਤਲੁਜ ਵਿੱਚ ਪ੍ਰਵੇਸ਼ ਕਰ ਜਾਂਦੇ ਹਨ, ਜਿਸ ਨਾਲ ਦਰਿਆ ਸਤਲੁਜ ਵੀ ਜ਼ਹਿਰੀਲਾ ਰੂਪ ਧਾਰਨ ਕਰ ਲੈਂਦਾ ਹੈ। ਇਸੇ ਦਰਿਆ ਸਤਲੁਜ ਵਿੱਚੋਂ ਹਰੀਕੇ ਪੱਤਣ ਤੋਂ ਇਕ ਨਹਿਰ ਰਾਜਸਥਾਨ ਵੱਲ ਨਿਕਲ ਜਾਂਦੀ ਹੈ ਅਤੇ ਦੂਸਰੀ ਸਰਹੰਦ ਫੀਡਰ ਨਾਂ ਦੀ ਨਹਿਰ ਮਾਲਵੇ ਇਲਾਕੇ ਵਿੱਚ ਚਲੀ ਜਾਂਦੀ ਹੈ। ਇਸੇ ਸਰਹੰਦ ਫੀਡਰ ਤੋਂ ਨਹਿਰਾਂ, ਸੂਇਆਂ, ਕੱਸੀਆਂ, ਰਜਵਾਹਿਆਂ ਰਾਹੀਂ ਪਾਣੀ ਖੇਤਾਂ ਦੀ ਸਿੰਚਾਈ ਕਰ ਰਿਹਾ ਹੈ ਜੋ ਖਾਣ ਵਾਲੇ ਅਨਾਜ ਨੂੰ ਜ਼ਹਿਰੀਲਾ ਬਣਾ ਰਿਹਾ ਹੈ ਅਤੇ ਮਾਲਵੇ ਦੇ ਪਸ਼ੂ-ਪੰਛੀਆਂ, ਬਨਸਪਤੀ ਅਤੇ ਮਨੁੱਖਤਾ ਲਈ ਖ਼ਤਰਨਾਕ ਸਿੱਧ ਹੋ ਰਿਹਾ ਹੈ। ਮਾਲਵੇ ਇਲਾਕੇ ਵਿੱਚ ਕੈਂਸਰ ਫੈਲਣ ਦੇ ਕਾਰਨਾਂ ਵਿੱਚੋਂ ਵੱਡਾ ਕਾਰਨ ਪਾਣੀ ਹੈ। ਅਜਿਹੇ ਪਾਣੀ ਪ੍ਰਦੂਸ਼ਣ ਕਾਰਨ ਸਮੁੱਚੇ ਪੰਜਾਬ ਦੀ ਧਰਤੀ ਬਾਂਝ ਹੋ ਰਹੀ ਹੈ, ਬੰਜਰ ਹੋ ਰਹੀ ਹੈ, ਅਨੇਕਾਂ ਪੰਛੀਆਂ ਦੀਆਂ ਕਿਸਮਾਂ ਖ਼ਤਮ ਹੋ ਚੁੱਕੀਆਂ ਹਨ । ਦੂਸ਼ਿਤ ਪਾਣੀ ਕਾਰਨ ਹੀ ਪੀਲੀਆ, ਮਲੇਰੀਆ, ਡੇਂਗੂ, ਅੰਤੜੀਆਂ ਦੇ ਰੋਗ, ਹੈਜ਼ਾ, ਮਿਆਦੀ ਬੁਖ਼ਾਰ, ਉਲਟੀਆਂ, ਦਸਤ, ਹੈਪੇਟਾਇਟਸ ਬੀ, ਜਿਆਰਡੀ, ਐਂਡਰੀਜਨ ਅਤੇ ਔਰਤਾਂ ਵਿੱਚ ਬਾਂਝਪਨ ਵਰਗੇ ਰੋਗਾਂ ਵਿੱਚ ਦਿਨੋ-ਦਿਨ ਵਾਧਾ ਹੋ ਰਿਹਾ ਹੈ।

ਭਾਵੇਂ ਜ਼ਰੂਰਤਾਂ, ਰੁਜ਼ਗਾਰ, ਵਪਾਰ ਅਤੇ ਪੰਜਾਬ ਦੇ ਆਰਥਿਕ ਵਿਕਾਸ ਲਈ ਉਦਯੋਗ ਅਤੀ ਜ਼ਰੂਰੀ ਹਨ, ਪਰ ਉਦਯੋਗਾਂ ਵਿੱਚੋਂ ਜ਼ਹਿਰੀਲਾ ਗੰਦ ਵੀ

ਨਿਕਲਣਾ ਹੈ; ਇਸ ਲਈ ਨਿਕਾਸੀ ਪਾਣੀ ਲਈ ਟਰੀਟਮੈਂਟ ਪਲਾਂਟ ਲੱਗਣੇ ਬਹੁਤ ਜ਼ਰੂਰੀ ਹਨ । ਸਮੇਂ ਦੀਆਂ ਸਰਕਾਰਾਂ ਵੱਲੋਂ ਨੰਗਲ, ਆਨੰਦਪੁਰ, ਰੋਪੜ, ਲੁਧਿਆਣਾ, ਕਪੂਰਥਲਾ, ਬਠਿੰਡਾ, ਹੁਸ਼ਿਆਰਪੁਰ, ਨਵਾਂ ਸ਼ਹਿਰ, ਫਗਵਾੜਾ, ਜਲੰਧਰ ਵਰਗੇ ਵੱਡੇ ਸ਼ਹਿਰਾਂ ਵਿੱਚ ਟਰੀਟਮੈਂਟ ਪਲਾਂਟ ਲਗਾਉਣ ਦੀ ਯੋਜਨਾ ਵੀ ਤਿਆਰ ਹੋਈ । ਅਕਾਲੀਆਂ ਦੇ ਇਸ ਤੋਂ ਪਿਛਲੇ ਸੈਸ਼ਨ ਕਾਲ ਦੌਰਾਨ ਟਰੀਟਮੈਂਟ ਪਲਾਂਟ ਲਗਾਉਣ ਲਈ ਸੰਸਾਰ ਬੈਂਕ ਤੋਂ ੬੯ ਕਰੋੜ ਰੁਪਏ ਦੀ ਵੱਡੀ ਰਕਮ ਵੀ ਆਈ; ਪਰ ਸਰਕਾਰ ਇੰਨੇ ਪੈਸੇ ਨਾਲ ਕੁਝ ਨਹੀਂ ਸਵਾਰ ਸਕੀ । ਸਰਕਾਰੀ ਵਿਭਾਗਾਂ ਦੇ ਆਪਸੀ ਲੈਣ ਦੇਣ ਵਿੱਚ ਤਾਲਮੇਲ ਨਾ ਹੋਣ ਕਰਕੇ ਅਤੇ ਸਰਕਾਰਾਂ ਦਾ ਪਾਣੀ ਪਲੀਤੀ ਨੂੰ ਗੰਭੀਰ ਸਮੱਸਿਆ ਨਾ ਸਮਝਣ ਕਰਕੇ ਮਾਮਲਾ ਵਿੱਚੋਂ ਲਟਕ ਜਾਂਦਾ ਰਿਹਾ ਹੈ।

ਅੱਜ ਪਾਣੀ ਪਲੀਤੀ ਕਾਰਨ ਪੈਦਾ ਹੋਈਆਂ ਸਮੱਸਿਆਵਾਂ ਨੂੰ ਸਮਝਣਾ ਅਤੇ ਕੁਦਰਤੀ ਪਾਣੀ ਦੇ ਸੋਮਿਆਂ ਨੂੰ ਬਚਾਉਣਾ ਹਰ ਜਾਗਰੂਕ ਮਨੁੱਖ ਦਾ ਫ਼ਰਜ਼ ਬਣ ਜਾਂਦਾ ਹੈ। ਪਾਣੀ ਨੂੰ ਪ੍ਰਦੂਸ਼ਿਤ ਕਰ ਰਹੇ ਉਦਯੋਗਪਤੀਆਂ ਨੂੰ ਠੰਢੇ ਦਿਮਾਗ਼ ਨਾਲ ਸੋਚਣਾ ਚਾਹੀਦਾ ਹੈ ਕਿ ਇਕ ਪਾਸੇ ਤਾਂ ਉਨ੍ਹਾਂ ਦੇ ਉਦਯੋਗ ਬੰਦ ਹੋਣ ਅਤੇ ਮੁਲਾਜ਼ਮਾਂ ਅਤੇ ਮਜ਼ਦੂਰਾਂ ਦੇ ਬੇਰੁਜ਼ਗਾਰ ਹੋਣ ਦੀ ਗੱਲ ਹੈ, ਪਰ ਦੂਸਰੇ ਪਾਸੇ ਪੂਰੇ ਪੰਜਾਬ ਦੇ ਲੋਕਾਂ ਦੀ ਸਿਹਤ ਅਤੇ ਮਨੁੱਖੀ ਹੋਂਦ ਲਈ ਖ਼ਤਰੇ ਦੀ ਘੰਟੀ ਦਾ ਮਾਮਲਾ ਹੈ । ਕੀ ਆਪਣੇ ਉਦਯੋਗ ਬਚਾਉਣ ਲਈ ਪੰਜਾਬ ਦੇ ਗਲ ਅੰਗੂਠਾ ਦੇਣ ਦੀ ਚੰਗੀ ਗੱਲ ਹੈ ? ਦੁੱਖ ਦੀ ਗੱਲ ਹੈ ਕਿ ਰਾਜਨੀਤਕ ਪਾਰਟੀਆਂ ਪੰਜਾਬ ਦੇ ਭਵਿੱਖ ਦੀ ਫ਼ਿਕਰ ਕੀਤੇ ਬਿਨਾਂ ਸਨਅਤਕਾਰਾਂ ਦੀ ਪਿੱਠ ’ਤੇ ਆ ਖਲੋਤੀਆਂ ਹਨ। ਆਪਣੀ ਵੋਟ ਬੈਂਕ ਤਕ ਸੀਮਿਤ ਸੋਚ ਰੱਖਣ ਵਾਲੇ ਲੋਕਾਂ ਨੂੰ ਬੇਸਮਝ ਅਤੇ ਵੋਟ ਪਾਉਣ ਵਾਲੀ ਮੋਹਰ ਬਣਾਈ ਰੱਖਣ ਦੇ ਚਾਹਵਾਨ ਰਾਜਨੀਤਕ ਲੋਕਾਂ ਦੁਆਰਾ ਮੰਦਭਾਗੀ ਗੱਲ ਹੈ । ਕੀ ਰਾਜਨੀਤਕ ਅਤੇ ਸਨਅਤਕਾਰ ਪੰਜਾਬ ਪ੍ਰਦੂਸ਼ਣ ਐਕਟ ਖ਼ਿਲਾਫ਼ ਆਪਣੇ ਉਦਯੋਗਾਂ ਨੂੰ ਚਲਾਉਣ ਲਈ ਬਾਬਾ ਬਲਵੀਰ ਸਿੰਘ ਸੀਚੇਵਾਲ ਦੁਆਰਾ ਸਵਾਰੀ ਵੇਈਂ ਨੂੰ ਫਿਰ ਤੋਂ ਪਲੀਤ ਕਰਨਾ ਚਾਹੁੰਦੇ ਹਨ? ਕੀ ਚਿੱਟੀ ਵੇਈਂ ਅਤੇ ਬੁੱਢੇ ਨਾਲੇ ਨਾਲ ਬਰਬਾਦ ਹੋ ਰਹੇ ਪੰਜਾਬ ਤੋਂ ਤੁਸੀਂ ਖ਼ੁਸ਼ ਹੋ? ਕੀ ਤੁਸੀਂ ਕੁਦਰਤ ਅਤੇ ਕੁਦਰਤੀ ਪਾਣੀ ਦੇ ਸੋਮਿਆਂ ਦੇ ਦੁਸ਼ਮਣ ਹੋ? ਜੇਕਰ ਉੱਤਰ ਨਾਂਹ ਵਿੱਚ ਹੈ ਤਾਂ ਆਓ ! ਸਾਰੇ ਮਿਲ ਕੇ ਉਨ੍ਹਾਂ ਪਾਣੀ ਦੇ ਸੋਮਿਆਂ ਨੂੰ, ਮਨੁੱਖੀ ਸਿਹਤ ਨੂੰ, ਬਰਬਾਦ ਹੋ ਰਹੇ ਜੀਵ-ਜੰਤੂਆਂ ਅਤੇ ਬਨਸਪਤੀ ਨੂੰ ਬਚਾਈਏ । ਉਸ ਪਾਣੀ ਵਿੱਚ ਜ਼ਹਿਰ ਘੋਲਣਾ ਬੰਦ ਕਰੀਏ ਜਿਸ ਵਿੱਚ ਥੁੱਕਣਾ ਵੀ ਕਾਨੂੰਨੀ ਜੁਰਮ ਹੈ ।

(ਰੋਜ਼ਾਨਾ ਪੰਜਾਬੀ ਟ੍ਰਿਬਿਊਨ 12-12-2008 ਵਿੱਚੋਂ ਧੰਨਵਾਦ ਸਹਿਤ !)



# ਕੀ ਤੁਸੀਂ ਆਪਣੇ ਘਰ ਵਿੱਚ ਸੁਰੱਖਿਅਤ ਹੋ ?

## ਮਨਿੰਦਰ ਕੌਰ ਫਰੀਦਕੋਟ

ਅਸੀਂ ਅਕਸਰ ਹੀ ਦਿਨੋਂ ਦਿਨ ਵਧ ਰਹੇ ਪ੍ਰਦੂਸ਼ਣ ਵੱਲ ਵੇਖ ਕੇ ਚਿੰਤਤ ਹੁੰਦੇ ਹਾਂ ਅਤੇ ਇੰਨੀ ਭੀੜ-ਭੜੱਕੇ ਅਤੇ ਧੂੜ ਭਰੀਆਂ ਸੜਕਾਂ ’ਤੇ ਡਰਾਈਵਿੰਗ ਕਰਨ ਤੋਂ ਬਾਅਦ ਘਰ ਪਹੁੰਚ ਕੇ ਸੁਖ ਦਾ ਸਾਹ ਲੈਂਦੇ ਹਾਂ। ਕੀ ਘਰ ਵਿੱਚ ਅਸੀਂ ਸੁਰੱਖਿਅਤ ਹਾਂ? ਹਕੀਕਤ ਤਾਂ ਇਹ ਹੈ ਕਿ ਘਰ ਅੰਦਰਲੀ ਹਵਾ ਬਾਹਰਲੀ ਹਵਾ ਨਾਲੋਂ 2 ਤੋਂ 160 ਗੁਣਾਂ ਜ਼ਿਆਦਾ ਪ੍ਰਦੂਸ਼ਿਤ ਹੈ। ਇਹ ਘਰ ਅੰਦਰਲਾ (IAP Indoor Air pollution) ਪ੍ਰਦੂਸ਼ਣ ਕੀ ਹੈ? ਇਸ ਤੋਂ ਬਚਾਓ ਕਿਵੇਂ ਹੋ ਸਕਦਾ ਹੈ? ਆਓ! ਇਸ ਬਾਰੇ ਜਾਣੀਏਂ ਘਰ ਦੇ ਅੰਦਰ ਪਈਆਂ ਚੀਜ਼ਾਂ, ਉਤਪਾਦ ਸਾਡੇ ਲਈ ਕਈ ਬਿਮਾਰੀਆਂ ਪੈਦਾ ਕਰਦੀਆਂ ਹਨ—ਕੈਂਸਰ, ਨਾੜੀ ਤੰਤਰ ਦੀਆਂ ਬਿਮਾਰੀਆਂ, ਸਾਹ ਨਾਲ ਸੰਬੰਧਿਤ ਬਿਮਾਰੀਆਂ ਅਤੇ ਜਨਮ ਸਮੇਂ ਦੀਆਂ ਬਿਮਾਰੀਆਂ । ਅੱਧੀ ਬੀਮਾਰੀ ਦੀ ਜੜ੍ਹ ਤਾਂ ਸਾਡੀ ‘ਸੋਚ ਹੈ’। ਜਦੋਂ ਅਸੀਂ ਊਰਜਾ ਬਚਾਉਣ ਦੀ ਕੋਸ਼ਿਸ਼ ਵਿੱਚ ਘਰ ਅੰਦਰਲੀਆਂ ਖਿੜਕੀਆਂ, ਰੋਸ਼ਨਦਾਨ ਸਭ ਬੰਦ ਰੱਖਦੇ ਹਾਂ ਤਾਂ ਜੋ ਬਾਹਰਲੀਆਂ ਦੂਸ਼ਿਤ ਹਵਾਵਾਂ ਕਿਤੇ ਸਾਨੂੰ ਛੂਹ ਨਾ ਜਾਣ। ਸਿੱਟੇ ਵਜੋਂ ਇਕ ਵਾਰ ਅੰਦਰ ਘੁਸੇ ਹੋਏ ਪ੍ਰਦੂਸ਼ਕ ਕਾਫ਼ੀ ਲੰਬੇ ਸਮੇਂ ਤਕ ਉੱਥੇ ਨਿਵਾਸ ਕਰਦੇ ਹਨ। ਇਸ ਬਾਰੇ ਹੋਈਆਂ ਖੋਜਾਂ ਅਨੁਸਾਰ ‘ਕੀਟਨਾਸ਼ਕਾਂ ਦਾ ਪ੍ਰਭਾਵ ਬਾਹਰ ਨਾਲੋਂ ਅੰਦਰ ਜ਼ਿਆਦਾ ਹੈ।’ ਅਕਸਰ ਹੀ ਬਾਹਰਲੇ ਪ੍ਰਦੂਸ਼ਣ ਨੂੰ ਰੋਕਣ ਲਈ ਉਪਰਾਲੇ ਕੀਤੇ ਜਾਂਦੇ ਹਨ, ਪਰ ਅੰਦਰਲਾ ਪ੍ਰਦੂਸ਼ਣ ਰੋਕਣਾ ਅਤਿ ਜ਼ਰੂਰੀ ਹੈ, ਕਿਉਂ ਜੋ ਸਾਡੀ ਉਮਰ ਦਾ 80% ਸਮਾਂ ਘਰ ਅੰਦਰ ਗੁਜ਼ਰਦਾ ਹੈ। ਅਸਥਮਾ, ਫੇਫੜਾ ਟਿਊਮਰ ਜਾਂ ਫੇਫੜਿਆਂ ਸੰਬੰਧੀ ਬਿਮਾਰੀਆਂ (CPOD-Chronic Palmonary Obstruction Diseases), ਸਾਹ ਨਲੀ ਦੇ ਬੁਰੇ ਪ੍ਰਭਾਵ (ALRI-Acute Lower Respiratory infections) ਅਤੇ ਫੇਫੜੇ ਕੈਂਸਰ ਵਰਗੀਆਂ ਭਿਆਨਕ ਬਿਮਾਰੀਆਂ ਘਰਾਂ, ਦਫ਼ਤਰਾਂ, ਰੈਸਟੋਰੈਂਟਾਂ ਜਾਂ ਸ਼ਾਪਿੰਗ ਸੈਂਟਰਾਂ ਵਿੱਚੋਂ ਹੀ ਉਪਜਦੀਆਂ ਹਨ। ਸ਼ਹਿਰੀ ਇਲਾਕੇ ਜਿਵੇਂ ਚੰਡੀਗੜ੍ਹ ਅਤੇ ਨੇੜੇ-ਤੇੜੇ ਦੀਆਂ ਕਾਲੋਨੀਆਂ ’ਚ ਬਹੁਤ ਹੀ ਘੱਟ ਹਵਾਦਾਰ ਘਰ, ਛੋਟੇ-ਛੋਟੇ ਕਮਰੇ, ਗ਼ਲੀਚਿਆਂ ਦੀ ਧੂੜ, ਫ਼ਰਨੀਚਰ ਅਤੇ ਸ਼ਹਿਰ ਹਵਾ ਹਾਲਾਤ ਨੂੰ ਹੋਰ ਗੰਭੀਰ ਕਰਦੇ ਹਨ । ਸ਼ਹਿਰਾਂ ਦੇ ਲੋਕ ਵੀ ਏਅਰ ਕੰਡੀਸ਼ਨਰਾਂ ਦੀ ਜ਼ਿਆਦਾ ਵਰਤੋਂ ਹੋਣ ਕਾਰਨ ਬੰਦ ਕਮਰਿਆਂ ਵਿੱਚ ਰਹਿਣਾ ਜ਼ਿਆਦਾ ਪਸੰਦ ਕਰਦੇ ਹਨ, ਜਿੱਥੇ ਕਿ ਉੱਲੀ/ਕਾਈ ਲੱਗਣ ਦੀ ਸੰਭਾਵਨਾ ਜ਼ਿਆਦਾ ਹੈ ਅਤੇ ਫਿਰ ਉੱਥੋਂ ਸੂਖ਼ਮ ਜੀਵ ਜਨਮ ਲੈਂਦੇ ਹਨ ਜੋ ਕਿ ਐਲਰਜੀ/ਇਨਫੈਕਸ਼ਨ ਦਾ ਕਾਰਨ ਬਣਦੇ ਹਨ। ਟੀ.ਬੀ. ਦੇ ਜ਼ਿਆਦਾ ਮਰੀਜ਼ ਬੰਦ ਘਰਾਂ ’ਚੋਂ ਹੀ ਨਿਕਲਦੇ ਹਨ। ਘਰ ਅੰਦਰਲੇ ਪ੍ਰਦੂਸ਼ਣ (IAP) ਦੇ ਮੁੱਖ ਕਾਰਨ :

ਸ਼ਹਿਰਾਂ 'ਚ ਘਰਾਂ ਅੰਦਰਲੇ ਪ੍ਰਦੂਸ਼ਣ (IAP) ਦੇ ਮੁੱਖ ਸਹਾਇਕ Aerobiologicals ਅਤੇ Irritants ਹਨ । Aerobiological ਧੂੜ ਕਣ, (Dustmites) ਕਾਕਰੋਚ, ਉੱਲੀ, ਪਾਲਤੂ ਜਾਨਵਰਾਂ ਦੇ ਮਲ-ਮੂਤਰ, ਬੈਕਟੀਰੀਆ, ਵਾਇਰਸ ਆਦਿ ।

Irritants-ਗ਼ਲੀਚੇ, ਭਾਰੀ ਪਰਦੇ, ਖੇਸ, ਲੱਕੜ ਦੀਆਂ ਅਲਮਾਰੀਆਂ, ਜਿਨ੍ਹਾਂ ਵਿੱਚ ਫਾਰਮੈਲਡੀਹਾਈਡ (Formaldehyde) ਮੌਜੂਦ ਹੈ, ਘਰਾਂ 'ਚ ਵਰਤਿਆ ਗ੍ਰੇਨਾਈਟ (Granite) ਰੈਡੋਨ (Radon) ਛੱਡਦਾ ਹੈ ਜੋ ਜ਼ੁਕਾਮ/ਖ਼ਾਂਸੀ ਪੈਦਾ ਕਰਦਾ ਹੈ, ਗਰਮ ਧੂੜ ਤੋਂ ਨਿਕਲਣ ਵਾਲੇ 100 ਡਸਟਮਾਈਟਸ ਜ਼ੁਕਾਮ ਸ਼ੁਰੂ ਕਰਨ ਲਈ ਕਾਫ਼ੀ ਹਨ ।

ਘਰ ਅੰਦਰ ਸਿਗਰਟ ਪੀਣਾ ਵੀ ਘਰ ਅੰਦਰਲੇ ਪ੍ਰਦੂਸ਼ਣ IAP ਦਾ ਮੁੱਖ ਕਾਰਨ ਹੈ । ਇਕ ਖੋਜ ਅਨੁਸਾਰ ਸਿਗਰਟ ਨਾ ਪੀਣ ਵਾਲਿਆਂ ਦੇ ਮੁਕਾਬਲੇ ਅਸਥਮਾ ਦੀ ਬਿਮਾਰੀ ਸਿਗਰਟ ਪੀਣ ਵਾਲਿਆਂ ਦੀਆਂ ਪਤਨੀਆਂ ਅਤੇ ਬੱਚਿਆਂ ਨੂੰ ਜ਼ਿਆਦਾ ਹੁੰਦੀ ਹੈ। ਚਾਰ ਸ਼ਹਿਰਾਂ ਚੰਡੀਗੜ੍ਹ, ਦਿੱਲੀ, ਲਖਨਊ ਅਤੇ ਬੰਗਲੌਰ ਵਿੱਚ 73,000 ਲੋਕਾਂ 'ਚੋਂ 2.4 ਫ਼ੀ ਸਦੀ ਅਸਥਮਾ ਦੇ ਸ਼ਿਕਾਰ ਹਨ ਅਤੇ 5 ਫ਼ੀ ਸਦੀ ਸਾਹ ਨਲੀ ਦੇ ਬੁਰੇ ਪ੍ਰਭਾਵਾਂ COPD ਨਾਲ । ਅਸੀਂ ਬਾਹਰ ਵਿਚਰਦੇ ਹਾਂ ਤਾਂ ਕਦੀ ਪ੍ਰਦੂਸ਼ਣ ਜ਼ੋਨ ਅੰਦਰ ਅਤੇ ਕਦੀ ਬਾਹਰ ਹੁੰਦੇ ਹਾਂ, ਤਾਂ ਪ੍ਰਦੂਸ਼ਣ ਦਾ ਪ੍ਰਭਾਵ ਅਲਪਕਾਲੀਨ ਹੁੰਦਾ ਹੈ, ਲੇਕਿਨ ਬੰਦ ਕਮਰੇ 'ਚ ਵਾਤਾਵਰਣ ਦਾ ਪ੍ਰਭਾਵ ਜ਼ਿਆਦਾ ਸਮੇਂ ਤਕ ਰਹਿੰਦਾ ਹੈ। ਸਿਗਰਟਨੋਸ਼ੀ ਜੇਕਰ ਬਾਹਰ ਵੀ ਕੀਤੀ ਜਾਵੇ ਤਾਂ ਨਿਕਲਣ ਵਾਲੇ ਜ਼ਹਿਰੀਲੇ ਕਣ (Toxins) ਕੱਪੜਿਆਂ ਨੂੰ ਚਿਮੜ ਕੇ ਅੰਦਰ ਆ ਜਾਂਦੇ ਹਨ ਅਤੇ ਸਭ ਤੋਂ ਜ਼ਿਆਦਾ ਪ੍ਰਭਾਵਿਤ ਉਹ ਲੋਕ ਹਨ ਜੋ ਘਰਾਂ ਦੇ ਅੰਦਰ ਰਹਿਣ ਲਈ ਮਜਬੂਰ ਹਨ-ਬਿਮਾਰ, ਬਜ਼ੁਰਗ, ਗਰਭਵਤੀ ਔਰਤਾਂ ਅਤੇ ਛੋਟੇ ਬੱਚੇ ।

ਪੰਜਾਬ ਅਤੇ ਹਰਿਆਣਾ ਦੇ ਪੇਂਡੂ ਇਲਾਕਿਆਂ 'ਚ ਸਭ ਤੋਂ ਵੱਡਾ ਦੁਸ਼ਮਣ ਤੰਬਾਕੂ ਅਤੇ ਬਾਇਓਮਾਸ ਈਂਧਨ ਹੈ। ਭਾਰਤ 'ਚ ਹਰ ਸਾਲ ਚੁੱਲ੍ਹੇ ਲੱਕੜ ਬਾਲਣ, ਕੋਲਾ, ਗੋਬਰ/ਪਾਥੀ ਤੋਂ ਹੋਣ ਵਾਲੇ (IAP) ਪ੍ਰਦੂਸ਼ਣ ਨਾਲ ਲਗਭਗ 5 ਲੱਖ ਮੌਤਾਂ ਹੁੰਦੀਆਂ ਹਨ, ਜਿਨ੍ਹਾਂ ਵਿੱਚੋਂ ਜ਼ਿਆਦਾਤਰ ਔਰਤਾਂ ਅਤੇ ਬੱਚੇ ਸ਼ਾਮਲ ਹਨ। ਵਿਸ਼ਵ ਸਿਹਤ ਸੰਗਠਨ (WHO) ਅਨੁਸਾਰ ਦੱਖਣ ਪੂਰਬੀ ਦੇਸ਼ਾਂ 'ਚ ਹੋਣ ਵਾਲੀਆਂ 6 ਲੱਖ ਅਗੇਤੀਆਂ ਮੌਤਾਂ 'ਚ ਇਕੱਲੇ ਭਾਰਤ ਦੇਸ਼ ਦਾ ਹਿੱਸਾ ਹਰ ਸਾਲ 80 ਫ਼ੀ ਸਦੀ ਹੁੰਦਾ ਹੈ, ਜਿਸ ਦਾ ਮੁੱਖ ਕਾਰਨ ਭਾਰਤ ਦੇ ਪੇਂਡੂ ਤਬਕੇ 'ਚ 70 ਫ਼ੀ ਸਦੀ ਘਰਾਂ 'ਚੋਂ ਹਵਾ ਦਾ ਨਿਕਾਸ ਨਾ ਹੋਣਾ ਹੈ। ਇਕ ਅੰਦਾਜ਼ੇ ਅਨੁਸਾਰ ਪੇਂਡੂ ਘਰਾਂ ਦੇ 80 ਫ਼ੀ ਸਦੀ ਖ਼ਰਚੇ ਸਿਹਤ ਸੇਵਾਵਾਂ ਲੈਣ ਲਈ ਹੁੰਦੇ ਹਨ। ਦੱਖਣੀ ਏਸ਼ੀਆ ਦੇ ਇਕ ਸਿਹਤ ਸਲਾਹਕਾਰ ਅਨੁਸਾਰ ਘਰ ਅੰਦਰਲੇ ਪ੍ਰਦੂਸ਼ਣ IAP ਨਾਲ ਮੌਤਾਂ ਦੀ ਦਰ 50



ਫ਼ੀਸਦੀ ਤਕ ਘਟਾਈ ਜਾ ਸਕਦੀ ਹੈ, ਜੇਕਰ ਧੂੰਏਂ ਰਹਿਤ ਚੁੱਲ੍ਹੇ (Smokeless Chullas) ਵਰਤੇ ਜਾਣ ਅਤੇ ਘਰਾਂ 'ਚ ਹਵਾ ਦਾ ਪੂਰਾ ਨਿਕਾਸ ਹੋਵੇ। ਇਹ ਟੀਚਾ 2015 ਤਕ ਮੁਕੰਮਲ ਹੋਣ ਦੀ ਸੰਭਾਵਨਾ ਕਹੀ ਜਾ ਰਹੀ ਹੈ। ਪਤਾ ਨਹੀਂ ਦਾਨੀ ਸੱਜਣਾਂ ਦਾ ਇਸ ਪਾਸੇ ਵੱਲ ਧਿਆਨ ਕਿਉਂ ਨਹੀਂ ਜਾਂਦਾ ਜਦੋਂ ਕਿ ਹਰ ਸਾਲ 1.6 ਮਿਲੀਅਨ ਤੋਂ ਜ਼ਿਆਦਾ ਲੋਕ ਸਾਹ ਰਾਹੀਂ ਸਿਰਫ਼ ਜ਼ਹਿਰੀਲੇ ਧੂੰਏਂ ਦੇ ਅੰਦਰ ਜਾਣ ਨਾਲ ਮੌਤ ਦੇ ਮੂੰਹ ਧੱਕੇ ਜਾ ਰਹੇ ਹਨ ।

ਤਿੰਨ ਬਿਲੀਅਨ ਤੋਂ ਜ਼ਿਆਦਾ ਲੋਕ ਖਾਣਾ ਪਕਾਉਣ ਲਈ ਠੋਸ ਈਂਧਨ 'ਤੇ ਨਿਰਭਰ ਹਨ ਅਤੇ ਠੋਸ ਈਂਧਨ ਬਾਲਣ ਨਾਲ ਕਾਰਬਨ ਮੋਨੋਆਕਸਾਈਡ (co) ਗੈਸ Benzene Formaldehyde ਆਦਿ ਜ਼ਹਿਰੀਲੇ ਰਸਾਇਣ ਨਿਕਲਦੇ ਹਨ, ਜੋ ਕਿ ਅਸਥਮਾ ਅੰਨ੍ਹਾਪਣ, ਫੇਫੜਾ ਕੈਂਸਰ,ਟੀ.ਬੀ. ਦੇ ਮਰੀਜ਼ਾਂ ਨੂੰ ਜਨਮ ਦਿੰਦੇ ਹਨ। ਵਿਸ਼ਵ ਸਿਹਤ ਸੰਸਥਾ (WHO) ਦਾ ਅਨੁਮਾਨ ਹੈ ਕਿ ਭਾਰਤੀ ਪੇਂਡੂ ਰਸੋਈਆਂ ਦਾ ਪ੍ਰਦੂਸ਼ਣ ਪੱਧਰ ਨਿਰਧਾਰਤ ਪ੍ਰਦੂਸ਼ਣ ਪੱਧਰ ਨਾਲੋਂ 30 ਗੁਣਾਂ ਜ਼ਿਆਦਾ ਹੈ ਅਤੇ ਸ਼ਹਿਰ ਦੇ ਪ੍ਰਦੂਸ਼ਣ ਪੱਧਰ ਤੋਂ ੬ ਗੁਣਾਂ ਜ਼ਿਆਦਾ । ਇਹ ਜਾਣਦੇ ਹੋਏ ਵੀ ਕਿ ਬਾਹਰ ਹੋਏ ਧੂੰਏਂ ਨਾਲ ਰਸੋਈ 'ਚ ਟੰਗੇ ਹੋਏ ਧੂੰਏਂ ਦੇ ਕਣਾਂ ਦੀ ਫੇਫੜਿਆਂ ਵਿੱਚ ਧੱਸਣ ਦੀ ਸੰਭਾਵਨਾ 1000 ਗੁਣਾਂ ਜ਼ਿਆਦਾ ਹੁੰਦੀ ਹੈ। ਕੁਝ ਸੱਭਿਆਚਾਰਕ ਮਾਨਸਿਕਤਾ ਅਨੁਸਾਰ ਭਾਰਤ 'ਚ ਔਰਤ ਲਗਾਤਾਰ ਚੁੱਲ੍ਹੇ ਦਾ ਧੂੰਆਂ ਫੱਕਣ ਲਈ ਹੀ ਬਣੀ ਹੈ। ਕੁਝ ਕਬੀਲਿਆਂ 'ਚ ਅੱਜ ਵੀ ਚੁੱਲ੍ਹੇ ਦਾ ਧੂੰਆਂ ਜ਼ਰੂਰੀ ਮੰਨਿਆ ਜਾਂਦਾ ਹੈ, ਕਿਉਂਕਿ ਇਹ ਮੱਛਰਾਂ ਅਤੇ ਸੱਪਾਂ ਨੂੰ ਭਜਾਉਂਦਾ ਹੈ। ਉਹ ਹਵਾ ਦਾ ਨਿਕਾਸ ਨਹੀਂ ਚਾਹੁੰਦੇ ਕਿਉਂਕਿ ਉਨ੍ਹਾਂ ਦਾ ਇਕਾਂਤ/ਓਹਲਾ ਭੰਗ ਹੁੰਦਾ ਹੈ।

ਰਸੋਈ ਵਿੱਚ ਪਿਆ ਕੂੜੇਦਾਨ ਵੀ ਬੈਕਟੀਰੀਆ ਅਤੇ ਬਦਬੂ ਫੈਲਾ ਕੇ ਬਹੁਤ ਬਿਮਾਰੀਆਂ ਨੂੰ ਸੱਦਾ ਦਿੰਦਾ ਹੈ। ਕਾਕਰੋਚਾਂ ਦੀਆਂ ਮੇਂਗਣਾ ਅਸਥਮਾ ਪੈਦਾ ਕਰਦੀਆਂ ਹਨ। New England ਦੇ ਇਕ ਪੱਤਰ ਅਨੁਸਾਰ 50 ਫ਼ੀ ਸਦੀ ਘਰਾਂ ਵਿੱਚ ਕਾਕਰੋਚ ਬਹੁਤ ਜ਼ਿਆਦਾ ਮਾਤਰਾ 'ਚ ਮੌਜੂਦ ਪਾਏ ਗਏ ਅਤੇ ਇਨ੍ਹਾਂ ਘਰਾਂ ਦੇ ਬੱਚਿਆਂ ਨੂੰ ਬਾਕੀ ਬੱਚਿਆਂ ਦੇ ਮੁਕਾਬਲੇ ਅਸਥਮਾ ਹੋਣ ਦੀ ਸੰਭਾਵਨਾ ਤਿੰਨ ਗੁਣਾਂ ਜ਼ਿਆਦਾ ਵਧ ਜਾਂਦੀ ਹੈ।

ਘਰਾਂ ਵਿੱਚ ਹੁੰਦੀ ਲੀਕੇਜ ਵੀ ਐਲਰਜੀ ਦਾ ਮੁੱਖ ਕਾਰਨ ਹੈ—ਪਾਲਤੂ ਜਾਨਵਰਾਂ ਦਾ ਮਲ-ਮੂਤਰ ਘਰ ਅੰਦਰਲੇ ਪ੍ਰਦੂਸ਼ਣ IAP ਦਾ ਕਾਰਨ ਹੈ। 60 ਫ਼ੀਸਦੀ ਤੋਂ ਜ਼ਿਆਦਾ ਪੋਲਟਰੀ ਫ਼ਾਰਮ ਵਰਕਰ ਅਸਥਮਾ ਦੇ ਸ਼ਿਕਾਰ ਹਨ, ਕਿਉਂਕਿ ਉਹ ਸਦਾ ਉਨ੍ਹਾਂ ਦੇ ਮਲ-ਮੂਤਰ ਵਿੱਚ ਹੀ ਰਹਿਣ ਦੇ ਆਦੀ ਹੁੰਦੇ ਹਨ।

ਹੋਰ ਘਰੇਲੂ ਦੁਸ਼ਮਣਾਂ 'ਚ ਸ਼ਾਮਲ ਹਨ—ਅੱਗ ਦੇ ਨੇੜੇ ਵਾਲੀਆਂ ਥਾਵਾਂ, ਫ਼ੋਟੋਗ੍ਰਾਫ਼ੀ ਤੋਂ ਪੈਦਾ ਹੋਏ ਰਸਾਇਣ, ਸਿਰੈਮਿਕ ਸ਼ੀਸ਼ੇ, ਮੈਲੇ ਹੋਏ ਗ਼ਲੀਚੇ, ਆਇਲ ਪੇਂਟ ਧੂੜ ਨਾਲ ਭਰੇ ਗੁਪਤ ਕਮਰੇ/ਅਲਮਾਰੀ/ਮਿੱਟੀ ਦੇ ਭਰੇ ਵਾਲ ਪੇਪਰ/ਵਾਲ

ਹੈਂਗਿੰਗਜ਼, ਰੂਮ ਸਪਰੇਅ, ਮੱਛਰ ਮਾਰ ਦਵਾਈਆਂ, ਪਰਫ਼ਿਊਮਡ ਮੋਮਬੱਤੀਆਂ ਅਤੇ ਹੋਰ ਵੀ ਬਹੁਤ ਕੁਝ ।

ਇਕ ਖੋਜ ਅਨੁਸਾਰ ਉਹ ਸ਼ਹਿਰੀ ਜੋ ਬਿਨਾਂ ਹਵਾਦਾਰ ਏ.ਸੀ. ਇਮਾਰਤਾਂ ਵਿੱਚ ਕੰਮ ਕਰਦੇ ਹਨ "Sick Building Syndrome', ਨਾਂ ਦੀ ਬੀਮਾਰੀ ਪੈਦਾ ਕਰਦੀਆਂ ਹਨ । ਝੁੱਗੀਆਂ/ਝੌਂਪੜੀਆਂ 'ਚ ਵੱਸਣ ਵਾਲੇ ਲੋਕ ਠੋਸ ਬਾਲਣ ਵਰਤਦੇ ਹਨ ਅਤੇ ਬਿਨਾਂ ਹਵਾ ਦੇ ਘਰਾਂ ਵਿੱਚ ਹਨ, ਉਨ੍ਹਾਂ 'ਤੇ ਦੋਨੋਂ ਇਨਡੋਰ ਅਤੇ ਆਊਟਡੋਰ ਪ੍ਰਦੂਸ਼ਣ ਹਮਲਾ ਕਰਦੇ ਹਨ।

ਘਰ ਅੰਦਰਲੇ ਪ੍ਰਦੂਸ਼ਣ IAP ਤੋਂ ਬਚਾਓ (ਮਾਹਿਰਾਂ ਦੇ ਸੁਝਾਅ) ਐਲ. ਪੀ. ਜੀ., ਬਿਜਲੀ ਅਤੇ ਸੂਰਜੀ ਕੁੱਕਰ, ਤਿੰਨੇ ਤਰੀਕੇ ਖਾਣਾ ਪਕਾਉਣ ਲਈ ਠੀਕ ਹਨ।

ਰਸੋਈ ਦੀ ਸਫ਼ਾਈ ਨੈਤਿਕ ਸਾਵਧਾਨੀ ਨਾਲ ਕੀਤੀ ਜਾਣੀ ਚਾਹੀਦੀ ਹੈ।

ਕਾਕਰੋਚ/ਕੀੜਿਆਂ ਦੇ ਪ੍ਰਦੂਸ਼ਣ ਨੂੰ ਘਟਾਉਣ ਲਈ ਖਾਣਾ, ਕੂੜੇਦਾਨ ਅਤੇ ਪਰਨਾਲੇ ਢੱਕ ਕੇ ਰੱਖੋ ।

ਧੂਮਰਪਾਨ ਅੰਦਰ ਅਤੇ ਬਾਹਰ ਵਰਜਿਤ ਹੈ।

ਘਰਾਂ ਦੀ ਬਣਤਰ ਇਹੋ ਜਿਹੀ ਹੋਵੇ ਤਾਂ ਜੋ ਸੂਰਜੀ ਕਿਰਨਾਂ ਘਰ ਦੇ ਅੰਦਰ ਸਿੱਧੀਆਂ ਪੈਣ । ਇਸ ਨਾਲ ਘਰਾਂ 'ਚ ਉੱਲੀ ਲੱਗਣਾ ਜਾਂ ਸਲ੍ਹਾਬ ਖ਼ਤਮ ਹੁੰਦੀ ਹੈ ਅਤੇ ਘਰ ਕੀਟਾਣੂ-ਰਹਿਤ ਅਤੇ ਹਵਾਦਾਰ ਹੋ ਜਾਂਦੇ ਹਨ। ਗ਼ਲੀਚੇ, ਸਿਰਹਾਣੇ, ਗੱਦਿਆਂ ਆਦਿ ਨੂੰ ਨਿਯਮਿਤ ਧੁੱਪ ਲਗਵਾਉ । ਘਰਾਂ ਵਿੱਚ ਨਿਰਧਾਰਤ ਨਮੀ 40-50 ਫ਼ੀਸਦੀ ਹੈ, ਏ.ਸੀ. ਵਰਤੇ ਜਾਣ ਪਰ ਨਮੀ ਦੀ ਮਾਤਰਾ ਦੀ ਰੇਂਜ ਦੇ ਅੰਦਰ-ਅੰਦਰ ।

ਏ. ਸੀ. ਦੇ ਫ਼ਿਲਟਰਾਂ ਦੀ ਨਿਯਮਿਤ ਸਫ਼ਾਈ ਜ਼ਰੂਰੀ ਹੈ, ਬਿਨਾਂ ਸਫ਼ਾਈ ਦੇ ਏ. ਸੀ. ਤੋਂ ਪੈਦਾ ਹੋਏ ਬੈਕਟੀਰੀਆ (Leiginella) ਕਈ ਵਾਰ ਮੌਤ ਦਾ ਕਾਰਨ ਵੀ ਬਣਦੇ ਹਨ।

ਅੰਦਰਲੀ ਹਵਾ ਸ਼ੁੱਧਤਾ (Indoor Air Purifiers) ਦਾ ਕਾਰੋਬਾਰ ਬਾਹਰਲੇ ਮੁਲਕਾਂ ਵਿੱਚ ਬਹੁਤ ਵਿਸ਼ਾਲ ਹੈ ਪਰ ਭਾਰਤ ਦੇ ਡਾਕਟਰਾਂ ਦਾ ਕਹਿਣਾ ਹੈ ਕਿ ਸ਼ੁੱਧਤਾ (Purifiers) ਭਾਰਤੀ ਮੌਸਮ ਅਤੇ ਘਰਾਂ ਦੇ ਡਿਜ਼ਾਈਨਾਂ ਦੇ ਉਲਟ ਹਨ। ਸਭ ਤੋਂ ਵਧੀਆ ਅਤੇ ਸਸਤਾ ਤਰੀਕਾ ਇੰਨਡੋਰ ਪੌਦੇ (Indoor plants) ਹਨ ਜੋ ਕਾਰਬਨਡਾਇਆਕਸਾਈਡ ਸੋਖਦੇ ਹਨ ਅਤੇ ਆਕਸੀਜਨ ਛੱਡਦੇ ਹਨ। ਕਰਨਾਟਕਾ ਦੇ ਹਾਰਟੀਕਲਚਰ ਵਿਭਾਗ ਦੇ ਜਾਇੰਟ ਡਾਇਰੈਕਟਰ ਡਾ. ਐਸ. ਆਸਥਵ ਜਿਨ੍ਹਾਂ ਨੇ ਬੜੀ ਖੁੱਲ੍ਹਦਿਲੀ ਨਾਲ ਆਪਣੇ ਦਫ਼ਤਰ ਨੂੰ ਫੁੱਲਾਂ ਲੱਦੇ ਪੌਦਿਆਂ ਨਾਲ ਸਜਾਇਆ ਹੈ। ਆਫ਼ਿਸ ਅੰਦਰ ਲੈਂਡ ਸਕੇਪਿੰਗ ਕਰ ਕੇ ਜਿੱਥੇ ਉਨ੍ਹਾਂ ਨੇ



ਸੂਰਜੀ ਕਿਰਨਾਂ ਅਤੇ ਹਵਾ ਲਈ ਹਵਾਦਾਰ Cross Vantilation ਸਕੀਮਾਂ ਰਾਹੀਂ ਉਸ ਦੀ ਦਿਖ ਨੂੰ ਸੋਹਣਾ ਬਣਾਇਆ ਹੈ, ਉੱਥੇ ਤਾਜ਼ੀ ਹਵਾ ਦੇ ਨਿਕਾਸ ਨਾਲ ਅੰਦਰ ਆਉਣ ਵਾਲੇ ਹਰੇਕ ਦਾ ਮਨ ਮੋਹਿਆ ਹੈ ਅਤੇ ਉਨ੍ਹਾਂ ਦੇ ਮੂਡ ਅਤੇ ਕਾਰਜਕੁਸ਼ਲਤਾ ਵਿੱਚ ਫ਼ਰਕ ਵੀ ਮਹਿਸੂਸ ਕੀਤਾ ਗਿਆ ਹੈ। ਕੁਝ ਉਦਾਹਰਣਾਂ ਜਿਨ੍ਹਾਂ ਨੇ ਸੰਸਾਰਿਕ ਪੱਧਰ 'ਤੇ ਧਿਆਨ ਖਿੱਚਿਆ ਹੈ—ਬੈਂਬੂ ਪਲਾਂਟ, ਮਨੀ ਪਲਾਂਟ, ਸਨੇਕ ਪਲਾਂਟ ਲਿਲੀ, ਰਾਤ ਦੀ ਰਾਣੀ ਅਤੇ ਖ਼ਾਸ ਕਰ ਕੇ ਗੁਲਦਾਊਦੀ । ਨਾਸਾ ਅਨੁਸਾਰ ਗੁਲਦਾਊਦੀ ਘਰ ਅੰਦਰਲੇ ਪ੍ਰਦੂਸ਼ਕਾਂ ਨੂੰ (ਜਿਵੇਂ Formaldehyde, Benzene ਅਤੇ ਅਮੋਨੀਆ Ammonia ਸੋਖ ਲੈਂਦੀ ਹੈ ਅਤੇ ਤਰੋ ਤਾਜ਼ਗੀ ਦਾ ਆਲਮ ਪੈਦਾ ਹੁੰਦਾ ਹੈ। ਇਹ ਉਨ੍ਹਾਂ ਮਹਿੰਗੇ ਉਤਪਾਦਾਂ ਨਾਲੋਂ ਜ਼ਰੂਰ ਬਿਹਤਰ ਹਨ ਜੋ ਕਿ ਘਰ-ਆਂਗਣ ਨੂੰ ਜ਼ਹਿਰੀਲੇ ਰਸਾਇਣਾਂ ਨਾਲ ਭਰ ਦਿੰਦੇ ਹਨ।

ਅਮਰੀਕਨ ਵਾਤਾਵਰਣੀ ਸੁਰੱਖਿਆ ਏਜੰਸੀ ਅਨੁਸਾਰ—

"ਇਹ ਵੀ ਸਾਡੇ ਲਈ ਇਕ ਭਿਆਨਕ ਦੁਖਾਂਤ ਹੈ ਕਿ ਸਾਡੇ ਵੱਲੋਂ ਸਾਡੇ ਪਰਿਵਾਰ ਦੇ ਵਧਣ ਫੁੱਲਣ ਅਤੇ ਪਾਲਣ-ਪੋਸ਼ਣ ਲਈ ਪਕਾਏ ਗਏ ਭੋਜਨ ਦੁਆਰਾ ਹੀ ਸਾਡਾ ਪਰਿਵਾਰ ਬਿਮਾਰੀਆਂ ਦੀ ਗ੍ਰਿਫ਼ਤ ਵਿੱਚ ਆ ਰਿਹਾ ਹੈ। ਐਨਰਜੀ ਅਤੇ ਸਰੋਤ The Energy and Resources ਇੰਸਟੀਚਿਊਟ ਅਨੁਸਾਰ ਅੱਜ ਈਂਧਣ ਬਿਮਾਰੀ ਨਾਲ ਪੀੜਿਤ ਹਰ 20 ਸਕਿੰਟਾਂ ਬਾਅਦ ਇਕ ਵਿਅਕਤੀ ਮਰ ਰਿਹਾ ਹੈ। ਵਿਸ਼ਵ ਸਿਹਤ ਸੰਸਥਾ ਦੀ ਰਿਪੋਰਟ ਅਨੁਸਾਰ ਦੁਨੀਆਂ ਦੀਆਂ ਕੁਝ ਬਿਮਾਰੀਆਂ ਦੇ ਬੋਝ ਵਿੱਚੋਂ 2.7% ਬਿਮਾਰੀਆਂ ਲਈ (IAP) ਘਰਾਂ ਅੰਦਰਲਾ ਪ੍ਰਦੂਸ਼ਣ ਜ਼ਿੰਮੇਵਾਰ ਹੈ।

ਕੀ ਅਸੀਂ ਇੰਨਾ ਕੁਝ ਜਾਣਨ ਤੋਂ ਬਾਅਦ ਵੀ ਘਰਾਂ ਅੰਦਰਲੇ ਪ੍ਰਦੂਸ਼ਣ (IAP) ਤੋਂ ਬਚਾਓ ਲਈ ਕੋਈ ਉਪਰਾਲੇ ਜੁਟਾਉਣ ਲਈ ਗੰਭੀਰ ਨਹੀਂ ਹੋਵਾਂਗੇ?

(3 ਫ਼ਰਵਰੀ 2009 ਪੰਜਾਬੀ ਟ੍ਰਿਬਿਊਨ 'ਚੋਂ ਧੰਨਵਾਦ ਸਹਿਤ!)

# ਜ਼ਮੀਨ ਦੀ ਸਿਹਤ ਬਣਾਓ ਤੇ ਪ੍ਰਦੂਸ਼ਣ ਘਟਾਓ

**ਸੋਹਣ ਸਿੰਘ ਵਾਲੀਆ**

ਪੰਜਾਬ ਵਿੱਚ ਕਣਕ-ਝੋਨਾ ਪ੍ਰਮੁੱਖ ਫ਼ਸਲੀ ਚੱਕਰ ਹੈ, ਜੋ ਕਿ 72 ਫ਼ੀ ਸਦੀ ਰਕਬੇ ਵਿੱਚ ਅਪਣਾਇਆ ਜਾਂਦਾ ਹੈ। ਪੰਜਾਬ ਤਕਰੀਬਨ 60 ਫ਼ੀ ਸਦੀ ਕਣਕ ਅਤੇ 30 ਫ਼ੀ ਸਦੀ ਝੋਨਾ ਕੇਂਦਰੀ ਭੰਡਾਰ ਵਿੱਚ ਦਿੰਦਾ ਹੈ। ਅੱਜਕੱਲ੍ਹ ਕਿਸਾਨ ਖੇਤੀਬਾੜੀ ਵਿੱਚੋਂ ਵੱਧ ਤੋਂ ਵੱਧ ਮੁਨਾਫ਼ਾ ਲੈਣ ਲਈ ਸਮੇਂ ਸਿਰ ਕਾਸ਼ਤ ਦੇ ਢੰਗ ਪ੍ਰਮੁੱਖ ਭੂਮਿਕਾ ਨਿਭਾਉਂਦੇ ਹਨ, ਜਿਸ ਸਦਕਾ ਕਿਸਾਨ ਖੇਤੀ ਦੇ ਮਸ਼ੀਨੀਕਰਨ ਵੱਲ ਵੱਧ ਧਿਆਨ ਦੇ ਰਹੇ ਹਨ, ਤਾਂ ਕਿ ਸਮਾਂ, ਧਨ ਅਤੇ ਮਜ਼ਦੂਰੀ ਨੂੰ ਬਚਾਇਆ ਜਾ ਸਕੇ ਅਤੇ ਕਈ ਵਾਰ ਬਦਲਦੇ ਮੌਸਮ ਦੇ ਡਰ ਕਾਰਨ ਵੀ ਫ਼ਸਲ ਦੀ ਕਟਾਈ ਕੰਬਾਈਨਾਂ ਨਾਲ ਕਰਵਾਉਂਦੇ ਹਨ। ਪੰਜਾਬ ਵਿੱਚ ਤਕਰੀਬਨ 20 ਮਿਲੀਅਨ ਟਨ ਝੋਨੇ ਦੀ ਪਰਾਲੀ ਹੁੰਦੀ ਹੈ। ਕੰਬਾਈਨਾਂ ਨਾਲ ਝੋਨੇ ਦੀ ਕਟਾਈ ਕਰਨ ਤੋਂ ਬਾਅਦ ਕਿਸਾਨ ਵੀਰ ਆਮ ਤੌਰ 'ਤੇ ਝੋਨੇ ਦੀ ਪਰਾਲੀ ਨੂੰ ਅੱਗ ਲਾ ਕੇ ਸਾੜ ਦਿੰਦੇ ਹਨ ਕਿਉਂਕਿ ਇਹ ਘੱਟ ਸਮਾਂ ਲੈਣ ਵਾਲਾ, ਸੌਖਾ ਅਤੇ ਸਸਤਾ ਤਰੀਕਾ ਹੈ। ਕੰਬਾਈਨਾਂ ਨਾਲ ਕੱਟੇ ਝੋਨੇ ਦੀ ਪਰਾਲੀ ਨੂੰ ਜਦੋਂ ਅੱਗ ਲਗਾਈ ਜਾਂਦੀ ਹੈ ਤਾਂ ਹਰ ਪਾਸੇ ਅੱਗ ਅਤੇ ਧੂੰਆਂ ਦਿਖਾਈ ਦਿੰਦਾ ਹੈ। ਖੇਤਾਂ ਵਿੱਚ ਅੱਗ ਲਗਾਉਣ ਨਾਲ ਭਿਆਨਕ ਸਿੱਟੇ ਨਿਕਲਦੇ ਹਨ, ਜਿਨ੍ਹਾਂ ਵਿੱਚ ਕੁਝ ਪ੍ਰਭਾਵ ਹੇਠ ਦਿੱਤੇ ਅਨੁਸਾਰ ਹਨ:

**1. ਵਾਤਾਵਰਣ ਪ੍ਰਦੂਸ਼ਣ** : ਪਰਾਲੀ ਨੂੰ ਅੱਗ ਲਗਾਉਣ ਕਾਰਨ ਕਾਰਬਨ ਡਾਇਆਕ-ਸਾਈਡ, ਮੀਥੇਨ ਅਤੇ ਨਾਈਟਰਸ ਆਕਸਾਈਡ ਆਦਿ ਵਰਗੀਆਂ ਜ਼ਹਿਰੀਲੀਆਂ ਗੈਸਾਂ ਪੈਦਾ ਹੋ ਰਹੀਆਂ ਹਨ। ਇਹਨਾਂ ਗੈਸਾਂ ਦੇ ਵਾਧੇ ਕਾਰਨ ਓਜ਼ੋਨ ਪਰਤ ਦੇ ਸੁਰਾਖ਼ ਹੋਰ ਵੱਡੇ ਹੋ ਰਹੇ ਹਨ। 15 ਅਕਤੂਬਰ 1998 ਨੂੰ ਪੰਜਾਬ ਅਤੇ ਉੱਤਰੀ ਭਾਰਤ ਦੇ ਨੇੜਲੇ ਇਲਾਕਿਆਂ ਵਿੱਚ ਸੰਘਣੇ ਬੱਦਲ ਅਤੇ ਹਵਾ ਦਾ ਦਬਾਅ ਘੱਟ ਹੋਣ ਕਰਕੇ ਜ਼ਮੀਨੀ ਸਤ੍ਹਾ 'ਤੇ ਇਕੱਠੇ ਹੋਏ ਧੂੰਏਂ ਨਾਲ ਦਿਨੇ ਹੀ ਧੁੰਦ ਪਈ ਵਾਂਗ ਲੱਗਦਾ ਸੀ। ਸੰਘਣੀ ਬੱਦਲਵਾਈ ਹੋਣ ਕਰਕੇ ਧੂੰਏਂ ਦੇ ਨਿਕਾਸ ਦੇ ਸਾਰੇ ਰਸਤੇ ਬੰਦ ਹੋ ਗਏ ਸਨ, ਜਿਸ ਕਾਰਨ ਧੂੰਏਂ ਦੇ ਭੰਡਾਰ ਅਸਮਾਨ ਵਿੱਚ ਜਮ੍ਹਾਂ ਹੋ ਗਏ ਸਨ ।

**2. ਬਿਮਾਰੀਆਂ ਵਿੱਚ ਵਾਧਾ** : ਹਵਾ ਵਿੱਚ ਗੈਸਾਂ ਦੀ ਮਾਤਰਾ ਜ਼ਿਆਦਾ ਹੋਣ ਕਰਕੇ ਸਾਹ ਦੀਆਂ ਬਿਮਾਰੀਆਂ, ਚਮੜੀ ਦੇ ਰੋਗ, ਫੇਫੜਿਆਂ ਦੀ ਟੀ. ਬੀ. ਮਿਆਦੀ ਬੁਖ਼ਾਰ, ਖੰਘ, ਜ਼ੁਕਾਮ ਆਦਿ ਬਿਮਾਰੀਆਂ ਦੇ ਮਰੀਜ਼ਾਂ ਦੀ ਗਿਣਤੀ ਆਮ ਦਿਨਾਂ ਦੇ ਮੁਕਾਬਲੇ ਜ਼ਿਆਦਾ ਹੋ ਜਾਂਦੀ ਹੈ। ਕਾਰਬਨ ਮੋਨੋਆਕਸਾਈਡ ਖ਼ੂਨ ਦੇ ਲਾਲ ਕਣਾਂ ਨਾਲ ਮਿਲ ਕੇ ਆਕਸੀਜਨ ਦੇ ਪ੍ਰਵੇਸ਼ ਨੂੰ ਰੋਕਦੀ ਹੈ, ਜਿਸ ਕਰਕੇ ਸਾਹ ਅਤੇ ਫੇਫੜਿਆਂ ਦੇ ਰੋਗ ਹੁੰਦੇ ਹਨ । ਇਹ ਗੈਸਾਂ ਅੱਖਾਂ ਦੀਆਂ ਬਿਮਾਰੀਆਂ ਦਾ ਕਾਰਨ ਵੀ ਬਣਦੀਆਂ ਹਨ।

**3. ਤਾਪਮਾਨ ਵਿੱਚ ਵਾਧਾ** : ਝੋਨੇ ਦੀ ਪਰਾਲੀ ਨੂੰ ਅੱਗ ਲਾਉਣ ਨਾਲ ਧਰਤੀ ਦੀ ਉੱਪਰਲੀ ਸਤ੍ਹਾ ਦਾ ਤਾਪਮਾਨ 400 ਡਿਗਰੀ ਸੈਂਟੀਗਰੇਡ ਦੇ ਨੇੜੇ ਪਹੁੰਚ ਜਾਂਦਾ ਹੈ, ਜਿਸ ਕਰਕੇ ਕਾਰਬਨਿਕ ਅਤੇ ਅਕਾਰਬਨਿਕ ਖਣਿਜ ਜਲਣ ਕਰਕੇ ਘਟ ਜਾਂਦੇ ਹਨ ਅਤੇ ਨਾਲ-ਨਾਲ ਹੀ ਉੱਪਰਲੀ ਤਹਿ ਵਿੱਚ ਸੂਖਮ ਜੀਵਾਂ ਦੀ ਗਿਣਤੀ ਵੀ



ਕਾਫ਼ੀ ਘਟ ਜਾਂਦੀ ਹੈ। ਧਰਤੀ ਦੀ ਉੱਪਰਲੀ ਛੇ ਇੰਚ ਤਹਿ ਵਿੱਚੋਂ ਸੂਖਮ ਜੀਵਾਂ ਦੀ ਗਿਣਤੀ ਪਰਾਲੀ ਨੂੰ ਅੱਗ ਲਾਉਣ ਕਰਕੇ 36x104 ਪ੍ਰਤੀ ਗ੍ਰਾਮ ਰਹਿ ਗਈ, ਜਦੋਂ ਕਿ ਪਰਾਲੀ ਖੇਤ ਵਿੱਚ ਵਾਹੁਣ ਵਾਲੇ ਪਲਾਟਾਂ ਵਿੱਚ ਇਹ ਗਿਣਤੀ 53x104 ਪ੍ਰਤੀ ਗ੍ਰਾਮ ਸੀ (ਸਾਰਣੀ ਨੰ: 1) । ਇਸ ਤਰ੍ਹਾਂ ਝੋਨੇ ਦੀ ਪਰਾਲੀ ਸਾੜਨ ਨਾਲ ਸੂਖਮ ਜੀਵਾਂ ਦੀ ਸੰਖਿਆ ਪਰਾਲੀ ਖੇਤ ਵਿੱਚ ਵਾਹੁਣ ਦੇ ਮੁਕਾਬਲੇ 37 ਫ਼ੀ ਸਦੀ ਘਟ ਗਈ । ਜ਼ਿਆਦਾ ਤਾਪਮਾਨ ਹੋਣ ਕਰਕੇ ਸਾਰੀ ਨਾਈਟਰੋਜਨ ਅਤੇ ਕਾਰਬਨ, 25 ਫ਼ੀ ਸਦੀ ਫ਼ਾਸਫ਼ੋਰਸ ਅਤੇ 21 ਫ਼ੀ ਸਦੀ ਪੋਟਾਸ਼ ਤਕ ਖ਼ਤਮ ਹੋ ਜਾਂਦੇ ਹਨ। ਆਮ ਤੌਰ 'ਤੇ ਝੋਨੇ ਦੀ ਪਰਾਲੀ ਵਿੱਚ 0.5 ਫ਼ੀ ਸਦੀ ਨਾਈਟਰੋਜਨ 0.16 ਫ਼ੀ ਸਦੀ ਫ਼ਾਸਫ਼ੋਰਸ ਅਤੇ 1.65 ਫ਼ੀ ਸਦੀ ਪੋਟਾਸ਼ ਤੱਤ ਹੁੰਦੇ ਹਨ । ਜ਼ਮੀਨ ਦੀ ਉੱਪਰਲੀ ਛੇ ਇੰਚ ਪਰਤ ਵਿੱਚ

**ਸਾਰਣੀ 1** : ਝੋਨੇ ਦੀ ਪਰਾਲੀ ਦਾ ਸੂਖਮ ਜੀਵਾਂ ਦੀ ਸੰਖਿਆ 'ਤੇ ਅਸਰ (0-15 ਸੈਂ:ਮੀ:)

| ਵੇਰਵਾ | ਸੂਖਮ ਜੀਵ (104) | ਪਰਾਲੀ ਵਾਹੀ ਮੁਕਾਬਲੇ ਸੂਖਮ ਜੀਵਾਂ ਦਾ ਘੱਟ (ਪ੍ਰਤੀਸ਼ਤ) |
|---|---|---|
| ਪਰਾਲੀ ਸਾੜ ਦਿੱਤੀ | 36 | 32 |
| ਪਰਾਲੀ ਖੇਤ ਵਿੱਚ ਹੀ ਵਾਹ ਦਿੱਤੀ | 53 | |

ਇਸ ਤਰ੍ਹਾਂ ਪੰਜਾਬ ਵਿੱਚ 9.2 ਮਿਲੀਅਨ ਟਨ ਕਾਰਬਨ, 108 ਹਜ਼ਾਰ ਟਨ ਨਾਈਟਰੋਜਨ, 8 ਹਜ਼ਾਰ ਟਨ ਫ਼ਾਸਫ਼ੋਰਸ ਅਤੇ 69.3 ਹਜ਼ਾਰ ਟਨ ਪੋਟਾਸ਼ ਖ਼ੁਰਾਕੀ ਤੱਤ ਸੜ ਕੇ ਸੁਆਹ ਹੋ ਜਾਂਦੇ ਹਨ ।

**4. ਮਿੱਟੀ ਦੀ ਉਪਜਾਊ ਸ਼ਕਤੀ**: ਝੋਨੇ ਦੀ ਪਰਾਲੀ ਨੂੰ ਅੱਗ ਲਾਉਣ ਨਾਲ ਜ਼ਮੀਨ ਦੀ ਉੱਪਰਲੀ ਸਤ੍ਹਾ ਨਮੀ ਰਹਿਤ ਹੋ ਜਾਂਦੀ ਹੈ। ਇਹ ਮਿੱਟੀ ਅੱਗ ਦੇ ਸੇਕ ਨਾਲ ਪੱਕ ਕੇ ਸਖ਼ਤ ਲਾਲ ਗੇਰੂ ਰੰਗ ਦੀ ਹੋ ਜਾਂਦੀ ਹੈ ਅਤੇ ਜ਼ਮੀਨ ਵਿਚਲੇ ਖ਼ੁਰਾਕੀ ਤੱਤ ਵੀ ਘਟ ਜਾਂਦੇ ਹਨ ।

**5. ਮਿੱਤਰ ਕੀੜੇ-ਮਕੌੜੇ ਅਤੇ ਪੰਛੀਆਂ ਦਾ ਖ਼ਾਤਮਾ**:-ਝੋਨੇ ਦੀ ਪਰਾਲੀ ਨੂੰ ਅੱਗ ਲਾਉਣ ਨਾਲ ਮਿੱਤਰ ਕੀੜੇ-ਮਕੌੜੇ, ਪਤੰਗੇ, ਗੰਡੋਏ, ਡੱਡੂ, ਸੱਪ ਅਤੇ ਕਿਰਲੇ ਆਦਿ ਖ਼ਤਮ ਹੋ ਜਾਂਦੇ ਹਨ । ਦਰੱਖ਼ਤਾਂ 'ਤੇ ਆਲ੍ਹਣਿਆਂ ਵਿੱਚ ਪੰਛੀਆਂ ਦੇ ਬੱਚੇ ਅਤੇ ਆਂਡੇ ਅੱਗ ਵਿੱਚ ਸੜ ਕੇ ਖ਼ਤਮ ਹੋ ਜਾਂਦੇ ਹਨ, ਜਿਸ ਕਰਕੇ ਪੰਛੀਆਂ ਦੀਆਂ ਕਈ ਕਿਸਮਾਂ ਅਲੋਪ ਹੋ ਰਹੀਆਂ ਹਨ। ਪਹਿਲਾਂ ਤਿੱਤਰ ਅਤੇ ਬਟੇਰੇ ਖੇਤਾਂ ਵਿੱਚ ਕਾਫ਼ੀ ਹੁੰਦੇ ਸਨ, ਜੋ ਕਿ ਸਿਉਂਕ ਅਤੇ ਹੋਰ ਕੀੜੇ-ਮਕੌੜੇ ਖਾਂਦੇ ਸਨ । ਇਸ ਲਈ ਇਹਨਾਂ ਕੀੜੇ-ਮਕੌੜਿਆਂ ਨੂੰ ਖ਼ਤਮ ਕਰਨ ਲਈ ਰਸਾਇਣਿਕ ਦਵਾਈਆਂ ਦੇ ਛਿੜਕਾਅ ਵੀ ਨਹੀਂ ਕਰਨੇ ਪੈਂਦੇ ਸਨ ।

**6. ਅਗਨੀ ਦੁਰਘਟਨਾਵਾਂ**: ਝੋਨੇ ਦੀ ਪਰਾਲੀ ਨੂੰ ਅੱਗ ਲਾਉਣ ਨਾਲ ਅੱਗ ਭੜਕ ਕੇ ਕਈ ਵਾਰ ਬੇਕਾਬੂ ਹੋ ਕੇ ਨਾਲ ਲੱਗਦੇ ਖੇਤਾਂ ਵਿੱਚ ਫ਼ਸਲ ਜਾਂ ਦਰੱਖ਼ਤਾਂ ਦਾ ਨੁਕਸਾਨ ਕਰ ਦਿੰਦੀ ਹੈ।

**7. ਸੜਕ ਦੁਰਘਟਨਾਵਾਂ**: ਝੋਨੇ ਦੀ ਪਰਾਲੀ ਨੂੰ ਅੱਗ ਲਾਉਣ ਨਾਲ ਕਈ ਵਾਰੀ ਸੜਕਾਂ 'ਤੇ ਧੂੰਆਂ ਹੀ ਧੂੰਆਂ ਹੁੰਦਾ ਹੈ, ਜਿਸ ਵਿੱਚ ਡਰਾਈਵਰਾਂ ਨੂੰ ਘੱਟ ਦਿਖਾਈ ਦੇਣ

ਕਰਕੇ ਜਾਂ ਨਾ ਦਿੱਸਣ ਕਰਕੇ ਸੜਕ ਦੁਰਘਟਨਾਵਾਂ ਹੋਣ ਦਾ ਕਾਰਨ ਵੀ ਬਣਦਾ ਹੈ।

**8. ਹੱਲ:** ਝੋਨੇ ਦੀ ਪਰਾਲੀ ਨੂੰ ਸਾੜਨ ਨਾਲੋਂ ਖੇਤ ਵਿੱਚ ਹੀ ਵਾਹ ਦੇਣਾ ਚਾਹੀਦਾ ਹੈ। ਝੋਨੇ ਦੀ ਪਰਾਲੀ ਸੰਬੰਧੀ ਫ਼ਸਲ ਵਿਗਿਆਨ ਪੀ. ਏ. ਯੂ. ਲੁਧਿਆਣਾ ਵਿਖੇ ਤਜਰਬੇ ਕੀਤੇ ਗਏ ਹਨ। ਦੇਖਿਆ ਗਿਆ ਹੈ ਕਿ

**ਸਾਰਣੀ 2 : ਝੋਨੇ ਦੀ ਪਰਾਲੀ ਦਾ ਝੋਨਾ-ਕਣਕ ਫ਼ਸਲੀ ਚੱਕਰ ਵਿੱਚ ਅਤੇ ਜੀਵਕ ਕਾਰਬਨ 'ਤੇ ਅਸਰ**

**ਵੇਰਵਾ**

| | | | |
|---|---|---|---|
| ਝਾੜ (ਕੁਇੰਟਲ/ਏਕੜ | | ਝੋਨਾ | ਕਣਕ |
| ਕੁੱਲ | | ਜੀਵਕ ਕਾਰਬਨ | |
| -ਕੰਬਾਈਨ ਨਾਲ ਕਟਾਈ ਅਤੇ | | | 27.3 |
| 21.7 | 49.0 | | 0.58 |
| ਪਰਾਲੀ ਖੇਤ ਵਿੱਚ ਹੀ ਵਾਹੀ | | | |
| -ਦਾਤਰੀ ਨਾਲ ਝੋਨੇ ਦੀ ਕਟਾਈ | | | |
| 21.4 | 48.0 | | 0.54 |
| ਅਤੇ ਪਰਾਲੀ ਖੇਤ ਵਿੱਚੋਂ ਬਾਹਰ | | | |

ਕੰਬਾਈਨ ਕਾਲ ਕਟਾਈ ਕਰਨ ਉਪਰੰਤ ਝੋਨੇ ਦੀ ਪਰਾਲੀ ਖੇਤ ਵਿੱਚ ਵਾਹੁਣ ਨਾਲ ਝੋਨੇ ਦਾ ਝਾੜ ਬਿਨਾਂ ਪਰਾਲੀ ਵਾਲੇ ਪਲਾਟਾਂ ਵਿੱਚ ਵਧ ਰਿਹਾ। ਝੋਨੇ ਤੋਂ ਪਿੱਛੋਂ ਇਹਨਾਂ ਪਲਾਟਾਂ ਨਾਲੋਂ 0.7 ਕੁਇੰਟਲ ਏਕੜ ਬੀਜੀ ਕਣਕ ਦਾ ਝਾੜ ਕ੍ਰਮਵਾਰ 21.7 ਕੁ:/ਏਕੜ ਅਤੇ 21.4 ਕੁ:/ ਏਕੜ ਰਿਹਾ । ਝੋਨਾ-ਕਣਕ ਫ਼ਸਲੀ ਚੱਕਰ ਦਾ ਕੁੱਲ ਝਾੜ ਪਰਾਲੀ ਵਾਹੀ ਵਾਲੇ ਪਲਾਟਾਂ ਵਿੱਚ 49.0 ਕੁ:/ਏਕੜ ਰਿਹਾ, ਜੋ ਕਿ ਬਿਨਾਂ ਪਰਾਲੀ ਵਾਲੇ ਪਲਾਟਾਂ ਤੋਂ 1.0 ਕੁ:/ਏਕੜ ਵੱਧ ਸੀ । ਇਸੇ ਤਰ੍ਹਾਂ ਪਰਾਲੀ ਵਾਹੀ ਵਾਲੇ ਪਲਾਟ ਵਿੱਚ ਜੀਵਕ ਕਾਰਬਨ 0.58 ਫ਼ੀਸਦੀ ਸੀ, ਜੋ ਕਿ ਬਿਨਾਂ ਪਰਾਲੀ ਨਾਲੋਂ 7.5 ਫ਼ੀਸਦੀ ਜ਼ਿਆਦਾ ਸੀ ।

ਇਸ ਲਈ ਕੰਬਾਈਨਾਂ ਨਾਲ ਝੋਨੇ ਦੀ ਕਟਾਈ ਤੋਂ ਬਾਅਦ ਬਚੀ ਪਰਾਲੀ ਨੂੰ ਖੇਤ ਵਿੱਚ ਹੀ ਦੱਬ ਦੇਣਾ ਚਾਹੀਦਾ ਹੈ। ਇਸ ਨਾਲ ਵਾਤਾਵਰਣ ਪ੍ਰਦੂਸ਼ਣ ਰਹਿਤ ਰਹੇਗਾ ਅਤੇ ਨਾਲ ਹੀ ਜ਼ਮੀਨ ਦੀ ਸਿਹਤ ਵਿੱਚ ਸੁਧਾਰ ਹੋਵੇਗਾ । ਜ਼ਮੀਨ ਦੇ ਭੌਤਿਕ ਰਸਾਇਣਿਕ ਅਤੇ ਜੈਵਿਕ ਗੁਣਾਂ ਵਿੱਚ ਵਾਧਾ ਹੋਵੇਗਾ । ਝੋਨੇ ਅਤੇ ਕਣਕ ਦੀ ਪਰਾਲੀ 180 ਹਜ਼ਾਰ ਟਨ ਨਾਈਟਰੋਜਨ, 32 ਹਜ਼ਾਰ ਟਨ ਫ਼ਾਸਫ਼ੋਰਸ ਅਤੇ 330 ਹਜ਼ਾਰ ਟਨ ਪੋਟਾਸ਼ ਤੱਤ ਪਾਏ ਜਾਂਦੇ ਹਨ। ਜੇਕਰ ਇਹ ਕੰਬਾਈਨਾਂ ਦੇ ਨਾਲ ਕੱਟੇ ਝੋਨੇ ਦੀ ਪਰਾਲੀ ਨੂੰ ਸਾੜਨ ਦੀ ਬਜਾਏ ਖੇਤਾਂ ਵਿੱਚ ਦੱਬ ਦੇਈਏ ਤਾਂ 470 ਹਜ਼ਾਰ ਟਨ ਐੱਨ. ਪੀ. ਕੇ. ਖਾਦ ਸਾਡੀ ਜ਼ਮੀਨ ਵਿੱਚ ਚਲੀ ਜਾਵੇਗੀ, ਜਿਸ ਦੀ ਕੀਮਤ ੪੩੧ ਕਰੋੜ ਬਣਦੀ ਹੈ ਅਤੇ ਨਾਲ ਹੀ ਇਹ ਜ਼ਮੀਨ ਦੀ ਉਪਜਾਊ-ਸ਼ਕਤੀ ਵਿੱਚ ਵਾਧਾ ਕਰਕੇ ਫ਼ਸਲਾਂ ਦੀ ਉਤਪਾਦਕਤਾ ਵੀ ਵਧਾਏਗੀ ।

(ਨਵਾਂ ਜ਼ਮਾਨਾ 11-11-09 ਵਿੱਚੋਂ ਧੰਨਵਾਦ ਸਹਿਤ!)



# ਵਾਤਾਵਰਣ ਬਾਰੇ ਸਰਕਾਰਾਂ ਅਵੇਸਲੀਆਂ ਕਿਉਂ

## ਸੁਮੀਤ ਸਿੰਘ

ਭਾਰਤੀ ਸੰਵਿਧਾਨ ਅਨੁਸਾਰ ਹਰੇਕ ਨਾਗਰਿਕ ਨੂੰ ਇਕ ਸਿਹਤਮੰਦ, ਖੁਸ਼ਹਾਲ ਅਤੇ ਬਿਹਤਰ ਜੀਵਨ ਜਿਊਣ ਲਈ ਕੁਝ ਮੌਲਿਕ ਅਧਿਕਾਰ ਦਿੱਤੇ ਗਏ ਹਨ, ਜਿਨ੍ਹਾਂ ਵਿੱਚ ਜਿਊਣ ਦਾ ਅਧਿਕਾਰ ਸਭ ਤੋਂ ਪ੍ਰਮੁੱਖ ਅਧਿਕਾਰ ਹੈ ਅਤੇ ਇਸ ਅਧਿਕਾਰ ਤਹਿਤ ਹਰੇਕ ਨਾਗਰਿਕ ਨੂੰ ਸਾਫ਼ ਪਾਣੀ, ਸਾਫ਼ ਹਵਾ, ਪੌਸ਼ਟਿਕ ਤੇ ਸ਼ੁੱਧ ਖ਼ੁਰਾਕ ਅਤੇ ਸਾਫ਼-ਸੁਥਰਾ ਸ਼ਾਂਤਮਈ ਵਾਤਾਵਰਣ ਮੁਹੱਈਆ ਕਰਵਾਉਣਾ ਹਰ ਸਰਕਾਰ ਦਾ ਮੁੱਖ ਫ਼ਰਜ਼ ਬਣਦਾ ਹੈ। ਪਰ ਬੜਾ ਅਫ਼ਸੋਸਨਾਕ ਪਹਿਲੂ ਹੈ ਕਿ ਸੱਤਾ ਉੱਤੇ ਕਾਬਜ਼ ਕਾਰਪੋਰੇਟ ਜਗਤ ਪੱਖੀ ਹਾਕਮ ਜਮਾਤਾਂ ਵੱਲੋਂ ਇਸ ਸੰਬੰਧੀ ਆਪਣੀ ਜ਼ਿੰਮੇਵਾਰੀ ਬਿਲਕੁਲ ਨਹੀਂ ਨਿਭਾਈ ਜਾ ਰਹੀ । ਦਰਅਸਲ ਸਾਮਰਾਜਵਾਦੀ ਦੇਸ਼ਾਂ ਦੇ ਦਬਾਅ ਹੇਠ ਸਾਡੀਆਂ ਸਰਕਾਰਾਂ ਵੱਲੋਂ ਕਾਰਪੋਰੇਟ ਸੈਕਟਰ ਦੇ ਮੁਨਾਫ਼ੇ ਵਿੱਚ ਵਾਧੇ ਲਈ ਅਜਿਹਾ ਲੋਕ ਵਿਰੋਧੀ ਵਿਕਾਸ ਮਾਡਲ ਲਾਗੂ ਕੀਤਾ ਜਾ ਰਿਹਾ ਹੈ ਜਿਸ ਦੇ ਨਤੀਜੇ ਵਜੋਂ ਇਕ ਪਾਸੇ ਤਾਂ ਦੇਸ਼ ਵਿੱਚ ਗ਼ਰੀਬੀ, ਮਹਿੰਗਾਈ, ਬੇਰੁਜ਼ਗਾਰੀ, ਭੁੱਖਮਰੀ ਅਤੇ ਭ੍ਰਿਸ਼ਟਾਚਾਰ ਵਰਗੀਆਂ ਸਮੱਸਿਆਵਾਂ ਵਿੱਚ ਦਿਨੋ-ਦਿਨ ਹੋਰ ਵਾਧਾ ਹੁੰਦਾ ਜਾ ਰਿਹਾ ਹੈ ਅਤੇ ਦੂਜੇ ਪਾਸੇ ਜਲਵਾਯੂ, ਮਿੱਟੀ ਅਤੇ ਖ਼ੁਰਾਕ ਵੱਡੇ ਪੱਧਰ ਉੱਤੇ ਪ੍ਰਦੂਸ਼ਿਤ ਕੀਤੇ ਜਾ ਰਹੇ ਹਨ। ਇਸੇ ਪ੍ਰਦੂਸ਼ਿਤ ਵਾਤਾਵਰਣ ਅਤੇ ਖ਼ੁਰਾਕ ਦੀ ਵਜ੍ਹਾ ਕਰਕੇ ਲੋਕ ਲਗਾਤਾਰ ਗੰਭੀਰ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਪਰ ਸਰਕਾਰਾਂ ਅਤੇ ਉੱਚ ਅਫ਼ਸਰਸ਼ਾਹੀ ਵੱਲੋਂ ਵਾਤਾਵਰਣ ਪ੍ਰਦੂਸ਼ਣ ਰੋਕਣ ਲਈ ਬਣੇ ਕਾਨੂੰਨਾਂ ਨੂੰ ਪੂਰੀ ਤਨਦੇਹੀ ਨਾਲ ਲਾਗੂ ਨਹੀਂ ਕੀਤਾ ਜਾ ਰਿਹਾ ।

ਵਾਤਾਵਰਣ ਪ੍ਰਦੂਸ਼ਣ ਸਾਡੇ ਸਮਾਜ ਲਈ ਇਕ ਗੰਭੀਰ ਸਮੱਸਿਆ ਬਣ ਚੁੱਕਾ ਹੈ। ਇਹ ਸਮੱਸਿਆ ਕਿਉਂਕਿ ਸਾਨੂੰ ਸਿੱਧੇ ਤੌਰ 'ਤੇ ਪ੍ਰਭਾਵਿਤ ਕਰਦੀ ਨਜ਼ਰ ਨਹੀਂ ਆਉਂਦੀ ਇਸ ਲਈ ਕਿਸੇ ਵੀ ਸਰਕਾਰ ਜਾਂ ਖ਼ੁਦ ਜਨਤਾ ਵੱਲੋਂ ਇਸ ਨੂੰ ਤਰਜੀਹੀ ਤੌਰ 'ਤੇ ਗੰਭੀਰਤਾ ਨਾਲ ਨਹੀਂ ਲਿਆ ਜਾ ਰਿਹਾ । ਵੈਸੇ ਵੀ ਸਾਡੇ ਭਾਰਤੀ ਲੋਕਾਂ ਦਾ ਇਹ ਸੁਭਾਅ ਬਣ ਚੁੱਕਾ ਹੈ ਕਿ ਕਿਸੇ ਵੀ ਉਭਰਦੀ ਸਮੱਸਿਆ ਜਾਂ ਬੁਰਾਈ ਨੂੰ ਸ਼ੁਰੂ ਵਿੱਚ ਕਾਬੂ ਕਰਨ ਦੀ ਬਜਾਏ ਅਸੀਂ ਹੌਲੀ-ਹੌਲੀ ਉਸ ਦੇ ਆਦੀ ਹੋ ਜਾਂਦੇ ਹਾਂ ਅਤੇ ਅੰਤ ਵਿੱਚ ਉਸ ਨੂੰ ਮਾਨਤਾ ਦੇ ਕੇ ਸਭ ਕੁਝ ਕਿਸਮਤ, ਪ੍ਰਮਾਤਮਾ ਜਾਂ ਪਿਛਲੇ ਜਨਮ ਦੇ ਕਰਮਾਂ ਉੱਤੇ ਸੁੱਟਣ ਦੀ ਕੋਸ਼ਿਸ਼ ਕਰਦੇ ਹਾਂ ਜਦਕਿ ਅਸਲੀਅਤ ਇਹ ਹੈ ਕਿ ਹਰ ਤਰ੍ਹਾਂ ਦੇ ਪ੍ਰਦੂਸ਼ਣ ਫੈਲਾਉਣ ਵਿੱਚ ਸਾਡਾ ਸਮੁੱਚਾ ਸਿਆਸੀ, ਪ੍ਰਸ਼ਾਸਨਿਕ, ਸਮਾਜਕ ਅਤੇ ਕਾਰਪੋਰੇਟ ਢਾਂਚਾ ਹੀ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ, ਜਿਸ ਨੂੰ ਬਦਲਣ ਲਈ ਅਸੀਂ ਕਦੇ ਗੰਭੀਰਤਾ ਨਾਲ ਕੋਸ਼ਿਸ਼ ਹੀ ਨਹੀਂ ਕੀਤੀ।

ਹਵਾ ਤੇ ਪਾਣੀ ਦਾ ਪ੍ਰਦੂਸ਼ਣ ਤੀਸਰੀ ਦੁਨੀਆਂ ਦੇ ਦੇਸ਼ਾਂ ਦੀ ਮੁੱਖ ਸਮੱਸਿਆ ਬਣ ਚੁੱਕਾ ਹੈ। ਸਾਡੇ ਦੇਸ਼ ਦੀ ਵਧਦੀ ਆਬਾਦੀ (ਜਿਸ ਨੂੰ ਰੋਕਣ ਲਈ ਕਿਸੇ ਵੀ ਸਰਕਾਰ ਨੇ ਕੋਈ ਸਖ਼ਤ ਨੀਤੀ ਲਾਗੂ ਨਹੀਂ ਕੀਤੀ) ਦੇ ਸਿੱਟੇ ਵਜੋਂ ਸ਼ਹਿਰੀਕਰਨ ਦੇ ਵਿਕਾਸ ਨਾਲ ਸਨਅਤੀਕਰਨ ਬਹੁਤ ਜ਼ਿਆਦਾ ਵਧ ਚੁੱਕਾ ਹੈ। ਨਤੀਜੇ ਵਜੋਂ

ਰਸਾਇਣਕ ਕਾਰਖ਼ਾਨਿਆਂ ਤਾਪ ਬਿਜਲੀ ਘਰਾਂ, ਭੱਠਿਆਂ, ਸ਼ਰਾਬ ਦੀਆਂ ਫੈਕਟਰੀਆਂ, ਹਸਪਤਾਲਾਂ, ਵੱਡੇ ਕਾਰਖ਼ਾਨਿਆਂ ਫਾਊਂਡਰੀਆਂ, ਜਨਰੇਟਰਾਂ ਅਤੇ ਮੋਟਰ ਗੱਡੀਆਂ ਵਿੱਚੋਂ ਨਿਕਲਦੇ ਜ਼ਹਿਰੀਲੇ ਧੂੰਏਂ ਨੇ ਹਵਾ ਤੇ ਪਾਣੀ ਵਿੱਚ ਕਾਰਬਨਮੋਨੋਆਕਸਾਈਡ, ਨਿਕੋਟੀਨ, ਸਲਫਰਡਾਇਆਕਸਾਈਡ, ਹਾਈਡਰੋਕਾਰਬਨ, ਸਿੱਕਾ, ਓਜ਼ੋਨ, ਧੂੰਏਂ ਭਰੀ ਧੁੰਦ ਆਦਿ ਪ੍ਰਦੂਸ਼ਣਕਾਰੀ ਤੱਤਾਂ ਦਾ ਇੰਨਾ ਵਿਆਪਕ ਜਾਲ ਵਿਛਾਇਆ ਹੈ ਕਿ ਇਹ ਸਾਰੇ ਜ਼ਹਿਰੀਲੇ ਤੱਤ ਪ੍ਰਦੂਸ਼ਿਤ ਹਵਾ, ਪਾਣੀ ਅਤੇ ਖ਼ੁਰਾਕ ਰਾਹੀਂ ਅੱਖਾਂ, ਚਮੜੀ, ਦਿਲ ਅਤੇ ਫੇਫੜਿਆਂ ਦੇ ਗੰਭੀਰ ਰੋਗਾਂ ਨੂੰ ਜਨਮ ਦੇ ਰਹੇ ਹਨ । ਅੰਧਾਧੁੰਦ ਰੁੱਖਾਂ ਦੀ ਕਟਾਈ ਅਤੇ ਮੋਟਰ ਗੱਡੀਆਂ ਦੇ ਬੇਤਹਾਸ਼ਾ ਵਾਧੇ ਨਾਲ ਵਾਤਾਵਰਣ ਹੋਰ ਵੀ ਵੱਧ ਪ੍ਰਦੂਸ਼ਿਤ ਹੋ ਰਿਹਾ ਹੈ।

ਫ਼ਸਲਾਂ ਤੋਂ ਵੱਧ ਝਾੜ ਲੈਣ ਲਈ ਕੀਟਨਾਸ਼ਕਾਂ ਰਸਾਇਣਾਂ ਦੀ ਵੱਧ ਵਰਤੋਂ ਕਰਨ ਨਾਲ ਮਿੱਟੀ, ਪਾਣੀ ਅਤੇ ਹਵਾ ਪੂਰੀ ਤਰ੍ਹਾਂ ਪਲੀਤ ਹੋ ਚੁੱਕੇ ਹਨ । ਅਸਮਾਨ ਵਿੱਚ ਓਜ਼ੋਨ ਦੀ ਪਰਤ ਪਤਲੀ ਪੈਣ ਕਾਰਨ ਸੂਰਜੀ ਕਿਰਨਾਂ ਦਾ ਜ਼ਹਿਰੀਲਾਪਣ ਚਮੜੀ ਅਤੇ ਕੈਂਸਰ ਦੇ ਰੋਗ ਵਧਾ ਰਿਹਾ ਹੈ ਖ਼ਾਸ ਕਰਕੇ ਰੋਜ਼ਾਨਾ ਵੱਡੀ ਤਾਦਾਦ ਵਿੱਚ ਫੈਲਾਇਆ ਜਾਂਦਾ ਸਿਗਰੇਟ, ਬੀੜੀਆਂ ਅਤੇ ਮੋਟਰ ਗੱਡੀਆਂ ਦਾ ਜ਼ਹਿਰੀਲਾ ਧੂੰਆਂ ਹੋਮੋਗਲੋਬਿਨ ਨਾਲ ਮਿਲ ਕੇ ਦਿਲ ਦਿਮਾਗ਼, ਜਿਗਰ, ਗੁਰਦੇ ਅਤੇ ਫੇਫੜਿਆਂ ਨੂੰ ਬਹੁਤ ਜ਼ਿਆਦਾ ਨੁਕਸਾਨ ਪਹੁੰਚਾਉਂਦਾ ਹੈ। ਸਰਕਾਰਾਂ ਦੀਆਂ ਕਥਿਤ ਆਰਥਿਕ ਸੁਧਾਰਾਂ ਦੀਆਂ ਨਿੱਜੀ ਸੈਕਟਰ ਪੱਖੀ ਆਰਥਿਕ ਨੀਤੀਆਂ ਕਾਰਨ ਹੀ ਪਿਛਲੇ ਕੁਝ ਸਾਲਾਂ ਤੋਂ ਪੰਜਾਬ ਦੇ ਮਾਲਵੇ ਦੇ ਖੇਤਰ ਵਿੱਚ ਧਰਤੀ ਹੇਠਲੇ ਪਾਣੀ ਵਿੱਚ ਯੂਰੇਨੀਅਮ ਅਤੇ ਸਿੱਕੇ ਵਰਗੇ ਜ਼ਹਿਰੀਲੇ ਤੱਤਾਂ ਕਾਰਨ ਹਜ਼ਾਰਾਂ ਲੋਕ ਕੈਂਸਰ ਦੀ ਗੰਭੀਰ ਬਿਮਾਰੀ ਦਾ ਸ਼ਿਕਾਰ ਹੋ ਚੁੱਕੇ ਹਨ ਅਤੇ ਕਈ ਮੌਤ ਦੇ ਮੂੰਹ ਵਿੱਚ ਜਾ ਚੁੱਕੇ ਹਨ ਪਰ ਰਾਜ ਨਹੀਂ ਸੇਵਾ ਫੋਕਾ ਨਾਅਰਾ ਮਾਰਨ ਵਾਲੀ ਅਕਾਲੀ ਭਾਜਪਾ ਸਰਕਾਰ ਨੇ ਕੈਂਸਰ ਫੈਲਣ ਦੇ ਮੂਲ ਕਾਰਨਾਂ ਨੂੰ ਖ਼ਤਮ ਕਰਨ ਅਤੇ ਲੋਕਾਂ ਨੂੰ ਪੀਣਯੋਗ ਸਾਫ਼ ਪਾਣੀ, ਸ਼ੁੱਧ ਹਵਾ ਅਤੇ ਸਸਤਾ ਇਲਾਜ ਮੁਹੱਈਆ ਕਰਵਾਉਣ ਲਈ ਅਜੇ ਤਕ ਠੋਸ ਨੀਤੀਆਂ ਲਾਗੂ ਕਰਨ ਦੀਆਂ ਗੰਭੀਰ ਕੋਸ਼ਿਸ਼ਾਂ ਨਹੀਂ ਕੀਤੀਆਂ ।

ਹੋਰ ਵੀ ਦੁਖਦਾਇਕ ਤੱਥ ਇਹ ਹੈ ਕਿ ਸਾਡੇ ਦੇਸ਼ ਦੇ ਲੋਕ ਧਾਰਮਿਕ ਪ੍ਰਵਿਰਤੀ ਦੇ ਹੋਣ ਕਰਕੇ ਮੁਰਦਿਆਂ ਦੀ ਸਵਾਹ, ਨਾਰੀਅਲ, ਸਿਹਰੇ, ਕੱਪੜੇ ਅਤੇ ਹੋਰ ਧਾਰਮਿਕ ਸਮੱਗਰੀ ਤੋਂ ਇਲਾਵਾ ਮਨੁੱਖੀ ਤੇ ਜਾਨਵਰਾਂ ਦੀਆਂ ਅੱਧ ਸੜੀਆਂ ਲਾਸ਼ਾਂ ਅਤੇ ਹੋਰ ਕੂੜਾ-ਕਰਕਟ ਨਦੀਆਂ ਤੇ ਦਰਿਆਵਾਂ ਵਿੱਚ ਸੁੱਟੀ ਜਾ ਰਹੇ ਹਨ, ਜਿਸ ਕਰਕੇ ਪਾਣੀ ਦਾ ਗੰਧਲਾਪਣ ਫਿਲਟਰ ਕਰਨ ਦੇ ਬਾਵਜੂਦ ਕਈ ਗੰਭੀਰ ਬਿਮਾਰੀਆਂ ਨੂੰ ਜਨਮ ਦਿੰਦਾ ਹੈ। ਸਾਡੇ ਦੇਸ਼ ਦੇ ਸਾਰੇ ਵੱਡੇ ਸਨਅਤੀ ਸ਼ਹਿਰਾਂ ਵਿੱਚ ਹਵਾ ਤੇ ਪਾਣੀ ਦਾ ਪ੍ਰਦੂਸ਼ਣ ਇਸ ਹੱਦ ਤਕ ਵਧ ਚੁੱਕਾ ਹੈ ਕਿ ਜੇਕਰ ਇਸ ਉੱਤੇ ਸਰਕਾਰਾਂ ਵੱਲੋਂ ਤੁਰੰਤ ਰੋਕ ਨਾ ਲਾਈ ਗਈ ਤਾਂ ਆਉਣ ਵਾਲੇ ਤੀਹ ਸਾਲਾਂ ਵਿੱਚ ਨਵੀਂ ਪੀੜ੍ਹੀ ਜਨਮ ਤੋਂ ਹੀ ਕਿਸੇ ਨਾ ਕਿਸੇ ਰੋਗ ਦਾ ਸ਼ਿਕਾਰ ਹੋਇਆ ਕਰੇਗੀ । ਇਸ ਗੱਲ ਦੀ ਕੁਝ ਕੁ ਸੰਤੁਸ਼ਟੀ ਹੈ ਕਿ ਕੁਝ ਸਾਲ ਪਹਿਲਾਂ ਸੁਪਰੀਮ ਕੋਰਟ ਵੱਲੋਂ ਸਰਕਾਰਾਂ ਉੱਤੇ ਪਾਏ ਗਏ ਲਗਾਤਾਰ ਦਬਾਅ ਦੇ ਨਤੀਜੇ ਵਜੋਂ ਦਿੱਲੀ ਅਤੇ ਕਈ



ਹੋਰ ਵੱਡੇ ਸ਼ਹਿਰਾਂ ਵਿੱਚ ਮੋਟਰ ਗੱਡੀਆਂ ਅਤੇ ਕਾਰਖ਼ਾਨਿਆਂ ਵੱਲੋਂ ਫੈਲਾਏ ਜਾਂਦੇ ਪ੍ਰਦੂਸ਼ਣ ਨੂੰ ਵੱਡੇ ਪੱਧਰ ਉੱਤੇ ਖ਼ਤਮ ਕੀਤਾ ਜਾ ਸਕਿਆ ਹੈ; ਪਰ ਅਜਿਹੀਆਂ ਕੋਸ਼ਿਸ਼ਾਂ ਦੇਸ਼ ਦੇ ਦੂਜੇ ਸ਼ਹਿਰਾਂ ਵਿੱਚ ਵੀ ਕੀਤੀਆਂ ਜਾਣੀਆਂ ਚਾਹੀਦੀਆਂ ਸਨ ਜੋ ਕਿ ਨਹੀਂ ਕੀਤੀਆਂ ਗਈਆਂ । ਜ਼ਾਹਿਰ ਹੈ ਕਿ ਕੇਂਦਰ ਤੇ ਰਾਜਾਂ ਦੇ ਪ੍ਰਦੂਸ਼ਣ ਰੋਕੂ ਬੋਰਡ ਆਪਣੀ ਜ਼ਿੰਮੇਵਾਰੀ ਇਮਾਨਦਾਰੀ ਨਾਲ ਨਹੀਂ ਨਿਭਾ ਰਹੇ ।

ਕੁਝ ਸਾਲ ਪਹਿਲਾਂ ਪੰਜਾਬ ਦੀਆਂ ਕੁਝ ਲੋਕਪੱਖੀ ਤੇ ਪ੍ਰਗਤੀਸ਼ੀਲ ਸਮਾਜਕ ਸੰਸਥਾਵਾਂ ਵੱਲੋਂ ਪੰਜਾਬ ਵਿੱਚ ਵਧ ਰਹੇ ਹਵਾ ਤੇ ਪਾਣੀ ਦੇ ਪ੍ਰਦੂਸ਼ਣ ਖ਼ਿਲਾਫ਼ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਉੱਤੇ ਪਾਏ ਗਏ ਜ਼ੋਰਦਾਰ ਦਬਾਅ ਦੇ ਨਤੀਜੇ ਵਜੋਂ ਪੰਜਾਬ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਵੱਲੋਂ ਪ੍ਰਦੂਸ਼ਣ ਫੈਲਾਉਣ ਵਾਲੀਆਂ ਲੁਧਿਆਣੇ ਦੀਆਂ ਕੁਝ ਉਦਯੋਗਿਕ ਇਕਾਈਆਂ ਦੇ ਖ਼ਿਲਾਫ਼ ਸਖ਼ਤ ਕਾਨੂੰਨੀ ਕਾਰਵਾਈ ਕਰਨ ਦੇ ਆਦੇਸ਼ ਦਿੱਤੇ ਗਏ ਸਨ, ਪਰ ਸਰਕਾਰ ਵਿੱਚ ਭਾਈਵਾਲ ਭਾਜਪਾ ਵੱਲੋਂ ਪਾਏ ਗਏ ਸਿਆਸੀ ਦਬਾਅ ਕਾਰਨ ਮੁੱਖ ਮੰਤਰੀ ਨੂੰ ਇਹ ਆਦੇਸ਼ ਵਾਪਸ ਲੈਣੇ ਪਏ ਸਨ।

ਇਸੇ ਤਰ੍ਹਾਂ ਕੁਝ ਮਹੀਨੇ ਪਹਿਲਾਂ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਦੇ ਚੇਅਰਮੈਨ ਕਾਹਨ ਸਿੰਘ ਪੰਨੂ ਵੱਲੋਂ ਹਵਾ ਤੇ ਪਾਣੀ ਦਾ ਪ੍ਰਦੂਸ਼ਣ ਫੈਲਾਉਣ ਵਾਲੇ ਵੱਡੇ-ਵੱਡੇ ਰਸਾਇਣਿਕ ਕਾਰਖ਼ਾਨਿਆਂ, ਚਮੜਾ ਉਦਯੋਗਾਂ, ਹਸਪਤਾਲਾਂ ਅਤੇ ਸ਼ਰਾਬ ਦੇ ਕਾਰਖ਼ਾਨਿਆਂ ਦੇ ਖ਼ਿਲਾਫ਼ ਵੱਡੇ ਪੱਧਰ ਉੱਤੇ ਸਖ਼ਤ ਕਾਨੂੰਨੀ ਕਾਰਵਾਈ ਕਰਨ ਦੀ ਸ਼ੁਰੂਆਤ ਕੀਤੀ ਗਈ ਸੀ ਪਰ ਕਾਰਪੋਰੇਟ ਸੈਕਟਰ ਦੇ ਦਬਾਅ ਅਤੇ ਖ਼ੁਦ ਅਕਾਲੀ ਭਾਜਪਾ ਨੇਤਾਵਾਂ ਤੇ ਮੰਤਰੀਆਂ ਦੇ ਸਿਆਸੀ ਦਬਾਅ ਕਾਰਨ ਵਾਤਾਵਰਣ ਪ੍ਰਦੂਸ਼ਣ ਦੇ ਸਖ਼ਤ ਵਿਰੋਧੀ ਇਸ ਅਧਿਕਾਰੀ ਦਾ ਚੋਣਾਂ ਤੋਂ ਪਹਿਲਾਂ ਇਸ ਕਰਕੇ ਤਬਾਦਲਾ ਕਰ ਦਿੱਤਾ ਗਿਆ ਕਿਉਂਕਿ ਸੰਬੰਧਿਤ ਨੇਤਾਵਾਂ ਅਤੇ ਹਾਕਮ ਧਿਰ ਨੂੰ ਆਉਣ ਵਾਲੀਆਂ ਪੰਜਾਬ ਵਿਧਾਨ ਸਭਾ ਚੋਣਾਂ ਵਿੱਚ ਵੱਡੇ ਉਦਯੋਗਿਕ ਵਪਾਰੀਆਂ ਦਾ ਸਹਿਯੋਗ ਅਤੇ ਵੋਟ ਬੈਂਕ ਖੁਰਦਾ ਨਜ਼ਰ ਆਉਂਦਾ ਸੀ। ਕਿੰਨੀ ਹੈਰਾਨੀ ਦੀ ਗੱਲ ਹੈ ਕਿ ਅੱਵਲ ਤਾਂ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਅੱਜ ਤਕ ਪ੍ਰਦੂਸ਼ਣ ਫੈਲਾਉਣ ਵਾਲਿਆਂ ਵਿਰੁੱਧ ਵਾਤਾਵਰਣ ਪ੍ਰਦੂਸ਼ਣ ਰੋਕੂ ਕਾਨੂੰਨ 1974 ਤਹਿਤ ਕੋਈ ਕਾਨੂੰਨੀ ਕਾਰਵਾਈ ਕਰਨ ਦੀ ਮਜ਼ਬੂਤ ਇੱਛਾ ਸ਼ਕਤੀ ਹੀ ਨਹੀਂ ਦਿਖਾਈ ਗਈ ਅਤੇ ਜੇਕਰ ਕੋਈ ਲੋਕਪੱਖੀ ਅਧਿਕਾਰੀ ਸਾਫ਼-ਸੁਥਰੇ ਵਾਤਾਵਰਣ ਦੀ ਬਹਾਲੀ ਲਈ ਪੂਰੀ ਸੁਹਿਰਦਤਾ ਨਾਲ ਆਪਣੀ ਜ਼ਿੰਮੇਵਾਰੀ ਨਿਭਾਉਣੀ ਚਾਹੁੰਦਾ ਹੈ ਤਾਂ ਸਿਆਸੀ ਦਬਾਅ ਜਾਂ ਭ੍ਰਿਸ਼ਟਾਚਾਰ ਦੇ ਦਬਾਅ ਹੇਠ ਉਸ ਦਾ ਤਬਾਦਲਾ ਕਰ ਦਿੱਤਾ ਜਾਂਦਾ ਹੈ। ਮਨੁੱਖਤਾ ਦੇ ਵਡੇਰੇ ਹਿੱਤਾਂ ਲਈ ਅਜਿਹੀ ਲੋਕ ਵਿਰੋਧੀ ਸਿਆਸਤ ਕਰਨ ਤੋਂ ਬਿਲਕੁਲ ਗੁਰੇਜ਼ ਕੀਤਾ ਜਾਣਾ ਚਾਹੀਦਾ ਹੈ।

ਪੰਜਾਬ ਵਿੱਚ ਕੁਝ ਹਫ਼ਤੇ ਪਹਿਲਾਂ ਹੋਈਆਂ ਵਿਧਾਨ ਸਭਾ ਚੋਣਾਂ ਵਿੱਚ ਕੁਝ ਵਾਤਾਵਰਣ ਪੱਖੀ ਸਮਾਜਕ ਸੰਸਥਾਵਾਂ ਵੱਲੋਂ ਵਾਤਾਵਰਣ ਪ੍ਰਦੂਸ਼ਣ ਨੂੰ ਚੋਣ ਮੁੱਦਾ ਬਣਾਉਣ ਦੀਆਂ ਗੰਭੀਰ ਕੋਸ਼ਿਸ਼ਾਂ ਕੀਤੀਆਂ ਗਈਆਂ, ਪਰ ਚੋਣ ਲੜਨ ਵਾਲੀਆਂ ਜ਼ਿਆਦਾਤਰ ਸਿਆਸੀ ਪਾਰਟੀਆਂ ਨੇ ਵਾਤਾਵਰਣ ਪ੍ਰਦੂਸ਼ਣ ਖ਼ਤਮ ਕਰਨ ਦੇ ਮੁੱਦੇ ਨੂੰ ਆਪਣੇ ਚੋਣ ਮਨੋਰਥ ਪੱਤਰਾਂ ਵਿੱਚ ਸ਼ਾਮਲ ਕਰਨਾ ਮੁਨਾਸਬ ਹੀ ਨਹੀਂ

ਸਮਝਿਆ । ਇਸ ਦਾ ਮੁੱਖ ਕਾਰਨ ਇਹ ਹੈ ਕਿ ਉਨ੍ਹਾਂ ਲਈ ਇਹ ਮੁੱਦਾ ਓਨਾ ਮਹੱਤਵਪੂਰਨ ਨਹੀਂ ਕਿ ਇਸ ਨੂੰ ਧਰਮ ਤੇ ਜਾਤ-ਪਾਤ ਦੇ ਮੁੱਦਿਆਂ ਵਾਂਗ ਉਭਾਰ ਕੇ ਵੋਟਾਂ ਬਟੋਰੀਆਂ ਜਾ ਸਕਣ । ਇਸੇ ਲਈ ਵਿਧਾਨ ਸਭਾ ਚੋਣਾਂ ਵਿੱਚ ਖੜ੍ਹੇ 1078 ਉਮੀਦਵਾਰਾਂ ਵਿੱਚੋਂ ਸਿਰਫ਼ 72 ਆਮ ਉਮੀਦਵਾਰਾਂ ਵੱਲੋਂ ਹੀ ਇਹ ਲਿਖਤੀ ਵਾਅਦਾ ਕੀਤਾ ਗਿਆ ਕਿ ਜੇਕਰ ਉਹ ਵਿਧਾਇਕ ਚੁਣੇ ਜਾਂਦੇ ਹਨ ਤਾਂ ਉਹ ਹਵਾ, ਪਾਣੀ, ਖ਼ੁਰਾਕ ਅਤੇ ਹੋਰ ਦੂਜੇ ਪ੍ਰਦੂਸ਼ਣਾਂ ਨੂੰ ਖ਼ਤਮ ਕਰਨ ਲਈ ਪੂਰੀ ਗੰਭੀਰਤਾ ਨਾਲ ਠੋਸ ਨੀਤੀਆਂ ਲਾਗੂ ਕਰਵਾਉਣਗੇ ।

ਸਵਾਲ ਇਹ ਹੈ ਕਿ ਜਿਹੜੀਆਂ ਸਰਕਾਰਾਂ ਆਪਣੇ ਨਾਗਰਿਕਾਂ ਨੂੰ ਪਿਛਲੇ 64 ਸਾਲਾਂ ਵਿੱਚ ਸਸਤੀ ਵਿੱਦਿਆ ਤੇ ਸਿਹਤ ਸਹੂਲਤਾਂ, ਰੁਜ਼ਗਾਰ ਬਿਜਲੀ, ਸਾਫ਼ ਪਾਣੀ, ਰੋਟੀ, ਕੱਪੜਾ, ਮਕਾਨ, ਸੀਵਰੇਜ ਆਦਿ ਦੀਆਂ ਅਹਿਮ ਬੁਨਿਆਦੀ ਲੋੜਾਂ ਦੀ ਪੂਰਤੀ ਨਾ ਕਰਵਾ ਸਕੀਆਂ ਹੋਣ ਅਤੇ ਲੋਕ ਭੁੱਖਮਰੀ, ਗ਼ਰੀਬੀ ਤੇ ਬੇਰੋਜ਼ਗਾਰੀ ਦਾ ਸ਼ਿਕਾਰ ਹੋ ਕੇ ਖ਼ੁਦਕਸ਼ੀਆਂ ਕਰ ਰਹੇ ਹੋਣ ਤਾਂ ਉਨ੍ਹਾਂ ਤੋਂ ਵਾਤਾਵਰਣ ਪ੍ਰਦੂਸ਼ਣ ਖ਼ਤਮ ਕਰਵਾਉਣ ਦੀ ਕਿੰਨੀ ਕੁ ਆਸ ਕੀਤੀ ਜਾ ਸਕਦੀ ਹੈ ? ਜਿਹੜੀਆਂ ਸਿਆਸੀ ਪਾਰਟੀਆਂ ਨੇ ਪ੍ਰਦੂਸ਼ਣ ਫੈਲਾਉਣ ਲਈ ਜ਼ਿੰਮੇਵਾਰ ਵੱਡੇ-ਵੱਡੇ ਉਦਯੋਗਿਕ ਘਰਾਣਿਆਂ ਅਤੇ ਸ਼ਰਾਬ ਦੇ ਵਪਾਰੀਆਂ ਤੋਂ ਚੋਣ ਫੰਡ ਅਤੇ ਹੋਰ ਵਿੱਤੀ ਲਾਭ ਲਏ ਹੋਣ ਅਤੇ ਉਹ ਖ਼ੁਦ ਭ੍ਰਿਸ਼ਟਾਚਾਰ ਦੇ ਸਕੈਂਡਲਾਂ ਦਾ ਸਾਹਮਣਾ ਕਰ ਰਹੀਆਂ ਹੋਣ ਤਾਂ ਉਹ ਸੱਤਾ ਵਿੱਚ ਆਉਣ ਤੋਂ ਬਾਅਦ ਉਨ੍ਹਾਂ ਦੇ ਖ਼ਿਲਾਫ਼ ਪ੍ਰਦੂਸ਼ਣ ਰੋਕੂ ਕਾਨੂੰਨ 1974 ਨੂੰ ਲਾਗੂ ਕਰਨ ਵਿੱਚ ਕਿੰਨੀ ਕੁ ਦਿਆਨਤਦਾਰੀ ਵਿਖਾਉਣਗੀਆਂ, ਇਹ ਕਿਸੇ ਤੋਂ ਕੋਈ ਲੁਕੀ ਛਿਪੀ ਗੱਲ ਨਹੀਂ ਹੈ ।

ਸਪੱਸ਼ਟ ਹੈ ਕਿ ਮੌਜੂਦਾ ਢਾਂਚੇ ਵਿੱਚ ਦਿਨੋ-ਦਿਨ ਵਧ ਰਹੇ ਭ੍ਰਿਸ਼ਟਾਚਾਰ ਅਤੇ ਸਿਆਸੀ ਦਖ਼ਲ-ਅੰਦਾਜ਼ੀ ਕਾਰਨ ਕਾਨੂੰਨ ਲਾਗੂ ਕਰਨ ਵਾਲੀਆਂ ਏਜੰਸੀਆਂ ਆਪਣੀ ਜ਼ਿੰਮੇਵਾਰੀ ਪੂਰੀ ਇਮਾਨਦਾਰੀ ਨਾਲ ਨਹੀਂ ਨਿਭਾ ਰਹੀਆਂ । ਇਹ ਵਜ੍ਹਾ ਹੈ ਕਿ ਅਸੀਂ ਗੰਦਾ ਪਾਣੀ ਤੇ ਮਿਲਾਵਟੀ ਦੁੱਧ ਪੀ ਰਹੇ ਹਾਂ, ਜ਼ਹਿਰੀਲੀ ਖ਼ੁਰਾਕ ਖਾ ਰਹੇ ਅਤੇ ਗੰਧਲੀ ਹਵਾ ਆਪਣੇ ਫੇਫੜਿਆਂ ਅੰਦਰ ਲਿਜਾ ਰਹੇ ਹਾਂ । ਸਪੱਸ਼ਟ ਹੈ ਕਿ ਸਾਨੂੰ ਹੌਲੀ-ਹੌਲੀ ਬਿਮਾਰੀਆਂ ਤੇ ਮੌਤ ਦੇ ਮੂੰਹ ਵਿੱਚ ਧੱਕਿਆ ਜਾ ਰਿਹਾ ਹੈ।

ਇਸ ਲਈ ਸੱਤਾ ਵਿੱਚ ਆਉਣ ਵਾਲੀ ਸਰਕਾਰ ਅਤੇ ਵਿਰੋਧੀ ਸਿਆਸੀ ਪਾਰਟੀਆਂ ਨੂੰ ਇਹ ਹਕੀਕਤ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਸਿਰਫ਼ ਕੈਂਸਰ ਹਸਪਤਾਲ ਖੋਲ੍ਹਣ ਜਾਂ ਕੈਂਸਰ ਪੀੜਿਤਾਂ ਨੂੰ ਮੁਆਵਜ਼ਾ ਦੇਣ ਨਾਲ ਇਸ ਗੰਭੀਰ ਸਮੱਸਿਆ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ ਬਲਕਿ ਹਵਾ, ਪਾਣੀ, ਖ਼ੁਰਾਕ, ਮਿੱਟੀ, ਆਵਾਜ਼ ਅਤੇ ਵਾਤਾਵਰਣ ਪ੍ਰਦੂਸ਼ਣ ਕਰਨ ਲਈ ਜ਼ਿੰਮੇਵਾਰ ਸੋਮਿਆਂ ਦੀ ਨਿਸ਼ਾਨਦੇਹੀ ਕਰਕੇ ਉਨ੍ਹਾਂ ਦੀ ਰੋਕਥਾਮ ਲਈ ਤੁਰੰਤ ਠੋਸ ਕਦਮ ਚੁੱਕੇ ਜਾਣੇ ਚਾਹੀਦੇ ਹਨ। ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਦਾ ਇਹ ਕਾਨੂੰਨੀ ਤੇ ਨੈਤਿਕ ਫ਼ਰਜ਼ ਬਣਦਾ ਹੈ ਕਿ ਹਰ ਤਰ੍ਹਾਂ ਦੇ ਸਿਆਸੀ ਤੇ ਕਾਰਪੋਰੇਟ ਸੈਕਟਰ ਦੇ ਦਬਾਅ ਤੋਂ ਮੁਕਤ ਹੋ ਕੇ ਪ੍ਰਦੂਸ਼ਣ ਰੋਕਥਾਮ ਕਾਨੂੰਨ 1974 ਨੂੰ ਪੂਰੀ ਇਮਾਨਦਾਰੀ ਤੇ ਸਖ਼ਤੀ ਨਾਲ ਲਾਗੂ ਕੀਤਾ ਜਾਵੇ । ਪ੍ਰਦੂਸ਼ਣ ਫੈਲਾਉਣ ਵਾਲੀਆਂ ਉਦਯੋਗਿਕ ਇਕਾਈਆਂ, ਰਸਾਇਣ ਤੇ



ਸ਼ਰਾਬ ਦੇ ਕਾਰਖ਼ਾਨਿਆਂ ਅਤੇ ਹਸਪਤਾਲਾਂ ਨੂੰ ਕਾਨੂੰਨ ਦੀ ਉਲੰਘਣਾ ਕਰਨ ਉੱਤੇ ਭਾਰੀ ਜੁਰਮਾਨੇ ਕੀਤੇ ਜਾਣ, ਬਿਜਲੀ ਦੇ ਕੁਨੈਕਸ਼ਨ ਕੱਟੇ ਜਾਣ ਅਤੇ ਸੰਬੰਧਿਤ ਉਦਯੋਗਾਂ ਨੂੰ ਸੀਲ ਕੀਤਾ ਜਾਵੇ ।

ਇਸੇ ਤਰ੍ਹਾਂ ਖਾਦ ਪਦਾਰਥਾਂ ਵਿੱਚ ਮਿਲਾਵਟਖੋਰੀ ਕਰਨ ਵਾਲਿਆਂ ਖ਼ਿਲਾਫ਼ ਵੀ ਇਸੇ ਤਰਜ਼ ਉੱਤੇ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ ਤਾਂ ਕਿ ਜਨਤਾ ਨੂੰ ਯਕੀਨੀ ਤੌਰ ’ਤੇ ਸ਼ੁੱਧ ਹਵਾ, ਸਾਫ਼ ਪਾਣੀ ਅਤੇ ਸ਼ੁੱਧ ਖ਼ੁਰਾਕ ਮੁਹੱਈਆ ਕਰਵਾਏ ਜਾ ਸਕਣ । ਜਲ ਘਰਾਂ ਵਿੱਚ ਪਾਣੀ ਨੂੰ ਕੀਟਾਣੂ ਰਹਿਤ ਕਰਨ ਲਈ ਉੱਚ ਤਕਨੀਕ ਦੇ ਆਧੁਨਿਕ ਉਪਕਰਣ ਲਗਾਏ ਜਾਣ । ਕੁਦਰਤੀ ਖੇਤੀ ਨੂੰ ਉਤਸ਼ਾਹਿਤ ਕਰਨ ਲਈ ਠੋਸ ਯੋਜਨਾਬੰਦੀ ਕੀਤੀ ਜਾਵੇ ਅਤੇ ਖਾਦ ਪਦਾਰਥਾਂ ਲਈ ਕੀਟਨਾਸ਼ਕਾਂ ਤੇ ਰਸਾਇਣਾਂ ਦੀ ਵਰਤੋਂ ਉੱਤੇ ਪਾਬੰਦੀ ਲਗਾਈ ਜਾਵੇ। ਵਿਕਾਸ ਦੇ ਨਾਂ ਹੇਠ ਰੁੱਖਾਂ ਦੀ ਹੋ ਰਹੀ ਅੰਧਾਧੁੰਦ ਕਟਾਈ ਉੱਤੇ ਤੁਰੰਤ ਰੋਕ ਲਗਾਈ ਜਾਵੇ ਅਤੇ ਵੱਧ ਤੋਂ ਵੱਧ ਰੁੱਖ ਲਗਾਏ ਜਾਣ । ਕੂੜੇ-ਕਰਕਟ ਦੀ ਨਿਕਾਸੀ ਅਤੇ ਸੀਵਰੇਜ ਦੀ ਸਫ਼ਾਈ ਲਈ ਵਿਕਸਿਤ ਤਕਨੀਕੀ ਉਪਕਰਣ ਸਥਾਪਤ ਕਰਨ ਲਈ ਆਵਾਜ਼ ਪ੍ਰਦੂਸ਼ਣ ਰੋਕ ਕਾਨੂੰਨ 2005 ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ । ਸਾਮਰਾਜੀ ਦੇਸ਼ਾਂ ਵੱਲੋਂ ਜਾਰੀ ਅਖੌਤੀ ਵਿਕਾਸ ਮਾਡਲ ਰੱਦ ਕੀਤਾ ਜਾਵੇ ।

ਸਾਡਾ ਸਾਰਿਆਂ ਦਾ ਵੀ ਇਹ ਨੈਤਿਕ ਫ਼ਰਜ਼ ਬਣਦਾ ਹੈ ਕਿ ਅਸੀਂ ਵਾਤਾਵਰਣ ਪ੍ਰਦੂਸ਼ਣ ਨੂੰ ਖ਼ਤਮ ਕਰਵਾਉਣ ਲਈ ਇਕ ਵਿਸ਼ਾਲ ਚੇਤਨਾ ਮੁਹਿੰਮ ਦਾ ਆਗਾਜ਼ ਕਰੀਏ ਅਤੇ ਆਪਣੇ ਹਰ ਤਰ੍ਹਾਂ ਦੇ ਵਖਰੇਵਿਆਂ ਤੋਂ ਉੱਪਰ ਉੱਠ ਕੇ ਹਰ ਤਰ੍ਹਾਂ ਦੇ ਪ੍ਰਦੂਸ਼ਣ ਨੂੰ ਇਕ ਸਮਾਂਬੱਧ ਸੀਮਾ ਵਿੱਚ ਖ਼ਤਮ ਕਰਨ ਲਈ ਸਰਕਾਰ, ਪ੍ਰਦੂਸ਼ਣ ਰੋਕਥਾਮ ਬੋਰਡ ਉੱਚ ਅਧਿਕਾਰੀਆਂ ਅਤੇ ਸਿਆਸੀ ਪਾਰਟੀਆਂ ਉੱਤੇ ਜਥੇਬੰਦਕ ਦਬਾਅ ਪਾਈਏ, ਤਾਂ ਕਿ ਹਰੇਕ ਨਾਗਰਿਕ ਲਈ ਸ਼ੁੱਧ ਤੇ ਪੌਸ਼ਟਿਕ ਖ਼ੁਰਾਕ, ਸ਼ੁੱਧ ਹਵਾ, ਸਾਫ਼ ਪੀਣਯੋਗ ਪਾਣੀ, ਸਿਹਤ, ਸਿੱਖਿਆ ਅਤੇ ਰੁਜ਼ਗਾਰ ਦੀਆਂ ਬੁਨਿਆਦੀ ਸਹੂਲਤਾਂ ਯਕੀਨੀ ਬਣਾਈਆਂ ਜਾ ਸਕਣ । ਅਜਿਹਾ ਲੋਕਪੱਖੀ ਮਕਸਦ ਹਾਸਲ ਕਰਕੇ ਨਾ ਸਿਰਫ਼ ਜਿਉਣ ਦੇ ਮੌਲਿਕ ਅਧਿਕਾਰਾਂ ਨੂੰ ਸੁਰੱਖਿਅਤ ਕੀਤਾ ਜਾ ਸਕਦਾ ਹੈ ਬਲਕਿ ਪ੍ਰਦੂਸ਼ਣ ਅਤੇ ਬਿਮਾਰੀਆਂ ਦੀ ਰੋਕਥਾਮ ਉੱਤੇ ਖ਼ਰਚੇ ਜਾਣ ਵਾਲੇ ਅਰਬਾਂ ਰੁਪਏ ਦੇ ਸਰਮਾਏ ਨੂੰ ਬਚਾ ਕੇ ਉਸ ਨੂੰ ਬੁਨਿਆਦੀ ਵਿਕਾਸ ਦੇ ਕੰਮਾਂ ਉੱਤੇ ਖ਼ਰਚ ਕੀਤਾ ਜਾ ਸਕਦਾ ਹੈ ।

ਇਸ ਲਈ, ਆਓ! ਸਾਰੇ ਰਲ ਮਿਲ ਕੇ ਆਪਣੇ ਆਲੇ-ਦੁਆਲੇ ਦੇ ਵਾਤਾਵਰਣ ਨੂੰ ਸਾਫ਼-ਸੁਥਰਾ ਅਤੇ ਸ਼ਾਂਤਮਈ ਬਣਾਈਏ ਅਤੇ ਇਕ ਬਿਹਤਰ ਜੀਵਨ ਤੇ ਸਮਾਜ ਦੀ ਉਸਾਰੀ ਕਰੀਏ । ਇਸ ਸੰਬੰਧੀ ਸਮੂਹ ਧਿਰਾਂ ਨੂੰ ਮਜ਼ਬੂਤ ਇੱਛਾ ਸ਼ਕਤੀ ਵਿਖਾਉਣ ਦੀ ਲੋੜ ਹੈ ।

ਮੋਬਾਈਲ : ੯੨੨੯੨-੩੦੧੨੩

(ਪੰਜਾਬੀ ਟ੍ਰਿਬਿਊਨ ੧ ਅਪ੍ਰੈਲ ੨੦੧੮ ਵਿੱਚੋਂ ਧੰਨਵਾਦ ਸਹਿਤ !)

# ਦਿਮਾਗ਼ੀ ਪ੍ਰਦੂਸ਼ਣ ਹੀ ਜ਼ਿੰਮੇਵਾਰ ਹੈ— ਵਾਤਾਵਰਣਕ ਬਦਲਾਓ ਦਾ

**ਅਰਚਨਾ ਮਹਾਜਨ**

ਜਦੋਂ ਦੀ ਇਹ ਦੁਨੀਆਂ ਬਣੀ ਹੈ, ਇਸ ਧਰਤੀ ’ਤੇ ਕਈ ਤਰ੍ਹਾਂ ਦੇ ਧਰਮਾਂ ਦਾ ਵਿਕਾਸ ਹੋਇਆ ਹੈ। ਅੱਜ ਦੇ ਵਕਤ ਵਿੱਚ ਵੀ ਸਾਡੇ ਸਾਰਿਆਂ ਦੀ ਕਿਸੇ ਨਾ ਕਿਸੇ ਧਰਮ ਪ੍ਰਤੀ ਆਸਥਾ ਬਰਕਰਾਰ ਹੈ। ਹਰ ਧਾਰਮਿਕ ਪ੍ਰਾਣੀ ਰੱਬ ਦੀ ਹੋਂਦ ਉੱਤੇ ਵਿਸ਼ਵਾਸ ਕਰ ਆਪਣੇ ਧਰਮ ਦੇ ਨਿਯਮਾਂ ਦੀ ਪਾਲਣਾ ਕਰਨ ਦੀ ਕੋਸ਼ਿਸ਼ ਕਰਦਾ ਆਪਣੀ ਉਮਰ ਹੰਢਾ ਦਿੰਦਾ ਹੈ। ਪਰ ਅੱਜ ਤਕ ਕੋਈ ਵੀ ਰੱਬ ਦੇ ਰੂਪ ਨੂੰ ਨਾ ਤਾਂ ਵੇਖ ਪਾਇਆ ਹੈ ਅਤੇ ਨਾ ਹੀ ਸਮਝ ਸਕਿਆ ਹੈ । ਰੱਬ ਕੀ ਹੈ? ਕਿਹੋ ਜਿਹਾ ਹੈ ਉਸ ਦਾ ਸਵਰੂਪ? ਇਸ ਨੂੰ ਜਾਣਨ ਦੀ ਕੋਸ਼ਿਸ਼ ਵਿੱਚ ਕਈ ਲੋਕ ਆਪਣੀ ਉਮਰ ਗਵਾ ਬੈਠੇ ਹਨ ।

ਮੇਰੇ ਮੁਤਾਬਕ ਰੱਬ ਨੂੰ ਕਿਤੇ ਲੱਭਣ ਦੀ ਲੋੜ ਨਹੀਂ । ਰੱਬ ਤਾਂ ਸਾਡੇ ਵਿੱਚ ਹੈ। ਰੱਬ ਤਾਂ ਹਰ ਪ੍ਰਾਣੀ ਵਿੱਚ ਵੱਸਦਾ ਹੈ। ਉਸ ਨੂੰ ਸਮਝਣ ਲਈ ਕਿਸੇ ਜੰਗਲ ਜਾਂ ਪਹਾੜ ’ਤੇ ਜਾਣ ਦੀ ਲੋੜ ਨਹੀਂ ਹੁੰਦੀ । ਉਸ ਨੂੰ ਤਾਂ ਸਿਰਫ਼ ਮਹਿਸੂਸ ਕੀਤਾ ਜਾ ਸਕਦਾ ਹੈ—ਵਗਦੀ ਠੰਢੀ ਸੀਤਲ ਪੌਣ ਵਿੱਚ, ਵਹਿੰਦੇ ਠੰਢੇ ਸਾਫ਼-ਸੁਥਰੇ ਨਦੀਆਂ ਦੇ ਪਾਣੀ ਵਿੱਚ, ਮਿੱਟੀ ਦੀ ਸ਼ੁੱਧ ਮਹਿਕ ਵਿੱਚ, ਫੁੱਲਾਂ ਦੀ ਪਿਆਰੀ ਖ਼ੁਸ਼ਬੂ ਵਿੱਚ, ਲੰਬੇ ਦਰਖ਼ਤਾਂ ਨਾਲ ਭਰੇ ਜੰਗਲਾਂ ਵਿੱਚ, ਬਰਫ਼ਾਂ ਨਾਲ ਲੱਦੇ ਪਹਾੜਾਂ ਦੀਆਂ ਚੋਟੀਆਂ ਵਿੱਚ, ਪੰਛੀਆਂ ਦੀਆਂ ਚਹਿਚਹਾਟਾਂ ਵਿੱਚ, ਫ਼ਸਲਾਂ ਨਾਲ ਲਹਿਲਹਾਉਂਦੇ ਖੇਤਾਂ ਵਿੱਚ, ਸਮੁੰਦਰ ਦੀਆਂ ਲਹਿਰਾਂ ਵਿੱਚ, ਖ਼ੂਬਸੂਰਤ ਜੀਵਾਂ ਦੀਆਂ ਕਿਲਕਾਰੀਆਂ ਵਿੱਚ ਤੇ ਧਰਤੀ ’ਤੇ ਵੱਸਦੇ ਹਰ ਪ੍ਰਾਣੀ ਦੀਆਂ ਖ਼ੁਸ਼ੀਆਂ ਵਿੱਚ ।

ਕਿੱਥੇ ਸਮਾਂ ਹੈ ਸਾਡੇ ਕੋਲ ਇਨ੍ਹਾਂ ਸਭਨਾਂ ਨੂੰ ਵੇਖਣ ਦਾ, ਮਹਿਸੂਸ ਕਰਨ ਦਾ । ਅੱਜ ਦੇ ਮਸ਼ੀਨੀ ਯੁੱਗ ਵਿੱਚ ਅਸੀਂ ਵੀ ਇਕ ਮਸ਼ੀਨ ਬਣ ਚੁੱਕੇ ਹਾਂ। ਕਿਸੇ ਵੀ ਧਾਰਮਿਕ ਸਥਲ ’ਤੇ ਜਾ ਕੇ ਮੱਥਾ ਟੇਕਿਆ, ਕੁਝ ਪੈਸੇ ਦਾਨ-ਪਾਤਰ ਵਿੱਚ ਪਾਏ ਤੇ ਆਪਣੇ ਜ਼ਿੰਮੇਵਾਰੀ ਤੋਂ ਮੁਕਤ ਹੋ ਗਏ। ਵੱਧ ਤੋਂ ਵੱਧ ਕੀਰਤਨ ਜਾਂ ਪਾਠ ਕਰਵਾਇਆ ਤੇ ਆਪਣੇ ਆਪ ਨੂੰ ਰੱਬ ਦੀ ਸੰਤਾਨ ਹੋਣ ਦਾ ਠੱਪਾ ਲਗਵਾ ਲਿਆ।

ਘਰੋਂ ਧਾਰਮਿਕ ਸਥਲ ਵੱਲ ਜਾਂਦਿਆਂ ਜਾਂ ਘਰ ਪਰਤਦਿਆਂ ਇਹ ਨਾ ਵੇਖਿਆ ਕਿ ਰਸਤੇ ਵਿੱਚ ਕੋਈ ਜੀਵ ਦਰਦ ਨਾਲ ਕਰਾਹ ਰਿਹਾ ਹੈ, ਕੋਈ ਮਨੁੱਖ ਠੰਢ ਜਾਂ ਗਰਮੀ ਨਾਲ ਤੜਫ਼ ਰਿਹਾ ਹੈ, ਕਿਸੇ ਨਦੀ ਵਿੱਚ ਕੋਈ ਨਾਲਾ ਮਿਲ ਰਿਹਾ ਹੈ ਜਾਂ ਕੂੜਾ ਸੁੱਟਿਆ ਜਾ ਰਿਹਾ ਹੈ, ਕੋਈ ਕੂੜੇ ਦੇ ਢੇਰ ਨੂੰ ਖ਼ਤਮ ਕਰਨ ਲਈ ਉਸ ਨੂੰ ਜਲਾ ਕੇ ਹਵਾ ਵਿੱਚ ਕਾਲਖ ਘੋਲ ਰਿਹਾ ਹੈ, ਕੋਈ ਬੇਮਤਲਬ ਹੀ ਕਈ ਬਲਬ ਜਲਾਈ ਬੈਠਾ ਹੈ ਜਾਂ ਵਾਤਾਵਰਣ ਵਿੱਚ ਸ਼ੋਰ ਨੂੰ ਵਧਾਈ ਜਾ ਰਿਹਾ ਹੈ । ਰੰਗਾਂ ਦੀ ਗੱਲ ਛੱਡੋ, ਬਹੁਤ ਵਾਰੀ ਤਾਂ ਅਸੀਂ ਖ਼ੁਦ ਇਨ੍ਹਾਂ ਕੁਤਾਹੀਆਂ ਵਿੱਚ ਸ਼ਾਮਲ ਹੁੰਦੇ ਹਾਂ।



ਸਾਡੇ ਗੁਰੂ ਸਹਿਬਾਨਾਂ ਅਨੁਸਾਰ ਵੀ ਰੱਬ ਕੁਦਰਤ ਵਿੱਚ ਵੱਸਦਾ ਹੈ, ਕੁਦਰਤ ਦੇ ਕਣ-ਕਣ ਵਿੱਚ ਬਿਰਾਜਮਾਨ ਹੈ ਤੇ ਅਸੀਂ ਉਸ ਕੁਦਰਤ ਦੀ ਬੇਕਦਰੀ ਕਰਕੇ ਰੱਬ ਨਾਲ ਸੰਬੰਧ ਜੋੜਨਾ ਚਾਹੁੰਦੇ ਹਾਂ । ਕਿਵੇਂ ਸੰਭਵ ਹੈ ਇਹ ਸਭ ?

5 ਜੂਨ ਨੂੰ ਵਿਸ਼ਵ ਭਰ ਵਿੱਚ ਵਾਤਾਵਰਣ ਦਿਵਸ ਮਨਾਇਆ ਜਾ ਰਿਹਾ ਹੈ । ਗੱਲਾਂ ਹੋਣਗੀਆਂ ਵਾਤਾਵਰਣ ਪ੍ਰਦੂਸ਼ਣ ਬਾਰੇ, ਉਸ ਦੇ ਮਨੁੱਖਾਂ ਉੱਤੇ ਹੋਣ ਵਾਲੇ ਪ੍ਰਭਾਵਾਂ ਬਾਰੇ ਤੇ ਉਸ ਦੀ ਰੋਕਥਾਮ ਬਾਰੇ । ਕਈ ਸੂਝਵਾਨ ਆਪਣੇ ਵਿਚਾਰ ਪੇਸ਼ ਕਰਨਗੇ, ਆਪਣੇ ਵਿਚਾਰ ਦੱਸਣਗੇ ਤੇ ਲੋਕਾਂ ਨੂੰ ਉਨ੍ਹਾਂ ’ਤੇ ਅਮਲ ਕਰਨ ਲਈ ਕਹਿਣਗੇ । ਕਈ ਜਲਸੇ ਅਤੇ ਰੈਲੀਆਂ ਹੋਣਗੀਆਂ, ਕਈ ਸਹੁੰਆਂ ਚੁੱਕੀਆਂ ਜਾਣਗੀਆਂ । ਇਨ੍ਹਾਂ ਵਿੱਚ ਸ਼ਾਮਲ ਹੋਣ ਵਾਲੇ ਲੋਕ ਬੜੇ ਜੋਸ਼ ਵਿੱਚ ਘਰਾਂ ਨੂੰ ਪਰਤਣਗੇ, ਇਕ ਦੋ ਦਿਨ ਸੁਝਾਵਾਂ ’ਤੇ ਅਮਲ ਹੋਵੇਗਾ ਤੇ ਫਿਰ ਮੁੜ ਆਪਣੀਆਂ ਪਹਿਲੀਆਂ ਹਰਕਤਾਂ ’ਤੇ ਆ ਜਾਣਗੇ ।

ਅਸੀਂ ਸਾਰੇ ਗੱਲ ਕਰਾਂਗੇ ਪਾਣੀ ਨੂੰ ਸਾਫ ਰੱਖਣ ਦੀ, ਉਸ ਵਿੱਚ ਗ਼ੰਦਗੀ ਨਾ ਮਿਲਾਉਣ ਦੀ, ਉਸ ਨੂੰ ਸੰਭਾਲ ਕੇ ਵਰਤਣ ਦੀ, ਬਰਸਾਤੀ ਪਾਣੀ ਨੂੰ ਇਕੱਠਾ ਕਰਨ ਦੀ, 15 ਜੂਨ ਤੋਂ ਪਹਿਲਾਂ ਝੋਨਾ ਨਾ ਲਾਉਣ ਦੀ ਅਤੇ ਆਪਣੀਆਂ ਜਲਗਾਹਾਂ ਨੂੰ ਬਚਾਉਣ ਦੀ, ਅਸੀਂ ਇਹ ਵੀ ਕਹਾਂਗੇ ਕਿ ਕਿਵੇਂ ਅਸੀਂ ਪਰਾਲੀਆਂ, ਕੂੜੇ ਨੂੰ ਅੱਗਾਂ ਨਾ ਲਾ ਕੇ, ਪਥਰਾਟ ਬਾਲਣਾਂ ਦੀ ਵਰਤੋਂ ਕਰ ਕੇ, ਵੱਧ ਤੋਂ ਵੱਧ ਸਾਈਕਲ ਚਲਾ ਕੇ ਜਾਂ ਪੈਦਲ ਚਲ ਕੇ, ਬਿਜਲੀ ਦੀ ਵਰਤੋਂ ਸੁਚੱਜੇ ਢੰਗ ਨਾਲ ਕਰਕੇ, ਖਪਤ ਦੇ ਢੰਗਾਂ ਨੂੰ ਬਦਲ ਕੇ, ਜੰਗਲਾਂ ਨੂੰ ਬਚਾ ਕੇ ਅਤੇ ਬਹੁਤ ਸਾਰੇ ਦਰੱਖਤ ਲਗਾ ਕੇ ਆਪਣੀ ਹਵਾ ਨੂੰ ਸ਼ੁੱਧ ਅਤੇ ਸਾਫ਼ ਰੱਖਦੇ ਹਾਂ ।

ਜ਼ਿਕਰ ਮਿੱਟੀ ਦਾ ਵੀ ਹੋਵੇਗਾ ਕਿ ਕਿਸ ਤਰ੍ਹਾਂ ਸੂਝਤਾ ਨਾਲ ਰਸਾਇਣਿਕ ਖਾਦਾਂ ਅਤੇ ਕੀੜੇਮਾਰ ਦਵਾਈਆਂ ਦਾ ਪ੍ਰਯੋਗ ਕੀਤਾ ਜਾਵੇ ਤੇ ਆਰਗੈਨਿਕ ਖੇਤੀ ਉੱਤੇ ਜ਼ੋਰ ਦਿੱਤਾ ਜਾਵੇ । ਸ਼ੋਰ ਨਾਲ ਪੈਣ ਵਾਲੇ ਬੁਰੇ ਪ੍ਰਭਾਵ ਵੀ ਦੱਸੇ ਜਾਣਗੇ ਅਤੇ ਲੋਕਾਂ ਨੂੰ ਕਾਨੂੰਨਾਂ ਤੋਂ ਜਾਣੂ ਕਰਵਾਇਆ ਜਾਵੇਗਾ ।

ਮੈਂ ਇੱਕ ਗੱਲ ਪੁੱਛਦੀ ਹਾਂ ਕਿ ਕੀ ਸਾਡਾ ਵਾਤਾਵਰਣ ਇੱਥੋਂ ਤਕ ਹੀ ਸੀਮਿਤ ਹੈ ? ਜੇਕਰ ਸਿਰਫ਼ ਹਵਾ, ਪਾਣੀ, ਮਿੱਟੀ ਤੇ ਸ਼ੋਰ ਦੇ ਪ੍ਰਦੂਸ਼ਣ ਹੀ ਸਾਡੇ ਵਾਤਾਵਰਣ ਦੀ ਵਿਗੜੀ ਹਾਲਤ ਦੇ ਜ਼ਿੰਮੇਵਾਰ ਹੁੰਦੇ ਤਾਂ ਹੁਣ ਤਕ ਤਾਂ ਸਾਡਾ ਵਾਤਾਵਰਣ ਬਿਲਕੁਲ ਠੀਕ ਹੋ ਗਿਆ ਹੋਣਾ ਸੀ । ਕਿਉਂ ਜੋ ਇਸ ਸਭ ਦੇ ਕਾਰਨਾਂ ਤੇ ਨਿਵਾਰਨਾ ਤੋਂ ਤਾਂ ਸਾਡੇ ਦੇਸ਼ ਦਾ ਬੱਚਾ-ਬੱਚਾ ਹੁਣ ਤਕ ਵਾਕਿਫ਼ ਹੋ ਚੁੱਕਿਆ ਹੈ। ਸਾਡੀ ਸਰਕਾਰ ਬੜੀ ਤਾਕਤਵਰ ਹੈ ਤੇ ਹੁਣ ਤਕ ਤਾਂ ਆਪਣੀ ਤਾਕਤ ਤੇ ਪੈਸੇ ਦੇ ਦਮ ’ਤੇ ਸਾਡਾ ਵਾਤਾਵਰਣ ਸ਼ੁੱਧ ਕਰ ਹੀ ਚੁੱਕੀ ਹੁੰਦੀ ।

ਅਸਲ ਵਿੱਚ ਸਾਡੇ ਵਾਤਾਵਰਣ ਦੇ ਵਿਗਾੜ ਲਈ ਜ਼ਿੰਮੇਵਾਰ ਹੈ ਸਾਡੀ ਸਾਰਿਆਂ ਦੀ ਮਾਨਸਿਕਤਾ, ਸਾਡੀ ਪ੍ਰਦੂਸ਼ਿਤ ਸੋਚ ਤੇ ਕੁਦਰਤ ਤੋਂ ਟੁੱਟਦਾ ਸਾਡਾ

ਰਿਸ਼ਤਾ । ਅਸੀਂ ਸਾਰੇ ਖ਼ੁਦਗ਼ਰਜ਼ ਹੋ ਗਏ ਹਾਂ । ਸਾਡੇ ਪੂਰਵਜ, ਮਨੁੱਖ ਦੇ ਕੁਦਰਤ ਨਾਲ ਗਹਿਰੇ ਸੰਬੰਧਾਂ ਨੂੰ ਸਮਝਦੇ ਸਨ ਅਤੇ ਕੁਦਰਤ ਦੇ ਨਿਯਮਾਂ ਦੀ ਪਾਲਣਾ ਕਰਦੇ ਸਨ । ਉਨ੍ਹਾਂ ਹਮੇਸ਼ਾਂ ਆਪਣੀਆਂ ਜ਼ਰੂਰਤਾਂ ਨੂੰ ਕੁਦਰਤ ਦੀਆਂ ਜ਼ਰੂਰਤਾਂ ਤੋਂ ਹੇਠਾਂ ਰੱਖਿਆ । ਸੱਚ ਹੀ ਉਨ੍ਹਾਂ ਨੇ ਪਾਣੀ ਨੂੰ ਪਿਤਾ ਅਤੇ ਹਵਾ ਨੂੰ ਗੁਰੂ ਦਾ ਦਰਜਾ ਦਿੱਤਾ। ਧਰਤੀ 'ਤੇ ਮੱਥਾ ਟੇਕ ਮਾਤਾ ਮੰਨਣ ਦਾ ਮਾਣ ਬਖ਼ਸ਼ਿਆ ।

ਪਰ ਅਸੀਂ ਕੀ ਕੀਤਾ । ਆਪਣੀਆਂ ਲੋੜਾਂ ਦੇ ਨਾਂ 'ਤੇ ਆਪਣੀਆਂ ਜ਼ਰੂਰਤਾਂ ਵਧਾ ਲਈਆਂ । ਆਪਣੇ ਲਈ ਹੀ ਨਹੀਂ, ਆਪਣੀਆਂ ਆਉਣ ਵਾਲੀਆਂ ਸੱਤ ਪੀੜ੍ਹੀਆਂ ਲਈ ਧਰਤੀ 'ਤੇ ਮਲਕੀਅਤ ਅਤੇ ਸਾਧਨਾਂ ਨੂੰ ਜੋੜਨ ਵਿੱਚ ਜੁੱਟ ਗਏ । ਇਹ ਭੁੱਲ ਗਏ ਕਿ ਧਰਤੀ ਸਿਰਫ਼ ਇੱਕ ਹੀ ਹੈ ਅਤੇ ਇਹ ਕਿਸੇ ਇੱਕ ਦੀ ਸੰਪਤੀ ਨਹੀਂ ਬਲਕਿ ਸਭਨਾਂ ਦੀ ਸਾਂਝੀ ਮਾਂ ਹੈ। ਇਹ ਭੁਲਾ ਦਿੱਤਾ ਕਿ ਇਸ 'ਤੇ ਵੱਸਦੇ ਹਰ ਪ੍ਰਾਣੀ ਨਾਲ ਸਾਡਾ ਉਹੀ ਰਿਸ਼ਤਾ ਹੈ ਜੋ ਇੱਕ ਮਾਂ ਜਾਏ ਨਾਲ ਹੁੰਦਾ ਹੈ। ਸਾਡੀ ਸੋਚ ਪ੍ਰਦੂਸ਼ਿਤ ਹੈ, ਸਾਡੀ ਮਾਨਸਿਕਤਾ ਪ੍ਰਦੂਸ਼ਿਤ ਹੈ। ਜਦੋਂ ਤਕ ਸਾਡੀ ਸੋਚ ਸਵੱਛ ਨਹੀਂ ਹੋਵੇਗੀ, ਸਾਡੀ ਮਾਨਸਿਕਤਾ ਨਹੀਂ ਬਦਲੇਗੀ, ਲੱਖਾਂ ਕੀ, ਕਰੋੜਾਂ ਵਾਤਾਵਰਣ ਦਿਵਸ ਮਨਾ ਕੇ ਵੀ ਇਸ ਦੀ ਸਥਿਤੀ ਨਹੀਂ ਸੁਧਰ ਸਕਦੀ ।

ਵਿਗਿਆਨ ਵਿੱਚ ਨਿਊਟਨ ਦੇ ਤੀਜੇ ਨਿਯਮ ਅਨੁਸਾਰ ਹਰ ਕ੍ਰਿਆ ਦੀ ਬਰਾਬਰ ਅਤੇ ਉਲਟੀ ਪ੍ਰਤੀਕ੍ਰਿਆ ਹੁੰਦੀ ਹੈ । ਜੇਕਰ ਅੱਜ ਅਸਾਂ ਕੁਦਰਤ ਨੂੰ ਨਜ਼ਰ-ਅੰਦਾਜ਼ ਕਰ ਉਸ 'ਤੇ ਜ਼ਿਆਦਤੀਆਂ ਕੀਤੀਆਂ ਹਨ ਤਾਂ ਸਾਨੂੰ ਉਸ ਦੀ ਕਰੋਪੀ ਸਹਿਣ ਲਈ ਵੀ ਤਿਆਰ ਹੋ ਜਾਣਾ ਚਾਹੀਦਾ ਹੈ। ਅੱਜ ਅਸੀਂ ਆਪਣੀ ਧਰਤੀ ਮਾਂ ਦੇ ਸੀਨੇ ਨੂੰ ਜਗ੍ਹਾ-ਜਗ੍ਹਾ ਤੋਂ ਕੱਟ ਰਹੇ ਹਾਂ । ਚਾਹੇ ਖਾਣਾਂ ਖੋਦ ਵਿੱਚੋਂ ਕੋਲਾ ਜਾਂ ਖਣਿਜ ਕੱਢਣ ਲਈ, ਭਾਵੇਂ ਜੰਗਲਾਂ ਨੂੰ ਕੱਟ ਸ਼ਹਿਰ ਜਾਂ ਫੈਕਟਰੀਆਂ ਵਧਾਉਣ ਲਈ । ਇਸ ਦੇ ਬਦਲੇ ਸਾਨੂੰ ਕਈ ਕੈਟਰੀਨਾਂ, ਸੁਨਾਮੀਆਂ ਜਾਂ ਭੂਚਾਲਾਂ ਦਾ ਸਾਹਮਣਾ ਕਰਨ ਲਈ ਵੀ ਤਿਆਰ ਹੋਣਾ ਪਵੇਗਾ ।

ਜੇਕਰ ਅੱਜ ਅਸੀਂ ਆਪਣੇ ਪਾਣੀਆਂ ਨੂੰ ਗੰਦਾ ਜਾਂ ਬਰਬਾਦ ਕਰ ਰਹੇ ਹਾਂ ਤਾਂ ਆਉਣ ਵਾਲੀਆਂ ਨਸਲਾਂ ਨੂੰ ਪਾਣੀ ਦੀ ਬੂੰਦ-ਬੂੰਦ ਤੋਂ ਮੁਹਤਾਜ ਵੇਖਣ ਦਾ ਹੌਸਲਾ ਵੀ ਰੱਖਣਾ ਪਵੇਗਾ । ਜੇ ਅੱਜ ਅਸੀਂ ਲਾਲਚ ਵਿੱਚ ਅੰਨ੍ਹੇ ਹੋ ਧਰਤੀ ਤੋਂ ਵੱਧ ਤੋਂ ਵੱਧ ਝਾੜ ਲੈਣ ਦਾ ਸੁਪਨਾ ਪੂਰਾ ਕਰ ਰਹੇ ਹਾਂ ਤਾਂ ਆਉਣ ਵਾਲੇ ਸਮੇਂ ਸਾਨੂੰ ਬੰਜਰ ਧਰਤੀ ਦਾ ਰੂਪ ਵੀ ਵੇਖਣ ਲਈ ਤਿਆਰ ਰਹਿਣਾ ਪਵੇਗਾ ।

ਕੀ ਅਸੀਂ ਸਾਰੇ ਅਜਿਹਾ ਚਾਹਾਂਗੇ ? ਕੀ ਇਹ ਸਭ ਕੁਝ ਦੇਵਾਂਗੇ ਅਸੀਂ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਵਿਰਾਸਤ ਵਿੱਚ? ਕੀ ਅਸੀਂ ਆਪਣੀ ਧਰਤੀ ਮਾਤਾ ਦੇ ਪਰਉਪਕਾਰਾਂ ਦਾ ਇਹ ਬਦਲਾ ਚੁਕਾਵਾਂਗੇ ? ਇਨ੍ਹਾਂ ਸਾਰੇ ਪ੍ਰਸ਼ਨਾਂ ਦਾ ਉੱਤਰ ਜੇਕਰ ਅਸੀਂ ਅੱਜ ਨਹੀਂ ਦੇ ਪਾਏ ਤਾਂ ਕਦੇ ਨਹੀਂ ਦੇ ਪਾਵਾਂਗੇ । ਪਤਾ ਉਦੋਂ ਲੱਗੇਗਾ ਜਦੋਂ ਹੱਥ ਪੱਲੇ ਕੁਝ ਨਾ ਰਿਹਾ ।

ਅੱਜ ਲੋੜ ਨਹੀਂ ਸਾਨੂੰ ਰੱਬ ਨੂੰ ਜਗ੍ਹਾ-ਜਗ੍ਹਾ ਲੱਭਣ ਤੇ ਪੂਜਣ ਦੀ । ਲੋੜ ਹੈ ਉਸ ਨੂੰ ਮਹਿਸੂਸ ਕਰਨ ਦੀ ਅਤੇ ਉਸ ਦੀ ਹੋਂਦ ਦੀ ਕਦਰ ਕਰਨ ਦੀ। ਸਾਡੇ



ਪੂਰਵਜਾਂ ਨੇ ਸਾਡੇ ਵਾਤਾਵਰਣ ਦੀ ਸਿਰਫ਼ ਸੰਭਾਲ ਹੀ ਨਹੀਂ ਕੀਤੀ ਸਗੋਂ ਉਸ ਨਾਲ ਪਿਆਰ ਕੀਤਾ, ਸਾਹਾਂ ਦਾ ਰਿਸ਼ਤਾ ਜੋੜਿਆ, ਭਾਵਨਾਵਾਂ ਦਾ ਰਿਸ਼ਤਾ ਬਣਾਇਆ । ਰੁੱਖਾਂ ਦੀ ਸਾਂਭ ਕੀਤੀ ਤੇ ਉਨ੍ਹਾਂ ਦੀ ਸਚਾਈ ਨੂੰ ਧਰਮ ਸਮਝਿਆ । ਹਰ ਧਾਰਮਿਕ ਜਗ੍ਹਾ 'ਤੇ, ਹਰ ਆਸ਼ਰਮ ਵਿੱਚ ਰੁੱਖਾਂ ਦੀ ਪੂਜਾ ਕੀਤੀ ਜਾਂਦੀ ਸੀ । ਕਈ ਜੰਗਲੀ ਜੀਵਾਂ ਨੂੰ ਰੱਬ ਦੇ ਨਾਲ ਜੋੜਿਆ । ਸੱਪਾਂ ਨੂੰ ਦੁੱਧ ਪਿਲਾਉਣਾ, ਪੰਛੀਆਂ ਨੂੰ ਚੋਗਾ ਪਾਉਣਾ, ਕੀੜੀਆਂ ਨੂੰ ਤਿਲਚੌਲੀ ਪਾਉਣਾ, ਉਨ੍ਹਾਂ ਦੇ ਦਿਲ ਦਰਿਆ ਦਾ ਹਿੱਸਾ ਹੁੰਦਾ ਸੀ, ਪਾਲਤੂ ਜਾਨਵਰਾਂ ਦੀ ਘਰਾਂ ਵਿੱਚ ਪਿਆਰ ਨਾਲ ਦੇਖ-ਰੇਖ ਕੀਤੀ ਜਾਂਦੀ ਸੀ ਅਤੇ ਪੰਛੀਆਂ ਹੱਥ ਸੰਦੇਸ਼ੇ ਭੇਜਣੇ, ਇਹ ਸਭ ਮਨੁੱਖੀ ਪਰਿਵਾਰ ਦਾ ਹਿੱਸਾ ਮੰਨੇ ਜਾਂਦੇ ਸਨ। ਜਦ ਲੋਕ ਇੱਕ ਜਗ੍ਹਾ ਤੋਂ ਦੂਜੀ ਜਗ੍ਹਾ ਜਾਂਦੇ ਸਨ ਧਰਤੀ, ਆਕਾਸ਼, ਹਵਾ ਅਤੇ ਵਰਖਾ ਦੀ ਪੂਜਾ ਹੁੰਦੀ ਸੀ । ਹਵਾ ਨੂੰ ਸ਼ੁੱਧ ਕਰਨ ਲਈ ਹਵਨ ਕੀਤੇ ਜਾਂਦੇ, ਕੁਦਰਤ ਨੂੰ ਖ਼ੁਸ਼ ਕਰਨ ਲਈ ਸਲੋਕ ਪੜ੍ਹੇ ਜਾਂਦੇ, ਹਰ ਧਾਰਮਿਕ ਚਿੱਤਰ ਵਿੱਚ ਕੁਦਰਤੀ ਨਜ਼ਾਰੇ ਬਣਾਏ ਹੁੰਦੇ ਸਨ । ਇਹ ਤਾਂ ਸਿਰਫ਼ ਕੁਝ ਕੁ ਉਦਾਹਰਣਾਂ ਹਨ ।

ਜੇਕਰ ਅਸੀਂ ਆਪਣੇ ਵੱਲ ਝਾਤੀ ਮਾਰੀਏ ਤਾਂ ਅਸੀਂ ਆਪਣੇ ਸਕੇ-ਰਿਸ਼ਤੇਦਾਰ ਤਾਂ ਦੂਰ, ਕਦੇ-ਕਦੇ ਆਪਣੇ ਮਾਂ-ਬਾਪ ਨੂੰ ਵੀ ਫਿਟਕਾਰ ਦਿੰਦੇ ਹਾਂ, ਜੇਕਰ ਸਾਨੂੰ ਉਨ੍ਹਾਂ ਤੋਂ ਕਈ ਮਤਲਬ ਪੂਰਾ ਹੁੰਦਾ ਨਾ ਦਿੱਸਦਾ ਹੋਵੇ ।

ਜਿਸ ਦਿਨ ਕੁਦਰਤ ਦੀ ਸਹਿਣ-ਸ਼ਕਤੀ ਖ਼ਤਮ ਹੋ ਗਈ ਉਸ ਦਿਨ ਮਨੁੱਖਤਾ ਦਾ ਖ਼ਾਤਮਾ ਨਿਸ਼ਚਿਤ ਹੈ। ਬਾਅਦ ਵਿੱਚ '**ਸਭ ਕੁਝ ਲੁਟਾ ਕੇ ਹੋਸ਼ ਮੇ ਆਏ ਤੋ ਕਿਆ**' ਵਾਲੀ ਸਥਿਤੀ ਹੋ ਜਾਵੇਗੀ । ਇਸ ਲਈ ਅੱਜ ਸਮੇਂ ਦੀ ਲੋੜ ਹੈ ਆਪਣੇ ਆਪ ਨੂੰ ਬਦਲਣ ਦੀ, ਆਪਣੀ ਸੋਚ ਨੂੰ ਬਦਲਣ ਦੀ ਅਤੇ ਆਪਣੀ ਮਾਨਸਿਕਤਾ ਨੂੰ ਪ੍ਰਦੂਸ਼ਣ ਮੁਕਤ ਕਰਨ ਦੀ। ਇਸ ਤਰ੍ਹਾਂ ਹੀ ਅਸੀਂ ਕੁਦਰਤ ਨੂੰ ਸੱਚਾ ਪਿਆਰ ਕਰ ਸਕਦੇ ਹਾਂ ਅਤੇ ਹਰ ਪਲ ਨੂੰ ਵਾਤਾਵਰਣ ਪਲ ਦੇ ਰੂਪ ਵਿੱਚ ਮਨਾ ਸਕਦੇ ਹਾਂ ।

ਆਪਣੀ ਹੀ ਕਰਨੀ ਦਾ ਫ਼ਲ ਹੈ,
ਇਹ ਅਛਾਈਆਂ ਜਾਂ ਬੁਰਾਈਆਂ,
ਸਾਡੇ ਨਾਲ-ਨਾਲ ਹੀ ਚੱਲਣਗੀਆਂ
ਸਾਡੀਆਂ ਪਰਛਾਈਆਂ ।

(ਪੰਜਾਬੀ ਟ੍ਰਿਬਿਊਨ, 5 ਜੂਨ, 2009 'ਚੋਂ ਧੰਨਵਾਦ ਸਹਿਤ !)

# ਦਿੱਲੀ ਇਕ ਸਹਿਕਦਾ ਹੋਇਆ ਮਹਾਨਗਰ

## ਉਪੇਂਦਰ ਪ੍ਰਸਾਦ

### ਆਖ਼ਰ ਅਜਿਹੀ ਸਥਿਤੀ ਆਈ ਕਿਉਂ ?

ਦਿੱਲੀ ਸਮੇਤ ਪੂਰੇ ਰਾਸ਼ਟਰੀ ਰਾਜਧਾਨੀ ਖੇਤਰ ਵਿੱਚ ਪ੍ਰਦੂਸ਼ਣ ਨੇ ਮਾਰੂ ਰੂਪ ਅਖ਼ਤਿਆਰ ਕਰ ਲਿਆ ਹੈ ਅਤੇ ਸਰਵਉੱਚ ਅਦਾਲਤ ਤੋਂ ਲੈ ਕੇ ਕੌਮੀ ਮਨੁੱਖੀ ਅਧਿਕਾਰ ਕਮਿਸ਼ਨ ਤਕ ਇਸ ਸਮੱਸਿਆ ਨੂੰ ਹੱਲ ਕਰਨ ਲਈ ਆਪੋ-ਆਪਣੇ ਅਧਿਕਾਰਾਂ ਦਾ ਇਸਤੇਮਾਲ ਕਰਨਾ ਪੈ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੇ ਤਰੀਕੇ ਦੱਸੇ ਜਾ ਰਹੇ ਹਨ ਅਤੇ ਇਹ ਸਥਿਤੀ ਪੈਦਾ ਹੋਣ ਦੇ ਕਈ ਕਾਰਨ ਵੀ ਦੱਸੇ ਜਾ ਰਹੇ ਹਨ। ਦਿੱਲੀ ਸਰਕਾਰ 5 ਦਿਨਾਂ ਲਈ ਔਡ-ਈਵਨ ਫਾਰਮੂਲੇ ਤਹਿਤ ਚਾਰ ਪਹੀਆ ਨਿੱਜੀ ਵਾਹਨ ਚਲਵਾਏਗੀ । ਨਿਰਮਾਣ ਕਾਰਜਾਂ 'ਤੇ ਰੋਕ ਲਗਾਉਣ ਦੇ ਹੁਕਮ ਜਾਰੀ ਕਰ ਦਿੱਤੇ ਗਏ ਹਨ, ਜਿਨ੍ਹਾਂ 'ਤੇ ਪੂਰੀ ਤਰ੍ਹਾਂ ਨਾਲ ਅਮਲ ਨਹੀਂ ਹੋ ਸਕਣਾ । ਕਚਰੇ ਨੂੰ ਸਾੜੇ ਜਾਣ 'ਤੇ ਵੀ ਰੋਕ ਲਗਾਈ ਹੈ ਪਰ ਇਸ 'ਤੇ ਵੀ ਅਮਲ ਨਹੀਂ ਹੋਣ ਵਾਲਾ ਹੈ।

ਇਹ ਤਰੀਕੇ ਦਿੱਲੀ ਨੂੰ ਰਾਹਤ ਨਹੀਂ ਦਿਵਾਉਣ ਵਾਲੇ । ਇਸ ਦਾ ਕਾਰਨ ਇਹ ਹੈ ਕਿ ਇਹ ਸਮੱਸਿਆ ਕੋਈ ਇਕ ਜਾਂ ਦੋ ਮਹੀਨੇ 'ਚ ਪੈਦਾ ਨਹੀਂ ਹੋਈ ਹੈ, ਇਹ ਦਹਾਕਿਆਂ ਦੀਆਂ ਗ਼ਲਤ ਨੀਤੀਆਂ ਅਤੇ ਯੋਜਨਾਵਾਂ ਦਾ ਨਤੀਜਾ ਹੈ। ਤੁਸੀਂ ਔਡ-ਈਵਨ ਫਾਰਮੂਲੇ ਨਾਲ ਅੱਧੇ ਨਿੱਜੀ ਚਾਰ ਪਹੀਆ ਵਾਹਨਾਂ ਨੂੰ ਸੜਕ ਤੋਂ ਦੂਰ ਰੱਖੋਗੇ, ਪਰ ਅਸਮਾਨ ਉੱਪਰ ਜੋ ਪ੍ਰਦੂਸ਼ਣ ਚਲ ਰਿਹਾ ਹੈ ਉਸ ਦਾ ਕੀ ਹੋਵੇਗਾ ? ਦਿੱਲੀ ਦੇ ਪ੍ਰਦੂਸ਼ਣ ਲਈ ਵਾਹਨ ਨਿਸ਼ਚਿਤ ਰੂਪ ਨਾਲ ਜ਼ਿੰਮੇਵਾਰ ਹਨ, ਪਰ ਉਨ੍ਹਾਂ ਨੇ ਇਹ ਪ੍ਰਦੂਸ਼ਣ ਕੋਈ ਇਕ-ਦੋ ਦਿਨਾਂ ਵਿੱਚ ਪੈਦਾ ਨਹੀਂ ਕੀਤਾ ।

ਪ੍ਰਦੂਸ਼ਣ ਖ਼ਤਮ ਕਰਨ ਲਈ ਸੁਝਾਏ ਜਾ ਰਹੇ ਫੌਰੀ ਤਰੀਕੇ ਇਸ ਲਈ ਵੀ ਨਾਕਾਮਯਾਬ ਹੋਣਗੇ, ਕਿਉਂਕਿ ਪ੍ਰਦੂਸ਼ਣ ਦੇ ਸਹੀ ਕਾਰਨਾਂ 'ਤੇ ਲੋਕਾਂ ਦੀ ਨਜ਼ਰ ਹੀ ਨਹੀਂ ਜਾ ਰਹੀ । ਕਿਹਾ ਜਾ ਰਿਹਾ ਹੈ ਕਿ ਪੰਜਾਬ ਅਤੇ ਹਰਿਆਣਾ ਦੇ ਖੇਤਾਂ 'ਚ ਪਰਾਲੀ ਅਤੇ ਝੋਨੇ ਦੀ ਰਹਿੰਦ-ਖੂੰਦ ਸਾੜੇ ਜਾਣ ਕਾਰਨ ਦਿੱਲੀ ਪ੍ਰਦੂਸ਼ਿਤ ਹੋ ਗਈ ਹੈ। ਦਿੱਲੀ ਦੇ ਪ੍ਰਦੂਸ਼ਣ ਵਿੱਚ ਇਸ ਦਾ ਥੋੜ੍ਹਾ-ਬਹੁਤ ਯੋਗਦਾਨ ਹੋ ਸਕਦਾ ਹੈ; ਪਰ ਪਰਾਲੀ ਸਾੜੇ ਜਾਣਾ ਹੀ ਪੂਰੀ ਤਰ੍ਹਾਂ ਪ੍ਰਦੂਸ਼ਣ ਪੈਦਾ ਕਰਨ ਲਈ ਜ਼ਿੰਮੇਵਾਰ ਨਹੀਂ ਹੋ ਸਕਦਾ, ਕਿਉਂਕਿ ਦਿੱਲੀ ਪਰਾਲੀ ਸਾੜੇ ਜਾਣ ਕਾਰਨ ਪ੍ਰਦੂਸ਼ਣ ਦੀ ਗ੍ਰਿਫ਼ਤ ਵਿੱਚ ਹੈ ਤਾਂ ਉਹ ਖੇਤਰ ਪੂਰੀ ਤਰ੍ਹਾਂ ਪ੍ਰਦੂਸ਼ਿਤ ਹੋਣੇ ਚਾਹੀਦੇ ਹਨ, ਜਿੱਥੇ ਖੇਤਾਂ ਦੀ ਪਰਾਲੀ ਸਾੜੀ ਜਾ ਰਹੀ ਹੈ, ਪਰ ਅਜਿਹਾ ਨਹੀਂ ਹੈ ।

ਕਦੇ ਅਸੀਂ ਦਿੱਲੀ ਦੇ ਪ੍ਰਦੂਸ਼ਣ ਲਈ ਪੱਛਮ ਤੋਂ ਆਉਣ ਵਾਲੀ ਧੂੜ ਭਰੀ



ਹਵਾ ਨੂੰ ਜ਼ਿੰਮੇਵਾਰ ਮੰਨਦੇ ਹਾਂ ਤੇ ਕਦੀ ਪੂਰਬ ਤੋਂ ਆਉਣ ਵਾਲੀ ਨਮੀ ਭਰੀ ਹਵਾ ਨੂੰ ਕਹਿ ਰਹੇ ਹਾਂ ਕਿ ਪੱਛਮ ਤੋਂ ਆਉਣ ਵਾਲੀ ਧੂੰਏਂ ਭਰੀ ਹਵਾ ਪੂਰਬ ਤੋਂ ਆਉਣ ਵਾਲੀ ਨਮੀ ਭਰੀ ਹਵਾ ਨਾਲ ਮਿਲ ਕੇ ਦਿੱਲੀ ਦੀ ਹਵਾ ਨੂੰ ਗੰਦੀ ਕਰ ਰਹੀ ਹੈ। ਯਾਨੀਕਿ ਦਿੱਲੀ ਨੂੰ ਅਸੀਂ ਦੋ ਦਿਸ਼ਾਵਾਂ ਤੋਂ ਦੋ ਗੁਣਾਂ ਵਾਲੀ ਹਵਾ ਦਾ ਮਿਲਣ ਸਥਾਨ ਦੇ ਕੇ ਆਪਣੀ ਜ਼ਿੰਮੇਵਾਰੀ ਤੋਂ ਮੁਕਤ ਹੋ ਰਹੇ ਹਾਂ । ਇਸ ਤਰ੍ਹਾਂ ਦੀ ਦਿਮਾਗ਼ੀ ਕਸਰਤ ਨਾਲ ਦਿੱਲੀ ਦੀ ਹਵਾ ਸਾਫ਼ ਹੋਣ ਵਾਲੀ ਨਹੀਂ ਹੈ। ਜੋ ਕਾਰਨ ਹਨ, ਉਨ੍ਹਾਂ ਨੂੰ ਸਾਨੂੰ ਇਮਾਨਦਾਰੀ ਨਾਲ ਸਮਝਣਾ ਅਤੇ ਮੰਨਣਾ ਹੋਵੇਗਾ ।

ਦਰਅਸਲ ਦਿੱਲੀ ਵਿਕਾਸ ਦਾ ਸ਼ਿਕਾਰ ਹੋ ਗਈ ਹੈ। ਇਸ ਦੇ ਵਿਕਾਸ ਲਈ ਜੋ ਯੋਜਨਾਵਾਂ ਬਣਾਈਆਂ ਗਈਆਂ, ਉਹ ਦੋਸ਼ਪੂਰਨ ਹਨ ਅਤੇ ਉਨ੍ਹਾਂ ਦਾ ਖ਼ਮਿਆਜ਼ਾ ਹੀ ਦਿੱਲੀ ਭੁਗਤ ਰਹੀ ਹੈ। ਇੱਥੋਂ ਦੇ ਪ੍ਰਦੂਸ਼ਣ ਦੀ ਸਮੱਸਿਆ ਨੂੰ ਸਮਝਣ ਲਈ ਵਾਹਨਾਂ ਦੁਆਰਾ ਫੈਲਾਏ ਜਾ ਰਹੇ ਪ੍ਰਦੂਸ਼ਣ ਅਤੇ ਦਿੱਲੀ ਦੇ ਵਿਕਾਸ ਦੀਆਂ ਯੋਜਨਾਵਾਂ ਦੀਆਂ ਘਾਟਾਂ ਨੂੰ ਸਮਝਣਾ ਹੋਵੇਗਾ । ਇਨ੍ਹਾਂ ਦੋਵਾਂ ਦੇ ਕਾਰਨ ਹੀ ਅੱਜ ਦਿੱਲੀ ਦੀ ਇਹ ਹਾਲਤ ਬਣੀ ਹੋਈ ਹੈ।

ਸਭ ਤੋਂ ਪਹਿਲਾਂ ਵਾਹਨਾਂ 'ਤੇ ਵਿਚਾਰ ਕਰੋ । ਸਾਲ ਭਰ ਜਿੱਥੇ ਗੱਡੀਆਂ ਚਲਦੀਆਂ ਹਨ ਉਨ੍ਹਾਂ ਦਾ ਧੂੰਆਂ ਉੱਪਰ ਉੱਠ ਕੇ ਅਸਮਾਨ ਵਿੱਚ ਜਾਂਦਾ ਰਹਿੰਦਾ ਹੈ। ਹੌਲੀ-ਹੌਲੀ ਉਹ ਬਹੁਤ ਉੱਚਾਈ ਹਾਸਲ ਕਰ ਲੈਂਦਾ ਹੈ। ਬਰਸਾਤ ਵਿੱਚ ਕੁਝ ਪ੍ਰਦੂਸ਼ਣ ਪਾਣੀ ਦੇ ਨਾਲ ਹੇਠਾਂ ਆਉਂਦਾ ਹੈ, ਪਰ ਬੱਦਲਾਂ ਤੋਂ ਉੱਪਰ ਪਹੁੰਚਿਆ ਪ੍ਰਦੂਸ਼ਣ ਉੱਪਰ ਹੀ ਰਹਿ ਜਾਂਦਾ ਹੈ। ਫਿਰ ਠੰਡ ਦਾ ਮੌਸਮ ਸ਼ੁਰੂ ਹੁੰਦਿਆਂ ਹੀ ਉਹ ਪ੍ਰਦੂਸ਼ਣ ਹੇਠਾਂ ਉੱਤਰਨ ਲੱਗਦਾ ਹੈ। ਘੱਟ ਤਾਪਮਾਨ ਕਾਰਨ ਪ੍ਰਦੂਸ਼ਣ ਦੇ ਕਣ ਆਪਸ ਵਿੱਚ ਮਿਲ ਕੇ ਗਾੜ੍ਹੇ ਹੋਣ ਲੱਗਦੇ ਹਨ ਅਤੇ ਹੇਠਾਂ ਆਉਣ ਲੱਗਦੇ ਹਨ। ਸਰਦੀ ਦੇ ਮੌਸਮ ਵਿੱਚ ਧਰਤੀ ਦੀ ਗਰਮੀ ਉਨ੍ਹਾਂ ਨੂੰ ਉੱਪਰ ਵੱਲ ਧੱਕਣ ਤੋਂ ਅਸਮੱਰਥ ਹੋ ਜਾਂਦੀ ਹੈ ਅਤੇ ਉਹ ਹੇਠਾਂ ਆ ਕੇ ਹਵਾ ਨੂੰ ਪ੍ਰਦੂਸ਼ਿਤ ਕਰ ਦਿੰਦੇ ਹਨ । ਪ੍ਰਦੂਸ਼ਣ ਦੇ ਉਹ ਕਣ ਸਾਲ ਭਰ ਚੌਵੀ ਘੰਟੇ ਨਿਕਲਦੇ ਰਹਿੰਦੇ ਹਨ, ਇੱਧਰ-ਉੱਧਰ ਫੈਲਦੇ ਰਹਿੰਦੇ ਹਨ ਅਤੇ ਉੱਪਰ ਵੀ ਉੱਠਦੇ ਰਹਿੰਦੇ ਹਨ। ਸਰਦੀ ਦੇ ਮੌਸਮ ਵਿੱਚ ਉੱਪਰ ਗਏ ਕਣ ਵਾਪਸ ਧਰਤੀ 'ਤੇ ਆ ਜਾਂਦੇ ਹਨ । ਪ੍ਰਦੂਸ਼ਣ ਦਾ ਸਭ ਤੋਂ ਵੱਡਾ ਕਾਰਨ ਉਹ ਹੀ ਹਨ, ਨਾ ਕਿ ਪੰਜਾਬ, ਹਰਿਆਣਾ ਅਤੇ ਪੱਛਮੀ ਉੱਤਰ ਪ੍ਰਦੇਸ਼ ਵਿੱਚ ਸਾੜੀ ਜਾਣ ਵਾਲੀ ਪਰਾਲੀ ਜਾਂ ਨਾੜ ।

ਇਸ ਲਈ ਸਾਲ-ਦਰ-ਸਾਲ ਜਮ੍ਹਾਂ ਹੋ ਰਹੇ ਪ੍ਰਦੂਸ਼ਣ ਤੋਂ ਮੁਕਤੀ ਹਾਸਲ ਕਰਨੀ ਹੈ ਤਾਂ ਵਾਹਨਾਂ ਵਿੱਚੋਂ ਨਿਕਲਣ ਵਾਲੇ ਪ੍ਰਦੂਸ਼ਣ ਦੀ ਸਾਨੂੰ ਚਿੰਤਾ ਕਰਨੀ ਹੋਵੇਗੀ ਅਤੇ ਇਹ ਸਿਰਫ਼ ਸਰਦੀਆਂ ਵਿੱਚ ਨਹੀਂ, ਬਲਕਿ ਸਾਲ ਭਰ ਕਰਨੀ ਹੋਵੇਗੀ । ਵਾਹਨਾਂ ਦੀ ਗਿਣਤੀ ਸੜਕਾਂ 'ਤੇ ਜਿੱਥੋਂ ਤਕ ਸੰਭਵ ਹੋਵੇ ਘਟਾਉਣੀ

ਚਾਹੀਦੀ ਹੈ। ਉਨ੍ਹਾਂ ਵਿੱਚ ਵਰਤੇ ਜਾ ਰਹੇ ਬਾਲਣ ਨੂੰ ਵੀ ਵਾਤਾਵਰਨ ਦੇ ਅਨੁਸਾਰ ਰੱਖਣਾ ਹੋਵੇਗਾ; ਪਰ ਅਸੀਂ ਬਿਲਕੁਲ ਇਸ ਦੇ ਉਲਟਾ ਕਰ ਰਹੇ ਹਾਂ । ਵਿਕਾਸ ਦੇ ਨਾਂ 'ਤੇ ਗੱਡੀਆਂ ਦੀ ਗਿਣਤੀ ਵਧਾਈ ਜਾ ਰਹੇ ਹਾਂ ਅਤੇ ਉਨ੍ਹਾਂ ਨੂੰ ਦੌੜਾਉਣ ਲਈ ਸੜਕਾਂ ਨੂੰ ਚੌੜਾ ਕਰੀ ਜਾ ਰਹੇ ਹਾਂ ਅਤੇ ਅਣਗਿਣਤ ਫਲਾਈਓਵਰ ਬਣਾਈ ਜਾ ਰਹੇ ਹਾਂ । ਭਾਵ ਵਿਕਾਸ ਦੇ ਨਾਂ 'ਤੇ ਦਿੱਲੀ ਨੂੰ ਪ੍ਰਦੂਸ਼ਿਤ ਕਰਨ ਦਾ ਪੂਰਾ ਇੰਤਜ਼ਾਮ ਕੀਤਾ ਜਾ ਰਿਹਾ ਹੈ ।

ਵਾਹਨਾਂ 'ਚੋਂ ਨਿਕਲਣ ਵਾਲੇ ਪ੍ਰਦੂਸ਼ਣ ਤੋਂ ਇਲਾਵਾ ਉਸ ਤੋਂ ਵੀ ਵੱਡਾ ਇਕ ਹੋਰ ਜ਼ਿੰਮੇਵਾਰ ਕਾਰਨ ਦਿੱਲੀ ਦੇ ਆਲੇ-ਦੁਆਲੇ ਕੀਤੇ ਗਏ ਵਿਕਾਸ ਦੀਆਂ ਯੋਜਨਾਵਾਂ ਹਨ। ਪੂਰੇ ਹਿੰਦੀ ਖੇਤਰ ਵਿੱਚ ਦਿੱਲੀ ਹੀ ਇਕ-ਮਾਤਰ ਵਿਕਾਸ ਕੇਂਦਰ ਹੈ। ਹਿੰਦੀ ਖੇਤਰ ਹੀ ਨਹੀਂ, ਬਲਕਿ ਹੋਰ ਖੇਤਰਾਂ ਤੋਂ ਵੀ ਭਾਰੀ ਗਿਣਤੀ ਵਿੱਚ ਲੋਕ ਇੱਥੇ ਆਉਂਦੇ ਹਨ, ਕਿਉਂਕਿ ਵਿਕਾਸ ਕੇਂਦਰ ਹੋਣ ਕਾਰਨ ਇਹ ਰੁਜ਼ਗਾਰ ਮੁਹੱਈਆ ਕਰਾਉਣ ਵਾਲਾ ਕੇਂਦਰ ਵੀ ਹੈ। ਪਿਛਲੇ ਕੁਝ ਦਹਾਕਿਆਂ ਵਿੱਚ ਅਸੀਂ ਦਿੱਲੀ ਦੇ ਆਲੇ-ਦੁਆਲੇ ਕੌਮੀ ਰਾਜਧਾਨੀ ਖੇਤਰ ਦੇ ਵਿਕਾਸ ਦਾ ਮਾਡਲ ਤਿਆਰ ਕੀਤਾ ਹੈ। ਇਸ ਕਾਰਨ ਦਿੱਲੀ 'ਤੇ ਦਬਾਅ ਹੋਰ ਵੀ ਵਧ ਗਿਆ ਹੈ। ਇਹ ਵਿਕਾਸ ਦਿੱਲੀ ਤੋਂ ਦਬਾਅ ਘਟਾਉਣ ਦੇ ਨਾਂ 'ਤੇ ਕੀਤਾ ਗਿਆ, ਪਰ ਵਿਕਾਸ ਕੇਂਦਰ ਦੇ ਕਾਰਨ ਹੋਰ ਥਾਵਾਂ ਦੇ ਲੋਕ ਵੀ ਇੱਥੇ ਆ ਗਏ ਅਤੇ ਉਸ ਨਾਲ ਦਿੱਲੀ 'ਤੇ ਬੋਝ ਹੋਰ ਵੀ ਵਧ ਗਿਆ ਹੈ।

ਅਸਲ ਵਿੱਚ ਹੋਣਾ ਇਹ ਚਾਹੀਦਾ ਸੀ ਕਿ ਦਿੱਲੀ ਤੋਂ ਦੂਰ ਹੋਰ ਵਿਕਾਸ ਕੇਂਦਰਾਂ ਨੂੰ ਵਿਕਸਿਤ ਕੀਤਾ ਜਾਂਦਾ, ਜਿਸ ਨਾਲ ਲੋਕ ਉੱਥੇ ਜਾਂਦੇ ਅਤੇ ਦਿੱਲੀ ਦੇ ਆਲੇ-ਦੁਆਲੇ ਲੋਕਾਂ ਦਾ ਜਮਘਟਾ ਨਾ ਲਗਦਾ । ਪਰ ਸਰਕਾਰ ਵੱਲੋਂ ਕੌਮੀ ਰਾਜਧਾਨੀ ਖੇਤਰ ਦੇ ਨਾਂ 'ਤੇ ਗਵਾਂਢੀ, ਹਰਿਆਣਾ, ਉੱਤਰ ਪ੍ਰਦੇਸ਼ ਅਤੇ ਰਾਜਸਥਾਨ ਦੇ ਖੇਤਰ ਨੂੰ ਵੀ ਦਿੱਲੀ ਦੇ ਵਿਸਥਾਰ ਦੇ ਰੂਪ ਵਿੱਚ ਵਿਕਸਿਤ ਕੀਤਾ ਗਿਆ ਹੈ ਅਤੇ ਉਸ 'ਤੇ ਸਰਕਾਰ ਅਤੇ ਨਿੱਜੀ ਖੇਤਰ ਦੇ ਲੱਖਾਂ ਕਰੋੜਾਂ ਰੁਪਏ ਖ਼ਰਚ ਕੀਤੇ ਗਏ । ਵਿਕਾਸ ਤਾਂ ਹੋ ਗਿਆ, ਜੋ ਦਿਖਾਈ ਵੀ ਦਿੰਦਾ ਹੈ, ਪਰ ਅਦ੍ਰਿਸ਼ ਰੂਪ ਵਿੱਚ ਵਿਨਾਸ਼ ਦੇ ਬੀਜ ਵੀ ਬੀਜੇ ਜਾ ਰਹੇ ਹਨ। ਅੱਜ ਦਿੱਲੀ ਵਿੱਚ ਪੈਦਾ ਹੋਏ ਹਵਾ ਪ੍ਰਦੂਸ਼ਣ ਨੂੰ ਹਵਾ ਵਿੱਚ ਨਸ਼ਟ ਹੋਣ ਲਈ ਥਾਂ ਵੀ ਨਹੀਂ ਹੈ, ਕਿਉਂਕਿ ਇਸ ਦੇ ਆਲੇ-ਦੁਆਲੇ ਕੌਮੀ ਰਾਜਧਾਨੀ ਵਾਲਾ ਖੇਤਰ ਵੀ ਪ੍ਰਦੂਸ਼ਿਤ ਹਵਾ ਵਾਲਾ ਹੈ ਅਤੇ ਅਸੀਂ ਗੰਦੀ ਹਵਾ ਵਿੱਚ ਸਾਹ ਲੈਣ ਨੂੰ ਮਜਬੂਰ ਹਾਂ ।

(ਰੋਜ਼ਾਨਾ ਅਜੀਤ 12-11-17 'ਚੋਂ ਧੰਨਵਾਦ ਸਹਿਤ !)



# ਅਵਾਜ਼ ਦਾ ਪ੍ਰਦੂਸ਼ਣ

**-ਡਾ: ਗੁਰਬਚਨ ਸਿੰਘ**

ਇਕ ਦੂਸਰੇ ਨੂੰ ਸਮਝਣ ਅਤੇ ਸਮਝਾਉਣ ਲਈ ਆਮ ਕਰਕੇ ਦੋ ਢੰਗ ਵਰਤੇ ਜਾਂਦੇ ਹਨ। ਪਹਿਲਾਂ ਆਵਾਜ਼ ਰਾਹੀਂ ਭਾਵ ਸੁਣ ਕੇ ਅਤੇ ਦੂਸਰਾ ਇਸ਼ਾਰੇ ਰਾਹੀਂ ਭਾਵ ਦੇਖ ਕੇ। ਇਸ ਤੋਂ ਇਲਾਵਾ ਛੋਹ ਕੇ, ਚੱਖ ਕੇ ਅਤੇ ਸੁੰਘ ਕੇ ਵੀ ਕਿਸੇ ਚੀਜ਼ ਬਾਰੇ ਜਾਣਿਆ ਜਾ ਸਕਦਾ ਹੈ। ਕੀ ਕਦੀ ਤੁਸੀਂ ਸੋਚਿਆ ਹੈ ਕਿ ਰੇਡੀਓ ਅਤੇ ਟੈਲੀਵਿਜ਼ਨ ਸਟੇਸ਼ਨਾਂ 'ਤੇ ਪੇਸ਼ ਕੀਤੇ ਗਏ ਪ੍ਰੋਗਰਾਮ ਸਾਡੇ ਘਰਾਂ ਵਿੱਚ ਕਿਵੇਂ ਪਹੁੰਚ ਜਾਂਦੇ ਹਨ? ਇਨ੍ਹਾਂ ਥਾਵਾਂ 'ਤੇ ਅਵਾਜ਼ਾਂ ਅਤੇ ਸ਼ਕਲਾਂ ਲਹਿਰਾਂ ਦੇ ਰੂਪ ਵਿੱਚ ਹਵਾ ਵਿੱਚ ਪਹੁੰਚਾਈਆਂ ਜਾਂਦੀਆਂ ਹਨ ਜੋ ਵਾਤਾਵਰਣ ਵਿੱਚ ਘੁੰਮਦੀਆਂ ਰਹਿੰਦੀਆਂ ਹਨ। ਰੇਡੀਓ ਅਤੇ ਟੈਲੀਵਿਜ਼ਨ ਸੈੱਟਾਂ ਰਾਹੀਂ ਇਨ੍ਹਾਂ ਲਹਿਰਾਂ ਨੂੰ ਪਕੜ ਕੇ ਅਵਾਜ਼ ਅਤੇ ਫੋਟੋ ਦੇ ਰੂਪ ਵਿੱਚ ਸੁਣਿਆ ਅਤੇ ਦੇਖਿਆ ਜਾ ਸਕਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਜਦ ਵੀ ਆਵਾਜ਼ ਪੈਦਾ ਹੁੰਦੀ ਹੈ ਚਾਹੇ ਉਹ ਰਸੋਈ ਵਿੱਚ ਬਰਤਨ ਡਿੱਗਣ ਦੀ ਹੋਵੇ, ਪੱਥਰ ਸੁੱਟਣ ਜਾਂ ਘੁੰਗਰੂ ਛਣਕਣ ਦੀ, ਇਸ ਦਾ ਅਸਰ ਵਾਤਾਵਰਣ 'ਤੇ ਪੈਂਦਾ ਹੈ। ਇਸ ਹਿਲਜੁਲ ਨਾਲ ਜੀਵ-ਜੰਤੂ, ਪਸ਼ੂ-ਪੰਛੀ ਅਤੇ ਮਨੁੱਖੀ ਸਰੀਰ ਅਤੇ ਸਰੀਰਕ ਕਿਰਿਆਵਾਂ ਵੀ ਪ੍ਰਭਾਵਿਤ ਹੁੰਦੀਆਂ ਹਨ। ਅਵਾਜ਼ਾਂ ਦੀ ਮਨੁੱਖੀ ਜੀਵਨ ਵਿੱਚ ਬਹੁਤ ਮਹੱਤਤਾ ਹੈ। ਇਸ ਦੇ ਸੁਣਨ ਨਾਲ ਮਨ ਚੁਕੰਨਾ ਹੋ ਜਾਂਦਾ ਹੈ ਅਤੇ ਅਸੀਂ ਅਵਾਜ਼ ਦੀ ਕਿਸਮ ਅਨੁਸਾਰ ਮਤਲਬ ਕੱਢਦੇ ਹਾਂ, ਫ਼ੈਸਲਾ ਕਰਕੇ ਅਮਲ ਕਰਦੇ ਹਾਂ। ਅਵਾਜ਼ ਦਾ ਅਸਰ ਮਨ ਦੀ ਅਵਸਥਾ 'ਤੇ ਵੀ ਨਿਰਭਰ ਕਰਦਾ ਹੈ। ਖ਼ੁਸ਼ ਮਨ ਅਤੇ ਉਦਾਸ ਮਨ 'ਤੇ ਅਵਾਜ਼ ਦਾ ਵੱਖਰਾ-ਵੱਖਰਾ ਅਸਰ ਹੁੰਦਾ ਹੈ। ਖ਼ੁਸ਼ ਮਨ ਸਮੇਂ ਬੇਸੁਰੀ ਅਵਾਜ਼ ਦਾ ਬੁਰਾ ਨਹੀਂ ਮਨਾਇਆ ਜਾਂਦਾ ਅਤੇ ਉਦਾਸੀ ਵਿੱਚ ਸੁਰੀਲੀ ਅਵਾਜ਼ ਵੀ ਚੰਗੀ ਨਹੀਂ ਲੱਗਦੀ। ਅਵਾਜ਼ਾਂ ਦੀ ਕਿਸਮ ਅਤੇ ਗਤੀ ਕਈ ਵਾਰੀ ਮਨ ਦੀ ਅਵਸਥਾ ਵਿੱਚ ਤਬਦੀਲੀ ਲੈ ਆਉਂਦੀ ਹੈ। ਪੰਛੀਆਂ ਵਿੱਚੋਂ ਕੋਇਲ ਦੀ ਅਵਾਜ਼ ਨੂੰ ਚੰਗਾ ਸਮਝਿਆ ਗਿਆ ਹੈ। ਤੋਤੇ ਦੀ ਅਵਾਜ਼ ਵਿੱਚ ਗੱਲਾਂ ਕੀਤੀਆਂ ਜਾਂਦੀਆਂ ਹਨ। ਜਾਨਵਰਾਂ ਵਿੱਚੋਂ ਸ਼ੇਰ ਦੀ ਅਵਾਜ਼ ਡਰਾਉਣੀ ਅਤੇ ਖ਼ਤਰੇ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਮੋਟਰਕਾਰਾਂ ਅਤੇ ਮਸ਼ੀਨਾਂ ਦੀਆਂ ਆਵਾਜ਼ਾਂ ਸ਼ੋਰ-ਸ਼ਰਾਬਾ ਲੱਗਦੀਆਂ ਹਨ। ਤੂਫ਼ਾਨ ਅਤੇ ਰਾਤ ਦੇ ਸਮੇਂ ਬੀਂਡੇ ਦੀ ਅਵਾਜ਼ ਡਰ ਪੈਦਾ ਕਰਦੀ ਹੈ। ਸੰਗੀਤ ਦੀ ਆਵਾਜ਼ ਮਨ ਨੂੰ ਮੋਂਹਦੀ ਹੈ। ਪਿਆਰ ਨਾਲ ਅਤੇ ਹੌਲੀ ਕੀਤੀ ਗੱਲ ਮਨ ਨੂੰ ਚੰਗੀ ਲੱਗਦੀ ਹੈ। ਖਿਝ ਕੇ ਬੋਲਿਆ, ਉੱਚਾ ਬੋਲ ਕੌੜਾ ਲੱਗਦਾ ਹੈ। ਬੱਚੇ ਦੇ ਰੋਣ ਦੀ ਅਵਾਜ਼ ਉਸ ਦੀ ਭੁੱਖ ਜਾਂ ਤਕਲੀਫ਼ ਦਾ ਪ੍ਰਤੀਕ ਹੁੰਦੀ ਹੈ। ਗੋਲੀ-ਸਿੱਕੇ ਦੀ ਅਵਾਜ਼ ਵਿਨਾਸ਼ ਦਾ ਚਿੰਨ੍ਹ ਹੈ। ਕਾਂ ਦੇ ਬੋਲ ਆਉਣ ਵਾਲੇ

ਪ੍ਰਾਹੁਣੇ ਦਾ ਸੁਨੇਹਾ ਸਮਝੇ ਜਾਂਦੇ ਹਨ। 'ਸੰਸਾਰ ਦੀ ਸਿਹਤ ਸੰਸਥਾ' ਅਨੁਸਾਰ ਅਵਾਜ਼ ਦਾ ੪੫ ਡੈਸੀਬਲ ਪੱਧਰ ਮਨੁੱਖਾਂ ਲਈ ਯੋਗ ਕਰਾਰ ਦਿੱਤਾ ਗਿਆ ਹੈ, ਪਰ ਇਸ ਦਾ ਸ਼ਹਿਰ ਵਿੱਚ ਪੱਧਰ ੬੫ ਡੀ.ਬੀ. ਤਕ ਤਾਂ ਠੀਕ ਹੈ ਜਦ ਪੱਧਰ ਵਧ ਜਾਂਦਾ ਹੈ ਤਾਂ ਇਸ ਦਾ ਸਰੀਰ 'ਤੇ ਬੁਰਾ ਅਸਰ ਹੁੰਦਾ ਹੈ। ਪੱਛਮੀ ਸੰਗੀਤ ਅਤੇ ਕਾਰਖ਼ਾਨਿਆਂ ਵਿੱਚ ਇਹ ਪੱਧਰ ੧੫੦ ਡੀ.ਬੀ. ਤਕ ਪਹੁੰਚ ਜਾਂਦਾ ਹੈ। ਇਸ ਨਾਲ ਕੰਨ ਖ਼ਰਾਬ ਹੋ ਜਾਂਦੇ ਹਨ ਅਤੇ ਸੁਣਨ ਦੀ ਸ਼ਕਤੀ ਘਟ ਜਾਂਦੀ ਹੈ। ਕਈ ਵਾਰੀ ਲਗਾਤਾਰ ਉੱਚੀ ਅਵਾਜ਼ ਕਾਰਨ ਸੁਣਨ-ਸ਼ਕਤੀ ਸਦਾ ਲਈ ਜਾ ਸਕਦੀ ਹੈ। ਇਸ ਤੋਂ ਇਲਾਵਾ ਸਰੀਰ ਅਤੇ ਸਿਹਤ 'ਤੇ ਵੀ ਭੈੜਾ ਅਸਰ ਹੁੰਦਾ ਹੈ। ਆਵਾਜ਼ ਕਈ ਵਾਰੀ ਬੇਚੈਨੀ ਅਤੇ ਪ੍ਰੇਸ਼ਾਨੀ ਪੈਦਾ ਕਰਦੀ ਹੈ ਅਤੇ ਡਰ ਦੇ ਰੂਪ ਵਿੱਚ ਵੀ ਬਦਲ ਸਕਦੀ ਹੈ। ਦਇਆ ਨੰਦ ਹਸਪਤਾਲ, ਲੁਧਿਆਣਾ ਦੇ ਕੰਨਾਂ ਅਤੇ ਅੱਖਾਂ ਦੇ ਮਾਹਿਰਾਂ ਅਨੁਸਾਰ ਰੌਲੇ ਨਾਲ ਦਿਲ ਅਤੇ ਖ਼ੂਨ ਦੀ ਗਤੀਵਿਧੀ ਤੇਜ਼ ਹੁੰਦੀ ਹੈ, ਸਿਰਦਰਦ ਅਤੇ ਰਾਤ ਦਾ ਅੰਧਰਾਤਾ ਵੀ ਹੋ ਸਕਦਾ ਹੈ। ਜਦੋਂ ਕੋਈ ਹਾਰਨ ਵਜਾਏ ਜਾਂ ਘਰ ਵਿੱਚ ਲੱਗੀ ਘੰਟੀ ਨੂੰ ਦਬਾਈ ਰੱਖੇ ਤਾਂ ਸਮਾਜਕ ਪੱਖੋਂ ਵੀ ਬੁਰਾ ਸਮਝਿਆ ਜਾਂਦਾ ਹੈ। ਪੱਛਮੀ ਦੇਸ਼ਾਂ ਵਿੱਚ ਹਾਰਨ ਮਾਰਨ ਨੂੰ ਬਹੁਤ ਬੁਰਾ ਮੰਨਿਆ ਜਾਂਦਾ ਹੈ। ਸਾਡੇ ਦੇਸ਼ ਵਿੱਚ ਹਾਰਨ ਨੂੰ ਦਬਾਅ ਕੇ ਮੋਟਰਕਾਰਾਂ ਆਦਿ ਨੂੰ ਤੇਜ਼ ਰਫ਼ਤਾਰ ਨਾਲ ਚਲਾਇਆ ਜਾਂਦਾ ਹੈ, ਜੋ ਕਿ ਹਾਦਸੇ ਦਾ ਵੀ ਸ਼ਿਕਾਰ ਹੋ ਜਾਂਦੀਆਂ ਹਨ। ਇਸ ਤਰ੍ਹਾਂ ਹੀ ਘਰਾਂ ਵਿੱਚ ਲੱਗੀ ਘੰਟੀ ਨੂੰ ਓਨਾ ਚਿਰ ਦਬਾਇਆ ਜਾਂਦਾ ਹੈ ਜਦੋਂ ਤਕ ਘਰ ਵਾਲੇ ਬਾਹਰ ਨਾ ਨਿਕਲਣ। ਰੌਲੇ ਕਾਰਨ ਮਨ ਦੀ ਇਕਾਗਰਤਾ ਟੁੱਟਦੀ ਹੈ ਅਤੇ ਮੂਡ ਵੀ ਵਿਗੜਦਾ ਹੈ। ਇਸ ਪ੍ਰਦੂਸ਼ਣ ਨੂੰ ਰੋਕਣ ਲਈ ਨਿੱਜੀ ਭਾਈਚਾਰਕ ਅਤੇ ਸਰਕਾਰੀ ਪੱਧਰ 'ਤੇ ਯਤਨ ਹੋਣੇ ਚਾਹੀਦੇ ਹਨ। ਇਸ ਸੰਬੰਧ ਵਿੱਚ ਕੁਝ ਕੁ ਸੁਝਾਓ ਇਸ ਪ੍ਰਕਾਰ ਹਨ:- ੧. ਆਪਸੀ ਗੱਲਬਾਤ ਕਰਦੇ ਸਮੇਂ ਧੀਮੀ ਅਤੇ ਸਾਫ਼ ਅਵਾਜ਼ ਵਿੱਚ ਬੋਲੋ। ਰੇਡੀਓ, ਟੈਲੀਵਿਜ਼ਨ, ਟੇਪ ਰਿਕਾਰਡਰ ਸੁਣਨ ਸਮੇਂ ਅਵਾਜ਼ ਆਪਣੇ ਸੁਣਨ ਦੇ ਪੱਧਰ 'ਤੇ ਹੀ ਰੱਖੋ। ੨. ਸ਼ੋਰ-ਸ਼ਰਾਬੇ ਵਾਲੀ ਜਗ੍ਹਾ ਤੋਂ ਦੂਰ ਰਹੋ। ੩. ਮੋਟਰਕਾਰਾਂ, ਸਕੂਟਰਾਂ ਦੇ ਹਾਰਨ ਲੋੜ ਮੁਤਾਬਕ ਵਜਾਓ। ੪. ਅਵਾਜ਼ਾਂ ਪੈਦਾ ਕਰਨ ਵਾਲਿਆਂ ਨੂੰ ਪਿਆਰ ਨਾਲ ਸਮਝਾਉ। ੫. ਬੱਸਾਂ ਦੇ ਪ੍ਰੈੱਸ਼ਰ-ਹਾਰਨਾਂ 'ਤੇ ਰੋਕ ਲੱਗਣੀ ਚਾਹੀਦੀ ਹੈ। ਬੱਸਾਂ ਦੇ ਸ਼ੀਸ਼ੇ ਬਾਰੀਆਂ ਦੀ ਠੀਕ ਮੁਰੰਮਤ ਹੋਣੀ ਚਾਹੀਦੀ ਹੈ ਤਾਂ ਕਿ ਖੜ-ਖੜ ਦੀ ਅਵਾਜ਼ ਪੈਦਾ ਨਾ ਹੋਵੇ।

(ਰੋਜ਼ਾਨਾ ਅਜੀਤ ੮-੨-੯੩ ਵਿੱਚੋਂ ਧੰਨਵਾਦ ਸਹਿਤ!)



# ਅਵਾਜ਼ ਪ੍ਰਦੂਸ਼ਣ ਖ਼ਤਰਨਾਕ

**-ਰਤਨੇਸ਼ ਸਿੰਘ ਸੋਢੀ**

ਦੇਸ਼ ਅੰਦਰ ਪ੍ਰਦੂਸ਼ਣ ਦਾ ਬੋਲ-ਬਾਲਾ ਹੈ, ਵਾਤਾਵਰਣ ਦਾ ਪ੍ਰਦੂਸ਼ਣ, ਪਾਣੀ ਦਾ ਪ੍ਰਦੂਸ਼ਣ ਅਜਿਹੇ ਮਸਲੇ ਹਨ ਜਿਨ੍ਹਾਂ ਨੇ ਕਈ ਤਰ੍ਹਾਂ ਦੀਆਂ ਗੰਭੀਰ ਸਮੱਸਿਆਵਾਂ ਪੈਦਾ ਕਰ ਰੱਖੀਆਂ ਹਨ। ਇਕ ਹੋਰ ਪ੍ਰਦੂਸ਼ਣ ਹੈ, ਅਵਾਜ਼ ਪ੍ਰਦੂਸ਼ਣ। ਇਹ ਮਨੁੱਖੀ ਸਿਹਤ ਲਈ ਬਹੁਤ ਜ਼ਿਆਦਾ ਖ਼ਤਰਨਾਕ ਹੈ, ਜਿੱਥੇ ਵਾਤਾਵਰਣ ਦਾ ਪ੍ਰਦੂਸ਼ਣ ਤੇ ਪਾਣੀ ਦਾ ਪ੍ਰਦੂਸ਼ਣ ਕਈ ਤਰ੍ਹਾਂ ਦੀਆਂ ਬਿਮਾਰੀਆਂ ਪੈਦਾ ਕਰਦਾ ਹੈ, ਇਸੇ ਹੀ ਤਰ੍ਹਾਂ ਪਾਣੀ ਦਾ ਪ੍ਰਦੂਸ਼ਣ ਅੰਤੜੀਆਂ ਦੇ ਰੋਗ ਤੇ ਪੀਲੀਆ ਜਿਹੀਆਂ ਖ਼ਤਰਨਾਕ ਬਿਮਾਰੀਆਂ ਪੈਦਾ ਕਰਦਾ ਹੈ। ਪੀਲੀਆ ਉਹ ਬਿਮਾਰੀ ਹੈ ਜੋ ਪੂਰੀ ਤਰ੍ਹਾਂ ਜਾਨ ਲੇਵਾ ਹੈ। ਜੇ ਇਹ ਬਿਮਾਰੀ ਸ਼ਿੱਦਤ ਅਖ਼ਤਿਆਰ ਕਰ ਜਾਵੇ ਤਾਂ ਇਸਦਾ ਕੋਈ ਇਲਾਜ ਨਹੀਂ, ਆਖ਼ਿਰ ਮਰੀਜ਼ ਜਾਨ ਤੋਂ ਹੱਥ ਧੋ ਬੈਠਦਾ ਹੈ। ਪਿੰਡਾਂ, ਅੰਦਰ ਪੀਣ ਵਾਲੇ ਪਾਣੀ ਦੀ ਸੁਵੱਛਤਾ ਨਹੀਂ ਰਹੀ। ਪਿੰਡਾਂ ਅੰਦਰ ਹਾਲਤ ਇਹ ਹੈ ਕਿ ਧਰਤੀ ਹੇਠਲਾ ਪਾਣੀ ਗੰਧਲਾ ਹੋ ਰਿਹਾ ਹੈ। ਇਹ ਹੀ ਕਾਰਨ ਹੈ ਕਿ ਇਹ ਪਾਣੀ ਪੀਣ ਯੋਗ ਨਹੀਂ ਰਿਹਾ ਪਰ ਲੋਕਾਂ ਨੂੰ ਮਜਬੂਰੀ ਵੱਸ ਇਹ ਪਾਣੀ ਪੀਣਾ ਪੈਂਦਾ ਹੈ। ਰਾਜ ਅੰਦਰ ਬਹੁਤ ਜ਼ਿਆਦਾ ਬਿਮਾਰੀਆਂ ਇਸੇ ਹੀ ਕਾਰਨ ਫੈਲ ਰਹੀਆਂ ਹਨ। ਇਸ ਤਰ੍ਹਾਂ ਹਵਾ ਪਾਣੀ ਪ੍ਰਦੂਸ਼ਣ ਦੇ ਨਾਲ ਲੋਕਾਂ ਨੂੰ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੋਣਾ ਪੈਂਦਾ ਹੈ। ਏਸੇ ਹੀ ਤਰ੍ਹਾਂ ਅਵਾਜ਼ ਦਾ ਪ੍ਰਦੂਸ਼ਣ ਵੀ ਕਈ ਭਿਅੰਕਰ ਕਿਸਮ ਦੀਆਂ ਬਿਮਾਰੀਆਂ ਪੈਦਾ ਕਰਦਾ ਹੈ। ਸੰਭਵ ਹੈ ਕਈ ਪਾਠਕ ਹੈਰਾਨ ਹੋਣਗੇ ਕਿ ਅਵਾਜ਼ ਪ੍ਰਦੂਸ਼ਣ ਹੈ? ਇੱਥੇ ਇਹ ਗੱਲ ਅਸੀਂ ਦੱਸ ਦੇਣੀ ਚਾਹੁੰਦੇ ਹਾਂ ਕਿ ਅਵਾਜ਼ ਦੀ ਮਿਣਤੀ ਡੈਸੀਬਲ ਰਾਹੀਂ ਕੀਤੀ ਜਾਂਦੀ ਹੈ। ਭਾਵ ਐਨੇ ਡੈਸੀਬਲ ਅਵਾਜ਼ ਕੰਨ ਸੁਣਨ ਦੇ ਸਮਰੱਥ ਹਨ, ਇਸ ਤੋਂ ਜ਼ਿਆਦਾ ਅਵਾਜ਼ ਜੇ ਮਨੁੱਖੀ ਕੰਨਾਂ ਵਿੱਚ ਪਵੇ ਤਾਂ ਉਸ ਨਾਲ ਕੰਨਾਂ ਨੂੰ ਜ਼ਿਆਦਾ ਨੁਕਸਾਨ ਪੁੱਜ ਸਕਦਾ ਹੈ। ਪਰ ਸਾਡੇ ਕੰਨਾਂ ਨੂੰ ਜੋ ਕੁਝ ਸੁਣਨਾ ਪੈ ਰਿਹਾ ਹੈ। ਉਹ ਇਸ ਤੋਂ ਕਿਤੇ ਜ਼ਿਆਦਾ ਹੈ। ਚਾਰ-ਚੁਫੇਰੇ ਸ਼ੋਰ ਹੀ ਸ਼ੋਰ। ਵਾਹਨਾਂ ਦਾ ਸ਼ੋਰ, ਤੇਜ਼-ਤੇਜ਼ ਹਾਰਨ; ਫਿਰ ਦੁੱਖ ਇਸ ਗੱਲ ਦਾ ਹੈ ਕਿ ਸਾਡੇ ਦੇਸ਼ ਅੰਦਰ ਲੋਕ ਸ਼ੌਕੀਆ ਹੀ ਹਾਰਨ ਵਜਾਈ ਜਾਂਦੇ ਹਨ। ਜੇ ਕਿਧਰੇ ਲਾਲ ਬੱਤੀ ਹੋਵੇ ਜਾਂ ਟਰੈਫ਼ਿਕ ਜਾਮ ਲੱਗਾ ਹੋਇਆ ਹੋਵੇ ਤਾਂ ਸਭ ਗੱਡੀਆਂ ਵਾਲੇ ਹਾਰਨ ਵਜਾਈ ਜਾਣਗੇ ਹਾਲਾਂਕਿ ਉਹ ਵੇਖ ਸਕਦੇ ਹਨ ਕਿ ਉਨ੍ਹਾਂ ਦੇ ਹਾਰਨ ਦਾ ਕੋਈ ਲਾਭ ਨਹੀਂ। ਵਿਦੇਸ਼ਾਂ 'ਚ ਖ਼ਾਸ ਕਰਕੇ ਅਮਰੀਕਾ, ਕੈਨੇਡਾ, ਬਰਤਾਨੀਆਂ, ਜਰਮਨੀ ਆਦਿ ਦੇਸ਼ਾਂ 'ਚ ਜੇ ਕੋਈ ਹਾਰਨ ਵਜਾਉਂਦਾ ਹੈ ਤਾਂ ਦੂਜੇ ਉਸ ਵੱਲ ਵੇਖਣ ਲੱਗ ਪੈਂਦੇ ਹਨ ਕਿ ਇਸ ਨੂੰ ਕੀ ਹੋ ਗਿਆ ਹੈ? ਅਵਾਜ਼ ਪ੍ਰਦੂਸ਼ਣ ਅਜਿਹਾ ਪ੍ਰਦੂਸ਼ਣ ਹੈ, ਜਿਸ

ਤੋਂ ਕੋਈ ਵੀ ਬਚ ਨਹੀਂ ਸਕਦਾ, ਪ੍ਰਦੂਸ਼ਣ ਤਾਂ ਭਾਵੇਂ ਹੋਰ ਵੀ ਲਾਇਲਾਜ ਹਨ ਪਰ ਉਨ੍ਹਾਂ ਤੋਂ ਕੁਝ ਬਚਿਆ ਜਾ ਸਕਦਾ ਹੈ; ਜਿਵੇਂ ਵਾਤਾਵਰਣ ਤੇ ਪਾਣੀ। ਅਵਾਜ਼ ਦੇ ਪ੍ਰਦੂਸ਼ਣ ਤੋਂ ਬਚਣ ਦਾ ਕੋਈ ਢੰਗ ਹੈ ਹੀ ਨਹੀਂ, ਕਿਉਂਕਿ ਕੰਨ ਤਾਂ ਬੰਦ ਨਹੀਂ ਕੀਤੇ ਜਾ ਸਕਦੇ, ਹਰ ਬਾਹਰੀ ਅਵਾਜ਼ ਕੰਨਾਂ ’ਚ ਪੈਣੀ ਹੀ ਹੁੰਦੀ ਹੈ। ਹਰ ਪਾਸੇ ਸ਼ੋਰ ਹੀ ਸ਼ੋਰ, ਤੜਕੇ ਤਿੰਨ ਸਾਢੇ ਤਿੰਨ ਵਜੇ ਤੋਂ ਲੈ ਕੇ ਰਾਤ ੧੦-੧੧ ਵਜੇ ਤਕ ਸ਼ੋਰ ਹੀ ਸ਼ੋਰ ਸੁਣਨ ਨੂੰ ਮਿਲਦਾ ਹੈ। ਪਹਿਲਾਂ ਕਿਹਾ ਜਾਂਦਾ ਸੀ ਕਿ ਪਿੰਡਾਂ ’ਚ ਅਮਨ ਚੈਨ ਹੈ, ਜਿੱਥੇ ਕਿਸੇ ਵੀ ਤਰ੍ਹਾਂ ਦਾ ਪ੍ਰਦੂਸ਼ਣ ਨਹੀਂ, ਖ਼ਾਸ ਕਰਕੇ ਅਵਾਜ਼ ਦਾ ਪ੍ਰਦੂਸ਼ਣ ਤਾਂ ਉੱਕਾ ਹੀ ਨਹੀਂ। ਹੁਣ ਪਿੰਡਾਂ ਦੀ ਹਾਲਤ ਇਸ ਖੇਤਰ ’ਚ ਬਹੁਤ ਮਾੜੀ ਹੋ ਗਈ ਹੈ। ਧਾਰਮਿਕ ਸਥਾਨਾਂ ਉੱਪਰ ਲੱਗੇ ਹੋਏ ਲਾਊਡ ਸਪੀਕਰ ਸਵੇਰੇ ੩-੪ ਵਜੇ ਤੋਂ ਲੈ ਕੇ ਦਿਨ ਦੇ ੭-੮ ਵਜੇ ਤਕ ਜ਼ੋਰ-ਜ਼ੋਰ ਦੀ ਚੀਕਦੇ ਹਨ, ਜੇ ਕਿਸੇ ਪਿੰਡ ’ਚ ਦੋ ਜਾਂ ਤਿੰਨ ਧਾਰਮਿਕ ਅਸਥਾਨ ਹਨ ਤਾਂ ਹਰ ਅਸਥਾਨ ਵਾਲੇ ਦੀ ਇਹ ਹੀ ਖ਼ਾਹਸ਼ ਹੁੰਦੀ ਹੈ ਕਿ ਉਸ ਦੀ ਅਵਾਜ਼ ਵਧੇਰੇ ਤੋਂ ਵਧੇਰੇ ਲੋਕਾਂ ਦੇ ਕੰਨਾਂ ’ਚ ਪਵੇ। ਕਿੰਨਾ ਚੰਗਾ ਹੋਵੇ ਜੇ ਇਹ ਅਵਾਜ਼ ਧਾਰਮਿਕ ਅਸਥਾਨਾਂ ਦੀ ਚਾਰ-ਦੀਵਾਰੀ ਦੇ ਅੰਦਰ ਤਕ ਹੀ ਸੀਮਿਤ ਰਹੇ, ਜੇ ਕਿਸੇ ਨੇ ਕੁਝ ਸੁਣਨਾ ਹੈ ਤਾਂ ਉਹ ਅਸਥਾਨ ਦੇ ਅੰਦਰ ਜਾ ਕੇ ਸੁਣ ਸਕਦਾ ਹੈ। ਇਹ ਹਾਲ ਸ਼ਾਮ ਨੂੰ ਹੁੰਦਾ ਹੈ, ੬ ਵਜੇ ਤੋਂ ਲੈ ਕੇ ੮-੯ ਵਜੇ ਤਕ ਚੱਲ ਸੋ ਚੱਲ। ਇੰਞ ਜਿਨ੍ਹਾਂ ਵਿਦਿਆਰਥੀਆਂ ਨੇ ਸਵੇਰੇ ਸ਼ਾਮ ਪੜ੍ਹਨਾ ਹੁੰਦਾ ਹੈ, ਉਹ ਬਹੁਤ ਦੁਖੀ ਹਨ, ਬਿਮਾਰ ਤੇ ਬਜ਼ੁਰਗ ਜੋ ਅਰਾਮ ਲੋੜਦੇ ਹਨ ਪਰ ਉਨ੍ਹਾਂ ਨੂੰ ਅਰਾਮ ਨਹੀਂ ਮਿਲਦਾ। ਫਿਰ ਟੀ.ਵੀ. ਸਟੀਰੀਓ ਤੇ ਹੋਰ ਸਾਊਂਡ ਸਿਸਟਮ ਪਿੰਡਾਂ ’ਚ ਘਰ-ਘਰ ਆ ਗਏ ਹਨ। ਇਨ੍ਹਾਂ ਦੀ ਅਵਾਜ਼ ਬਹੁਤ ਉੱਚੀ ਕੀਤੀ ਹੋਈ ਹੁੰਦੀ ਹੈ, ਇੰਞ ਪਿੰਡ ਦੀਆਂ ਗਲੀਆਂ ਵੀ ਸ਼ੋਰ-ਸ਼ਰਾਬੇ ਨਾਲ ਭਰੀਆਂ ਰਹਿੰਦੀਆਂ ਹਨ। ਪੱਛਮ ਦੇ ਦੇਸ਼ ਇਸ ਮਾਮਲੇ ’ਚ ਬਹੁਤ ਸੰਜਮੀ ਹਨ, ਕੀ ਮਜਾਲ ਕਿ ਕਿਸੇ ਘਰ ਵਿੱਚੋਂ ਬਾਹਰ ਮਾਮੂਲੀ ਜਿਹੀ ਆਵਾਜ਼ ਵੀ ਨਿਕਲੇ। ਜੇ ਕਿਸੇ ਘਰ ਦੀ ਅਵਾਜ਼ ਬਾਹਰ ਨਿਕਲ ਰਹੀ ਹੋਵੇ ਤਾਂ ਉਹ ਕਾਨੂੰਨਨ ਜ਼ੁਰਮ ਸਮਝਿਆ ਜਾਂਦਾ ਹੈ ਤੇ ਘਰ ਵਾਲੇ ਨੂੰ ਜ਼ੁਰਮਾਨਾ ਹੋ ਸਕਦਾ ਹੈ। ਅਸੀਂ ਸਰਕਾਰ ਨੂੰ ਕਹਾਂਗੇ ਉਹ ਸ਼ੋਰ-ਸ਼ਰਾਬੇ ਨੂੰ ਖ਼ਤਮ ਕਰਨ ਲਈ ਸਖ਼ਤ ਕਿਸਮ ਦੇ ਕਾਨੂੰਨ ਲਿਆਵੇ, ਜੇ ਪਹਿਲਾਂ ਹਨ ਤਾਂ ਉਨ੍ਹਾਂ ਉੱਪਰ ਸਖ਼ਤੀ ਨਾਲ ਅਮਲ ਕਰਵਾਇਆ ਜਾਵੇ।



## ਵਾਤਾਵਰਣ

ਮਿੱਟੀ, ਪਾਣੀ, ਸ਼ੋਰ, ਹਵਾ,
ਹੱਦ ਵਿੱਚ ਰਹਿ ਕੇ ਬਣਨ ਦਵਾ,
ਹੱਦ ਤੋਂ ਵੱਧ ਦੇਣ ਜ਼ਿੰਦ ਗਵਾ,
ਇਹ ਚਾਰੋਂ ਵਾਤਾਵਰਣ ਕਹਾਉਂਦੇ ਨੇ।
ਹੱਦੋਂ ਵੱਧ ਜਾਣ ਤਾਂ ਪ੍ਰਦੂਸ਼ਣ,
ਬਣ ਨੁਕਸਾਨ ਪੁਚਾਉਂਦੇ ਨੇ।

ਖਾਦਾਂ ਖੇਤ ਰਸਾਇਣਿਕ ਪਾ ਕੇ,
ਜ਼ਹਿਰੀ ਧਰਤ ਨੂੰ ਆਪ ਬਣਾ ਕੇ,
ਉਸ ’ਚੋਂ ਉੱਗਿਆ ਅੰਨ ਖ਼ੁਦ ਖਾ ਕੇ,
ਮੌਤ ਨੂੰ ਮਾਸੀ ਕਹਿਣਾ ਏ।
ਹੁੰਦੜ-ਹੇਲ ਸਰੀਰ ਨਹੀਂ ਰਹਿਣਾ,
ਸਿਹਤਮੰਦ ਕਿਸੇ ਨਾ ਰਹਿਣਾ ਏ।

ਗੈਸਾਂ ਜ਼ਹਿਰੀ ਕਣ ਜ਼ਹਿਰੀਲੇ,
ਧੂੰਆਂ ਰਾਖ ਤੇ ਸਫ਼ਰ ਵਸੀਲੇ,
ਹਵਾ ਪਲੀਤ ਕਰਨ ਹਰ ਹੀਲੇ,
ਸ਼ੁੱਧ ਹਵਾ ਅੰਦਰ ਨਾ ਜਾਵੇਗੀ।
ਜਿਊਣਾ ਜਗ ’ਤੇ ਹੋ ਜਾਊ ਔਖਾ,
ਮੌਤ ਦੁਹਾਈਆਂ ਪਾਵੇਗੀ।

ਬੰਬ, ਵਿਸਫੋਟਾਂ ਦਾ ਹੈ ਸ਼ੋਰ,
ਡੀਜੇ ਚੱਲਣ ਜ਼ੋਰੋ-ਜ਼ੋਰ,
ਕਾਰਾਂ, ਗੱਡੀਆਂ ਕੀ ਕੁਝ ਹੋਰ,
ਸੁਣ-ਸੁਣ ਕੰਨ ਹੋ ਗਏ ਹੀਣੇ।

ਮਾਨਸਿਕ ਰੋਗੀ ਬਣਜਾਂਗੇ,
ਫਿਰ ਉਹ ਜੀਣੇ ਕਾਹਦੇ ਜੀਣੇ।

ਸਾਡਾ ਪਾਣੀ ਗਿਆ ਪਲੀਤਾ,
ਜਿਸ ਜਿਸ ਨੇ ਵੀ ਇਹ ਪਾਣੀ ਪੀਤਾ,
ਫਿਰ ਚਾਹੇ ਵੈਰੀ ਹੋ ਚਾਹੇ ਮੀਤਾ,
ਜੀਵ ਤੇ ਜੰਤੂ ਨਹੀਂ ਰਹਿਣੇ।
ਜ਼ਹਿਰ ਸ਼ਰੀਰਾਂ ਦੇ ਵਿੱਚ ਵੜ ਜਾਊ,
ਘਰ-ਘਰ ਕਜ਼ੀਏ ਸਭ ਦੇ ਪੈਣੇ।

'ਜੱਸਿਆ' ਜਾਗਰੂਕ ਹੋ ਜਾਈਏ,
ਕੁਦਰਤੀ ਖੇਤੀ ਨੂੰ ਅਪਨਾਈਏ,
ਪ੍ਰਦੂਸ਼ਣ ਨੂੰ ਕੰਟਰੋਲ ਕਰਾਈਏ,
ਵੱਧ ਤੋਂ ਵੱਧ ਲਾਈਏ ਰੁੱਖਾਂ ਨੂੰ।
ਵਾਤਾਵਰਣ ਨੂੰ ਸ਼ੁੱਧ ਬਣਾ ਕੇ,
ਦੂਰ ਭਜਾਈਏ ਦੁੱਖਾਂ ਨੂੰ।

ਜੈ ਸਿੰਘ 'ਜੱਸਾ',
ਪ੍ਰਸ਼ਾਸਕ
(ਮਾਨਾਂਵਾਲਾ ਬ੍ਰਾਂਚ)
ਪਿੰਗਲਵਾੜਾ ਅੰਮ੍ਰਿਤਸਰ।
M: 97814-01142
M: 99150-38294

੦੭੦



# ਪਿੰਗਲਵਾੜਾ ਸੰਸਥਾ ਵੱਲੋਂ ਕੀਤੇ ਜਾ ਰਹੇ ਕਾਰਜ

ਪਿੰਗਲਵਾੜਾ ਸੰਸਥਾ ਸਮਾਜ ਵੱਲੋਂ ਦੁਰਕਾਰੇ/ਤ੍ਰਿਸਕਾਰੇ, ਅਪੰਗ, ਲੂਲ੍ਹੇ-ਲੰਗੜੇ ਅਪਾਹਿਜਾਂ, ਅਨਾਥਾਂ ਅਤੇ ਲਾਵਾਰਸਾਂ ਦਾ ਘਰ ਹੈ । ਇਸ ਸੰਸਥਾ ਦੀ ਨੀਂਹ ਮਹਾਨ ਕਰਮਯੋਗੀ ਭਗਤ ਪੂਰਨ ਸਿੰਘ ਜੀ ਨੇ ਸੰਨ 1947 ਵਿੱਚ ਰੱਖੀ ਸੀ। ਉਸ ਵੇਲੇ ਭਗਤ ਜੀ ਕੋਲ ਮਰੀਜ਼ਾਂ ਦੀ ਸੇਵਾ ਵਾਸਤੇ ਨਾ ਕੋਈ ਸੇਵਾਦਾਰ ਸੀ, ਨਾ ਕੋਈ ਰਹਿਣ ਲਈ ਸਹੀ ਇਮਾਰਤ ਸੀ ਅਤੇ ਨਾ ਹੀ ਮਰੀਜ਼ਾਂ ਦੇ ਖਾਣ-ਪੀਣ ਤੇ ਦਵਾਈ ਬੂਟੀ ਕਰਨ ਲਈ ਕਿਸੇ ਤਰ੍ਹਾਂ ਦੀ ਆਰਥਿਕ ਵਿਵਸਥਾ ਹੀ ਸੀ। ਭਗਤ ਪੂਰਨ ਸਿੰਘ ਜੀ ਇਕੱਲੇ ਹੀ ਇਸ ਸੇਵਾ ਦੇ ਕਠਨ ਰਾਹ 'ਤੇ ਚੱਲ ਪਏ, ਲੋਕ ਨਾਲ ਜੁੜਦੇ ਗਏ ਅਤੇ ਕਾਰਵਾਂ ਬਣਦਾ ਗਿਆ । ਉਨ੍ਹਾਂ ਦੇ ਕਦਮ ਚਿੰਨ੍ਹਾਂ 'ਤੇ ਚੱਲਦੇ ਹੋਏ ਅੱਜ ਉਨ੍ਹਾਂ ਦੀ ਸੁਯੋਗ ਉਤਰਾਧਿਕਾਰੀ ਡਾ: ਇੰਦਰਜੀਤ ਕੌਰ ਅਤੇ ਪਿੰਗਲਵਾੜਾ ਟਰਸਟ ਦੇ ਮੈਂਬਰਾਂ ਦੀ ਮਿਹਨਤ, ਲਗਨ ਅਤੇ ਦਿਸ਼ਾ ਨਿਰਦੇਸ਼ ਅਧੀਨ ਪਿੰਗਲਵਾੜਾ ਸੰਸਥਾ ਭਾਰਤ ਵਿੱਚ ਹੀ ਨਹੀਂ ਸਗੋਂ ਦੇਸਾਂ-ਵਿਦੇਸ਼ਾਂ ਵਿੱਚ ਵੀ ਇਕ ਗੌਰਵਪੂਰਣ ਸੰਸਥਾ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ ਹੈ ।

**ਪਿੰਗਲਵਾੜਾ ਇਕ ਨਜ਼ਰ ...**

**ਨਿਵਾਸ ਅਤੇ ਸੰਭਾਲ** :-1807 ਤੋਂ ਵੱਧ ਨਿਵਾਸੀਆਂ ਲਈ ਰਹਿਣ ਦਾ ਪ੍ਰਬੰਧ ਅਤੇ ਬਜ਼ੁਰਗਾਂ ਵਾਸਤੇ ਆਪਣਾ ਘਰ ।

**ਇਲਾਜ ਅਤੇ ਸਹੂਲਤਾਂ** :- *ਦਵਾਈਆਂ, *ਮੈਡੀਕਲ ਲੈਬਾਰਟਰੀ, *ਓਪਰੇਸ਼ਨ ਥਿਏਟਰ, *ਮੁੜ ਵਸੇਬਾ ਕੇਂਦਰ, *ਐਂਬੂਲੈਂਸ, *ਮਸਨੂਈ ਅੰਗ ਕੇਂਦਰ, *ਫਿਜ਼ਿਓਥਰੈਪੀ ਸੈਂਟਰ, *ਡੈਂਟਲ ਕਲੀਨਿਕ, *ਅਲਟਰਾ-ਸਾਊਂਡ ਸੈਂਟਰ, *ਅੱਖਾਂ ਦਾ ਕਲੀਨਿਕ, *ਮੰਦ-ਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ, *ਭਗਤ ਪੂਰਨ ਸਿੰਘ ਮੁੱਢਲਾ ਕੰਨ ਸੁਣਵਾਈ ਜਾਂਚ ਅਤੇ ਪੁਰਨਵਾਸ ਕੇਂਦਰ, *ਕੰਨਾਂ ਦੇ Cochlear Implant ਵਾਸਤੇ ਸਪੈਸ਼ਲ ਓਪਰੇਸ਼ਨ ਥਿਏਟਰ *ਆਪਣਾ ਘਰ, * ਖੇਡਾਂ ਦੇ ਕਮਰੇ ।

**ਜਾਗਰੂਕਤਾ** :-* ਪ੍ਰਿੰਟਿੰਗ ਪ੍ਰੈਸ, * ਲਾਇਬ੍ਰੇਰੀ, * ਕਿਤਾਬਚੇ ਅਤੇ ਇਸ਼ਤਿਹਾਰ, * ਸੈਮੀਨਾਰ ਅਤੇ ਵਰਕਸ਼ਾਪ ।

**ਵਾਤਾਵਰਨ** : -*ਨਰਸਰੀ, *ਪਾਣੀ ਸਾਫ਼ ਕਰਨ ਵਾਲਾ ਪਲਾਂਟ, *ਦਰੱਖਤ ਲਗਾਉਣਾ, *ਕੁਦਰਤੀ ਖੇਤੀ, *ਜਾਗਰੂਕਤਾ ਮੁਹਿੰਮਾਂ ।

## ਮੁਫ਼ਤ ਵਿਦਿਅਕ ਸਹੂਲਤਾਂ:

* ਭਗਤ ਪੂਰਨ ਸਿੰਘ ਆਦਰਸ਼ ਸੀਨੀ. ਸੈਕੰ: ਸਕੂਲ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਕਿੱਤਾ ਸਿਖਲਾਈ ਕੇਂਦਰ, ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਮਾਨਾਂਵਾਲਾ, ਅੰਮ੍ਰਿਤਸਰ ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਇੰਸਟੀਚਿਊਟ ਫਾਰ ਸਪੈਸ਼ਲ ਨੀਡਜ਼, ਮਾਨਾਂਵਾਲਾ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਅਟਾਰੀ, ਅੰਮ੍ਰਿਤਸਰ।
* ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ,ਬੁੱਟਰ ਕਲਾਂ ਕਾਦੀਆਂ, ਗੁਰਦਾਸਪੁਰ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਕਟੋਰਾ, ਫਿਰੋਜ਼ਪੁਰ ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਸਰਹਾਲੀ, ਤਰਨ ਤਾਰਨ ।
* ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, (ਪਲਸੋਰਾ) ਚੰਡੀਗੜ੍ਹ।
* ਭਗਤ ਪੂਰਨ ਸਿੰਘ ਗੂੰਗੇ ਤੇ ਬੋਲਿਆਂ ਲਈ ਸਕੂਲ, ਪਿੰਡ ਕੱਕੋਂ, ਹੁਸ਼ਿਆਰਪੁਰ।

## ਨਿਵਾਸ ਅਤੇ ਸੰਭਾਲ :

ਪਿੰਗਲਵਾੜਾ ਸੰਸਥਾ ਦੀਆਂ 7 ਅਲੱਗ ਅਲੱਗ ਬ੍ਰਾਂਚਾਂ ਵਿਖੇ *1807 ਤੋਂ ਵੱਧ ਵੱਖ-ਵੱਖ ਬਿਮਾਰੀਆਂ ਨਾਲ ਗ੍ਰਸਤ ਮਰੀਜ਼ਾਂ ਦੇ ਰਹਿਣ ਲਈ ਸੁਚੱਜਾ ਪ੍ਰਬੰਧ ਹੈ। ਸਮੂਹ ਬ੍ਰਾਂਚਾਂ ਵਿੱਚ ਮੌਜੂਦਾ ਰੋਗੀਆਂ ਦੀ ਗਿਣਤੀ :

| ਬਿਮਾਰੀ ਨਾਲ ਗ੍ਰਸਤ | ਗਿਣਤੀ | ਬਿਮਾਰੀ ਨਾਲ ਗ੍ਰਸਤ | ਗਿਣਤੀ |
|---|---|---|---|
| ਮਾਨਸਿਕ ਰੋਗੀ | -365 | ਏਡਜ਼ ਵਾਲੇ | -19 |
| ਅਧਰੰਗ/ ਪੋਲੀਏ ਵਾਲੇ | -159 | ਮਿਰਗੀ ਵਾਲੇ | -198 |
| ਮੰਦ-ਬੁੱਧੀ ਵਾਲੇ | -454 | ਸ਼ੂਗਰ ਵਾਲੇ | -85 |
| ਗੂੰਗੇ ਬੋਲੇ | -168 | ਕੈਂਸਰ ਵਾਲੇ | -01 |
| ਬਜ਼ੁਰਗ | -143 | ਸਕੂਲ ਜਾਣ ਵਾਲੇ ਬੱਚੇ | -88 |
| ਜ਼ਖ਼ਮਾਂ ਵਾਲੇ | -30 | ਲਾਵਾਰਸ ਬੱਚੇ | -03 |
| ਟੀ.ਬੀ. ਵਾਲੇ | -20 | ਠੀਕ ਹੋ ਚੁੱਕੇ ਰੋਗੀ | -31 |
| ਨੇਤਰਹੀਣ | -43 | | |
| **31 ਜੁਲਾਈ 2019 ਤਕ ਕੁੱਲ ਗਿਣਤੀ** | | | **1807** |

***ਮਰੀਜ਼ਾਂ ਦੀ ਗਿਣਤੀ ਵਿੱਚ ਹਰ ਸਾਲ ਨਿਰੰਤਰ ਵਾਧਾ ਹੁੰਦਾ ਰਹਿੰਦਾ ਹੈ ਅਤੇ ਇਲਾਜ ਉਪਰੰਤ ਠੀਕ ਹੋਏ ਮਰੀਜ਼ ਕਾਫ਼ੀ ਗਿਣਤੀ ਵਿੱਚ ਘਰਾਂ ਨੂੰ ਭੇਜ ਦਿੱਤੇ ਗਏ/ਜਾਂਦੇ ਹਨ ।**



## ਬ੍ਰਾਂਚਾਂ ਦਾ ਵੇਰਵਾ :

| ਬ੍ਰਾਂਚ | ਮਰੀਜ਼ |
|---|---|
| 1. ਮੁੱਖ ਬ੍ਰਾਂਚ ਅੰਮ੍ਰਿਤਸਰ (ਬੱਚਾ ਵਾਰਡ, ਮਾਤਾ ਮਹਿਤਾਬ ਕੌਰ ਵਾਰਡ, ਭਾਈ ਪਿਆਰਾ ਸਿੰਘ ਵਾਰਡ ) | 343 |
| 2. ਮਾਨਾਂਵਾਲਾ ਕੰਪਲੈਕਸ | 881 |
| 3. ਪੰਡੋਰੀ ਵੜੈਚ ਸ਼ਾਖਾ | 109 |
| 4. ਗੋਇੰਦਵਾਲ ਸ਼ਾਖਾ | 97 |
| 5. ਜਲੰਧਰ ਸ਼ਾਖਾ | 41 |
| 6. ਸੰਗਰੂਰ ਸ਼ਾਖਾ | 217 |
| 7. ਪਲਸੋਰਾ ਸ਼ਾਖਾ ਚੰਡੀਗੜ੍ਹ | 119 |
| **ਕੁੱਲ ਮਰੀਜ਼** | **1807** |

## ਇਲਾਜ ਅਤੇ ਸਹੂਲਤਾਂ :

**(ੳ) ਡਿਸਪੈਂਸਰੀ ਅਤੇ ਲੈਬਾਰਟਰੀ ਦੀਆਂ ਸੁਵਿਧਾਵਾਂ:-** ਰੋਗੀਆਂ ਦੇ ਇਲਾਜ ਲਈ ਪਿੰਗਲਵਾੜਾ ਵਿਖੇ ਇਕ ਮੈਡੀਕਲ ਲੈਬਾਰਟਰੀ ਅਤੇ ਡਿਸਪੈਂਸਰੀ ਦੀ ਸੁਵਿਧਾ ਹੈ ਜਿਸ ਦਾ ਖ਼ਰਚ 90 ਲੱਖ ਰੁਪਏ ਸਾਲਾਨਾ ਹੈ।

**(ਅ) ਸਹਾਇਕ ਸਟਾਫ਼ :-** ਮਾਨਸਿਕ ਰੋਗੀਆਂ ਦੀ ਸੇਵਾ-ਸੰਭਾਲ ਲਈ ਨਰਸਾਂ, ਲੈਬਾਰਟਰੀ ਟੈਕਨੀਸ਼ਨ, ਅਤੇ ਫਾਰਮਾਸਿਸਟ ਦੀਆਂ ਸੇਵਾਵਾਂ ਦਾ ਪ੍ਰਬੰਧ ਹੈ।

**(ੲ) ਅਲਟਰਾ ਸਾਊਂਡ ਕੇਂਦਰ:-** ਪਿੰਗਲਵਾੜਾ ਦੇ ਮਰੀਜ਼ਾਂ ਅਤੇ ਸੇਵਾਦਾਰਾਂ ਦੇ ਰੋਗਾਂ ਦੀ ਜਾਂਚ ਲਈ ਸੰਨ 2009 ਵਿੱਚ ਅਲਟਰਾ ਸਾਊਂਡ ਕੇਂਦਰ ਦੀ ਸਥਾਪਨਾ ਕੀਤੀ ਗਈ ।

**(ਸ) ਖ਼ੂਨਦਾਨ ਕੈਂਪ :-** ਦੁਰਘਟਨਾ ਗ੍ਰਸਤ ਜ਼ਖ਼ਮੀਆਂ ਦੀ ਸਹਾਇਤਾ ਲਈ ਅਤੇ ਸੰਸਥਾ ਦੇ ਮਰੀਜ਼ਾਂ ਲਈ ਖ਼ੂਨ ਦੀ ਕਮੀ ਨੂੰ ਪੂਰਾ ਕਰਨ ਲਈ ਹਰ ਵਰ੍ਹੇ ਭਗਤ ਜੀ ਦੀ ਬਰਸੀ 'ਤੇ ਖ਼ੂਨਦਾਨ ਕੈਂਪ ਲਗਾਇਆ ਜਾਂਦਾ ਹੈ। ਇਹ ਖ਼ੂਨ ਸੰਸਥਾ ਦੇ ਰੋਗੀਆਂ ਲਈ ਵਰਤਿਆ ਜਾਂਦਾ ਹੈ।

**(ਹ) ਬਣਾਵਟੀ ਅੰਗ ਕੇਂਦਰ :-** ਜ਼ਰੂਰਤਮੰਦ ਅੰਗਹੀਣਾਂ ਲਈ ਭਗਤ ਪੂਰਨ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਇਕ ਬਣਾਵਟੀ ਅੰਗ ਕੇਂਦਰ ਸਥਾਪਿਤ

ਕੀਤਾ ਗਿਆ ਹੈ, ਜਿੱਥੇ ਬਣਾਵਟੀ ਅੰਗ (ਜਿਵੇਂ ਲੱਤਾਂ ਤੇ ਬਾਹਵਾਂ) ਮੁਫ਼ਤ ਲਗਾਏ ਜਾਂਦੇ ਹਨ। ਨਵੰਬਰ 2003 ਤੋਂ ਹੁਣ ਤਕ 12411 ਲੋੜਵੰਦ ਲਾਭ ਉੱਠਾ ਚੁੱਕੇ ਹਨ ।

**(ਕ) ਐਂਬੂਲੈਂਸਾਂ** :- ਮੁੱਢਲੀਆਂ ਡਾਕਟਰੀ ਸਹੂਲਤਾਂ ਨਾਲ ਲੈਸ ਐਂਬੂਲੈਂਸਾਂ ਸੜਕ ਦੁਰਘਟਨਾਵਾਂ ਦੇ ਪੀੜਿਤਾਂ ਦੀ ਸਹਾਇਤਾ ਲਈ ਹਮੇਸ਼ਾਂ ਉਪਲਭਦ ਰਹਿੰਦੀਆਂ ਹਨ। ਇਹ ਐਂਬੂਲੈਂਸਾਂ ਪਿੰਗਲਵਾੜੇ ਦੇ ਰੋਗੀਆਂ ਨੂੰ ਹਸਪਤਾਲ ਲਿਜਾਣ ਲਈ ਵੀ ਤਿਆਰ ਰਹਿੰਦੀਆਂ ਹਨ ।

**(ਖ) ਭਗਤ ਪੂਰਨ ਸਿੰਘ ਮੁੱਢਲਾ ਬਹਿਰਾਪਣ ਜਾਂਚ ਕੇਂਦਰ** :- ਨਵ-ਜਨਮੇ ਅਤੇ ਵੱਡੇ ਬੱਚਿਆਂ ਦੇ ਕੰਨਾਂ ਦਾ ਮੁੱਢਲਾ ਬਹਿਰਾਪਣ ਜਾਂਚ ਕਲੀਨਿਕ ਕੇਂਦਰ ਮਾਨਾਂਵਾਲਾ ਕੰਪਲੈਕਸ ਵਿੱਚ ਸਥਾਪਿਤ ਕੀਤਾ ਗਿਆ ਹੈ। ਇਸ ਵਿੱਚ ਬੱਚਿਆਂ ਦਾ ਸੁਣਨ ਦਾ ਟੈਸਟ (Bera Test) ਵੀ ਬਿਨਾਂ ਕਿਸੇ ਫ਼ੀਸ ਦੇ ਕੀਤਾ ਜਾਂਦਾ ਹੈ।

**(ਗ) ਸਪੈਸ਼ਲ ਓਪਰੇਸ਼ਨ ਥਿਏਟਰ** :- ਮਾਨਾਂਵਾਲਾ ਕੰਪਲੈਕਸ ਵਿੱਚ ਇਕ ਆਧੁਨਿਕ ਓਪਰੇਸ਼ਨ ਥਿਏਟਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿੱਚ ਹੱਡੀਆਂ ਦੀ ਜਨਰਲ ਸਰਜਰੀ, ਕੰਨਾਂ ਦੀ ਸਰਜਰੀ ਅਤੇ Cochlear Implant ਕੀਤੇ ਜਾਂਦੇ ਹਨ, ਤਾਂ ਕਿ ਜਨਮ ਤੋਂ ਬਹਿਰੇ ਬੱਚਿਆਂ ਨੂੰ ਸੁਣਨ ਲੱਗ ਪਏ ਤੇ ਇਸ ਉਪਰੰਤ ਉਨ੍ਹਾਂ ਦਾ ਗੂੰਗਾਪਣ ਦੂਰ ਹੋ ਸਕੇ।

**(ਘ) ਦੰਦਾਂ ਦਾ ਕਲੀਨਿਕ** :- ਮਰੀਜ਼ਾਂ ਦੇ ਦੰਦਾਂ ਦੀ ਸੰਭਾਲ ਅਤੇ ਇਲਾਜ ਲਈ ਦੰਦਾਂ ਦਾ ਕਲੀਨਿਕ ਵੀ ਸਥਾਪਿਤ ਕੀਤਾ ਗਿਆ ਹੈ।

**(ਙ) ਫਿਜ਼ਿਓਥਰੈਪੀ ਕੇਂਦਰ** :- ਸੰਨ 2005 ਤੋਂ ਮਾਨਾਂਵਾਲਾ ਕੰਪਲੈਕਸ ਵਿੱਚ ਫਿਜ਼ਿਓਥਰੈਪੀ ਕੇਂਦਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿੱਚ ਆਧੁਨਿਕ ਮਸ਼ੀਨਾਂ ਤੇ ਸਾਧਨਾਂ ਰਾਹੀਂ ਪਿੰਗਲਵਾੜੇ ਦੇ ਮਰੀਜ਼ ਅਤੇ ਗ਼ਰੀਬ ਜ਼ਰੂਰਤਮੰਦ ਮੁਫ਼ਤ ਲਾਭ ਲੈ ਰਹੇ ਹਨ। ਹਰ ਰੋਜ਼ ਤਕਰੀਬਨ 80 ਮਰੀਜ਼ਾਂ ਦੀ ਫਿਜ਼ਿਓਥਰੈਪੀ ਕੀਤੀ ਜਾਂਦੀ ਹੈ।

**(ਚ) ਮੰਦਬੁੱਧੀ ਬੱਚਿਆਂ ਲਈ ਸੰਵੇਦੀ-ਕੇਂਦਰ (Sensory Room)** :- ਮਾਨਾਂਵਾਲਾ ਕੰਪਲੈਕਸ ਵਿਖੇ ਮੰਦਬੁੱਧੀ ਬੱਚਿਆਂ ਦੇ ਸਹੀ ਵਿਕਾਸ ਲਈ ਇਕ ਆਧੁਨਿਕ Sensory Room ਸਥਾਪਿਤ ਕੀਤਾ ਗਿਆ ਹੈ।

**(ਛ) ਅੱਖਾਂ ਦਾ ਜਾਂਚ ਕੇਂਦਰ** :- ਪਿੰਗਲਵਾੜਾ ਦੇ ਨੇਤਰਹੀਣ ਜਾਂ ਲੋੜਵੰਦ



ਗ਼ਰੀਬ ਵਿਅਕਤੀਆਂ ਲਈ ਅੱਖਾਂ ਦਾ ਜਾਂਚ ਕੇਂਦਰ ਸਥਾਪਿਤ ਕੀਤਾ ਗਿਆ ਹੈ।

**(ਜ) ਪੁਨਰਵਾਸ ਕੇਂਦਰ** :- ਮਰੀਜ਼ਾਂ ਦੇ ਠੀਕ ਹੋਣ ਉਪਰੰਤ ਉਨ੍ਹਾਂ ਦੇ ਮੁੜ ਵਸੇਬੇ (Rehabilitation) ਲਈ ਕੇਂਦਰ ਹੈ।

**(ਝ) ਯੋਗ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਤੇ ਮੁੜ ਵਸੇਬਾ** :- ਪਿੰਗਲਵਾੜੇ ਵਿਖੇ ਪਲ ਕੇ ਜੁਆਨ ਹੋਏ ਲਾਵਾਰਸ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਅਤੇ ਉਨ੍ਹਾਂ ਨੂੰ ਕਮਾਉਣ ਜੋਗੇ ਬਣਾ ਕੇ ਆਪਣੇ ਪੈਰਾਂ 'ਤੇ ਖੜ੍ਹਾ ਕੀਤਾ ਜਾਂਦਾ ਹੈ ਤਾਂ ਕਿ ਪਿੰਗਲਵਾੜੇ ਤੋਂ ਬਾਹਰ ਜਾ ਕੇ ਜੇ ਉਹ ਆਮ ਸਮਾਜ ਵਿੱਚ ਵਿਚਰਨ ਤਾਂ ਆਮ ਨਾਗਰਿਕਾਂ ਵਾਲਾ ਜੀਵਨ ਜਿਊਣ ਦੇ ਕਾਬਲ ਹੋਣ।

**ਮੁਫ਼ਤ ਵਿੱਦਿਅਕ ਅਤੇ ਕਿੱਤਾ ਸਿਖਲਾਈ ਸੁਵਿਧਾਵਾਂ** :-

**(ੳ) ਭਗਤ ਪੂਰਨ ਸਿੰਘ ਆਦਰਸ਼ ਸੀਨੀਅਰ ਸੈਕੰਡਰੀ ਸਕੂਲ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ** :- ਇੱਥੇ ਗ਼ਰੀਬ ਅਤੇ ਆਸ-ਪਾਸ ਦੇ ਪਿੰਡਾਂ ਦੇ ਲੋੜਵੰਦ ਅਤੇ ਝੁੱਗੀ-ਝੌਂਪੜੀ ਵਾਲੇ 768 ਬੱਚਿਆਂ ਨੂੰ ਸਿੱਖਿਆ, ਸਟੇਸ਼ਨਰੀ, ਸਕੂਲ ਦੀ ਵਰਦੀ ਆਦਿ ਮੁਫ਼ਤ ਦਿੱਤੀ ਜਾਂਦੀ ਹੈ। ਸੰਸਥਾ ਦੀ ਇਹ ਸੁਹਿਰਦ ਸੋਚ ਹੈ ਕਿ ਇਹ ਬੱਚੇ ਆਪਣੇ ਆਪ ਨੂੰ ਹੀਣੇ ਨਾ ਸਮਝਣ ਅਤੇ ਇਕ ਅੱਛਾ ਨਾਗਰਿਕ ਬਣਕੇ ਸਮਾਜ ਵਿੱਚ ਵਿਚਰਣ । ਇਨ੍ਹਾਂ ਬੱਚਿਆਂ ਵਿੱਚੋਂ 92 ਬੱਚੇ ਪਿੰਗਲਵਾੜਾ ਸੰਸਥਾ ਵਿੱਚ ਪਲੇ ਹਨ ।

**(ਅ) ਕਿੱਤਾ ਸਿਖਲਾਈ ਕੇਂਦਰ** :- ਬੱਚਿਆਂ ਦੇ ਸੁਨਹਿਰੇ ਭਵਿੱਖ ਲਈ ਸਿਲਾਈ-ਕਢਾਈ ਕੇਂਦਰ, ਮੋਮਬੱਤੀਆਂ ਬਣਾਉਣਾ, ਕੁਰਸੀਆਂ ਬੁਣਨਾ ਸਿਖਾਉਣਾ, ਯੋਗ ਅਧਿਆਪਕਾਂ ਦੁਆਰਾ ਚੱਲ ਰਹੇ ਹਨ। ਇਹ ਸਿਖਲਾਈ ਕੋਰਸ 6 ਮਹੀਨੇ ਦਾ ਹੁੰਦਾ ਹੈ। ਇਹ ਕੇਂਦਰ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਸਥਿਤ ਹੈ। ਮਾਨਾਂਵਾਲਾ ਦੇ ਆਸ-ਪਾਸ ਦੀਆਂ ਗ਼ਰੀਬ ਬੱਚੀਆਂ ਲਈ ਇਹ ਪ੍ਰਬੰਧ ਹੈ।

**(ੲ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ, ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ** :- ਇਹ ਸਕੂਲ 2005 ਤੋਂ ਚੱਲ ਰਿਹਾ ਹੈ, ਜਿਸ ਵਿੱਚ 185 ਬੱਚੇ ਆਧੁਨਿਕ ਉਪਕਰਣਾਂ ਰਾਹੀਂ ਸਿੱਖਿਆ ਪ੍ਰਾਪਤ ਕਰ ਰਹੇ ਹਨ।

**(ਸ) ਭਗਤ ਪੂਰਨ ਸਿੰਘ ਸਪੈਸ਼ਲ ਐਜੂਕੇਸ਼ਨ ਸਕੂਲ, ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ** :-ਪਿੰਗਲਵਾੜਾ ਦੇ 225 ਮੰਦਬੁੱਧੀ ਬੱਚਿਆਂ ਨੂੰ ਆਪਣੇ

ਪੈਰਾਂ 'ਤੇ ਖੜ੍ਹਾ ਕਰਨ ਹਿੱਤ ਇਸ ਸਕੂਲ ਦੀ ਸਥਾਪਨਾ ਕੀਤੀ ਗਈ ਹੈ। ਸਪੈਸ਼ਲ ਵਿਧੀਆਂ ਤੇ ਉਪਕਰਣਾਂ ਰਾਹੀਂ ਇਨ੍ਹਾਂ ਬੱਚਿਆਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ।

(ਹ) RCI ਦੇ ਅਧੀਨ

**ਭਗਤ ਪੂਰਨ ਸਿੰਘ ਇੰਸਟੀਚਿਊਟ ਫਾਰ ਸਪੈਸ਼ਲ ਨੀਡਜ਼:**

(i) Diploma Special Education (Hearing Impairment) 25 ਸੀਟਾਂ।

(ii) Diploma Special Education (Mental Retardation) 25 ਸੀਟਾਂ।

**(ਕ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਅਟਾਰੀ, ਅੰਮ੍ਰਿਤਸਰ**:- ਇਸ ਵਿੱਚ 13 ਬੱਚੇ ਸਿੱਖਿਆ ਲੈ ਰਹੇ ਹਨ ।

**(ਖ) ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰਕਲਾਂ, (ਕਾਦੀਆਂ) ਜ਼ਿਲ੍ਹਾ ਗੁਰਦਾਸਪੁਰ** :- ਇਹ ਸਕੂਲ ਵੀ ਭਗਤ ਪੂਰਨ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਹੈ। ਇੱਥੇ ਵੀ ਸੁਯੋਗ, ਸਮਰਪਿਤ ਅਤੇ ਅਨੁਭਵੀ ਅਧਿਆਪਕਾਂ ਦੀ ਛਤਰ-ਛਾਇਆ ਹੇਠ 437 ਬੱਚੇ ਮੁਫ਼ਤ ਵਿੱਦਿਆ ਪ੍ਰਾਪਤ ਕਰ ਰਹੇ ਹਨ।

**(ਗ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਬੁੱਟਰ ਕਲਾਂ ਕਾਦੀਆਂ ਗੁਰਦਾਸਪੁਰ**:- ਇਸ ਵਿੱਚ 11 ਬੱਚੇ ਸਿੱਖਿਆ ਲੈ ਰਹੇ ਹਨ ।

**(ਘ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ, ਕਟੌਰਾ, ਫਿਰੋਜ਼ਪੁਰ** :- ਇਹ ਸਕੂਲ ਸਾਲ 2016 ਤੋਂ ਚਲ ਰਿਹਾ ਹੈ ਜਿਸ ਵਿੱਚ 17 ਬੱਚੇ ਸਿੱਖਿਆ ਲੈ ਰਹੇ ਹਨ ।

**(ङ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਸਰਹਾਲੀ, ਤਰਨ ਤਾਰਨ**:- ਇਸ ਵਿੱਚ 11 ਬੱਚੇ ਸਿੱਖਿਆ ਲੈ ਰਹੇ ਹਨ ।

**(ਚ) ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ, ਪਲਸੋਰਾ, (ਚੰਡੀਗੜ੍ਹ)** :- ਇੱਥੇ 35 ਮੰਦਬੁੱਧੀ ਬੱਚਿਆਂ ਨੂੰ ਵਿਸ਼ੇਸ਼ ਵਿਧੀਆਂ ਤੇ ਉਪਕਰਣਾਂ ਰਾਹੀਂ ਸਿੱਖਿਅਤ ਕਰਕੇ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਯੋਗ ਬਣਾਉਣ ਦਾ ਉਪਰਾਲਾ ਕੀਤਾ ਜਾਂਦਾ ਹੈ।

**(ਛ) ਭਗਤ ਪੂਰਨ ਸਿੰਘ ਗੂੰਗੇ ਬਹਿਰੇ ਬੱਚਿਆਂ ਦਾ ਸਕੂਲ ਪਿੰਡ ਕੱਕੋਂ ਹੁਸ਼ਿਆਰਪੁਰ**:- ਇਸ ਵਿੱਚ 9 ਬੱਚੇ ਸਿੱਖਿਆ ਲੈ ਰਹੇ ਹਨ ।



**(ਜ) ਕੰਪਿਊਟਰ ਸਿੱਖਿਆ** :- ਸੂਚਨਾ ਅਤੇ ਟੈਕਨੋਲੋਜੀ ਦੇ ਵਿਸਥਾਰ ਨੂੰ ਦੇਖਦੇ ਹੋਏ ਅਤੇ ਆਧੁਨਿਕ ਭਾਰਤ ਦੀ ਲੋੜ ਅਨੁਸਾਰ ਸਕੂਲ ਦੇ ਬੱਚਿਆਂ ਲਈ ਪਿੰਗਲਵਾੜਾ ਮਾਨਾਂਵਾਲਾ ਕੰਪਲੈਕਸ ਵਿਖੇ ਕੰਪਿਊਟਰ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।

**(ਝ) ਹੋਸਟਲ ਦਾ ਪ੍ਰਬੰਧ** :- ਪਿੰਗਲਵਾੜਾ ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਪੜ੍ਹਨ ਵਾਲੇ ਲਗਭਗ 176 ਲੜਕੇ ਲੜਕੀਆਂ ਲਈ ਵੱਖਰੇ-ਵੱਖਰੇ ਹੋਸਟਲਾਂ ਦਾ ਪ੍ਰਬੰਧ ਕੀਤਾ ਗਿਆ ਹੈ।

**ਵਾਤਾਵਰਣ ਜਾਗਰੂਕਤਾ :-**

ਭਗਤ ਪੂਰਨ ਸਿੰਘ ਜੀ ਵਾਤਾਵਰਣ ਦੀ ਸੰਭਾਲ ਲਈ ਬਹੁਤ ਚਿੰਤਤ ਰਹਿੰਦੇ ਸਨ। ਇਸ ਲਈ, ਧਰਤੀ ਨੂੰ ਮਾਰੂਥਲ ਬਣਨ ਤੋਂ ਰੋਕਣ ਲਈ ਅਤੇ ਮਿੱਟੀ ਖੁਰਨ (Soil Erosion) ਤੋਂ ਬਚਾਉਣ ਲਈ ਪਿੰਗਲਵਾੜਾ ਵੱਲੋਂ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਹਰ ਸਾਲ ਭਗਤ ਜੀ ਦੀ ਬਰਸੀ (5 ਅਗਸਤ) ਦੇ ਮੌਕੇ 'ਤੇ ਸੰਸਥਾ ਦੇ ਸੇਵਾਦਾਰਾਂ ਵੱਲੋਂ ਰੁੱਖ ਲਾਉਣ ਦੀ ਮੁਹਿੰਮ ਚਲਾਈ ਜਾਂਦੀ ਹੈ। ਇਹ ਰੁੱਖ ਸਕੂਲਾਂ, ਕਾਲਜਾਂ, ਸ਼ਮਸ਼ਾਨ ਘਾਟਾਂ ਅਤੇ ਜਨਤਕ ਥਾਵਾਂ 'ਤੇ ਲਗਾਏ ਜਾਂਦੇ ਹਨ।

**(ੳ) ਨਰਸਰੀ** :- ਪਿੰਗਲਵਾੜੇ ਵੱਲੋਂ ਇਕ ਨਰਸਰੀ ਤਿਆਰ ਕੀਤੀ ਗਈ ਹੈ ਜਿਸ ਵਿੱਚ ਹਰ ਸਾਲ ਲਗਪਗ 60,000 ਪੌਦੇ ਤਿਆਰ ਕੀਤੇ ਜਾਂਦੇ ਹਨ ਅਤੇ ਵੱਖ-ਵੱਖ ਸੰਸਥਾਵਾਂ ਨੂੰ ਮੁਫ਼ਤ ਵੰਡੇ ਜਾਂਦੇ ਹਨ।

**(ਅ) ਕੁਦਰਤੀ ਖੇਤੀ** :- ਜ਼ਹਿਰ ਮੁਕਤ ਫ਼ਸਲਾਂ ਤੇ ਸਬਜ਼ੀਆਂ ਪੈਦਾ ਕਰਨ ਲਈ ਪਿੰਗਲਵਾੜੇ ਵੱਲੋਂ ਕੁਦਰਤੀ ਖੇਤੀ ਦਾ ਫਾਰਮ ਤਿਆਰ ਕੀਤਾ ਗਿਆ ਹੈ। ਇੱਥੇ ਕਣਕ, ਛੋਲੇ, ਗੰਨੇ ਤੋਂ ਇਲਾਵਾ ਹਰ ਪ੍ਰਕਾਰ ਦੀਆਂ ਮੌਸਮੀ ਸਬਜ਼ੀਆਂ ਬੀਜੀਆਂ ਜਾਂਦੀਆਂ ਹਨ ਜੋ ਕਿ ਪਿੰਗਲਵਾੜੇ ਦੇ ਨਿਵਾਸੀਆਂ ਲਈ ਵਰਤੀਆਂ ਜਾਂਦੀਆਂ ਹਨ।

**(ੲ) ਜਾਗਰੂਕਤਾ ਮੁਹਿੰਮ** :- ਇਸ ਮੁਹਿੰਮ ਅਧੀਨ ਵਾਤਾਵਰਣ ਜਾਗਰੂਕਤਾ ਲਈ ਸੈਮੀਨਾਰਾਂ ਤੇ ਵਰਕਸ਼ਾਪਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ।

**(ਸ) ਪਾਣੀ ਸ਼ੁੱਧੀਕਰਣ ਪਲਾਂਟ**:- ਇਸ ਉਪਕਰਣ ਰਾਹੀਂ ਪਾਣੀ ਸਾਫ਼ ਕਰਕੇ ਪੀਣ ਵਾਲੇ ਤੇ ਰਸੋਈ ਵਿੱਚ ਵਰਤੇ ਜਾਣ ਵਾਲੇ ਪਾਣੀ ਦੀ ਸੁਵਿਧਾ ਪੈਦਾ ਕੀਤੀ ਗਈ ਹੈ। ਇਹ ਪਲਾਂਟ ਮਾਨਾਂਵਾਲਾ ਕੰਪਲੈਕਸ ਵਿੱਚ ਹੈ।

(ਹ) ਮੀਂਹ ਦੇ ਪਾਣੀ ਨੂੰ ਧਰਤੀ ਵਿੱਚ ਭੇਜਣਾ (Water Harvesting)

(ਕ) ਸੋਲਰ ਪਾਵਰ ਊਰਜਾ

**ਪੂਰਨ ਪ੍ਰਿੰਟਿੰਗ ਪ੍ਰੈਸ** :- ਇਹ ਛਾਪਾਖ਼ਾਨਾ ਜੋ ਕਿ ਮਾਨਾਂਵਾਲਾ ਕੰਪਲੈਕਸ ਵਿਖੇ ਸਥਿਤ ਹੈ, ਦੁਆਰਾ ਸਮਾਜਿਕ ਬੁਰਾਈਆਂ ਦੇ ਬਾਰੇ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਲਈ ਸਾਹਿਤ ਛਾਪਿਆ ਜਾਂਦਾ ਹੈ। ਇੱਥੋਂ ਹਰ ਪ੍ਰਕਾਰ ਦਾ ਧਾਰਮਿਕ, ਸਮਾਜਿਕ, ਆਰਥਿਕ, ਸੱਭਿਆਚਾਰਕ ਅਤੇ ਸਿਹਤ ਸੰਬੰਧੀ ਸਾਹਿਤ ਛਾਪ ਕੇ ਜਨ-ਸਾਧਾਰਣ ਵਿੱਚ ਭਗਤ ਜੀ ਦੇ ਵੇਲੇ ਤੋਂ ਵੰਡਿਆ ਜਾ ਰਿਹਾ ਹੈ। ਹਰ ਤਰ੍ਹਾਂ ਦੀ ਸਮਾਜਿਕ ਚੇਤਨਾ ਪੈਦਾ ਕਰਨ ਵਾਲੇ ਕਿਤਾਬਚੇ, ਕਿਤਾਬਾਂ, ਜੀਵਨੀਆਂ ਅਤੇ ਇਸ਼ਤਿਹਾਰ ਇਸ ਪ੍ਰੈਸ ਰਾਹੀਂ ਲਗਾਤਾਰ ਛਾਪੇ ਜਾਂਦੇ ਹਨ। ਪਿੰਗਲਵਾੜੇ ਦੀ ਪੂਰਨ ਪ੍ਰਿੰਟਿੰਗ ਪ੍ਰੈਸ ਦਾ ਤੇ ਪਬਲੀਸਿਟੀ ਦਾ ਸਾਲਾਨਾ ਖ਼ਰਚਾ 1 ਕਰੋੜ 50 ਲੱਖ ਰੁਪਏ ਹੈ। ਦਾਨੀਆਂ ਦੇ ਸਹਿਯੋਗ ਨਾਲ ਚੱਲਦੇ ਇਸ ਪ੍ਰੈਸ ਦੀ ਸਮਾਜ ਨੂੰ ਬੜੀ ਵੱਡੀ ਦੇਣ ਹੈ।

**ਹੋਰ ਸਮਾਜ ਕਲਿਆਣ ਸੰਬੰਧੀ ਕਾਰਜ**:-

**(ੳ) ਕੁਦਰਤੀ ਆਫ਼ਤਾਂ ਤੋਂ ਪੀੜਿਤ ਲੋਕਾਂ ਦੀ ਸਹਾਇਤਾ** :- ਕੁਦਰਤੀ ਆਫ਼ਤਾਂ ਜਿਵੇਂ ਹੜ੍ਹ, ਭੂਚਾਲ, ਜਵਾਰ-ਭਾਟਾ, ਸੁਨਾਮੀ ਲਹਿਰਾਂ ਤੋਂ ਪ੍ਰਭਾਵਿਤ ਲੋਕਾਂ ਦੀ ਪਿੰਗਲਵਾੜਾ ਸੰਸਥਾ ਵੱਲੋਂ ਸਮੇਂ-ਸਮੇਂ 'ਤੇ ਹਰ ਸੰਭਵ ਸਹਾਇਤਾ ਕੀਤੀ ਜਾਂਦੀ ਹੈ। ਸੰਨ 2008 ਵਿੱਚ ਜੁਲਾਈ-ਅਗਸਤ ਵਿੱਚ ਪੰਜਾਬ ਵਿੱਚ ਜਲੰਧਰ ਅਤੇ ਕਪੂਰਥਲਾ ਜ਼ਿਲ੍ਹਿਆਂ ਦੇ ਹੜ੍ਹ-ਪੀੜਿਤ 800 ਪਰਿਵਾਰਾਂ ਨੂੰ ਰਾਸ਼ਨ, ਘਰੇਲੂ ਸਾਮਾਨ ਅਤੇ ਕੰਬਲ ਵੰਡੇ। ਅਗਸਤ 2010 ਵਿੱਚ ਬੱਦਲ ਫੱਟਣ ਨਾਲ ਲੇਹ-ਲਦਾਖ ਵਿੱਚ ਆਏ ਹੜ੍ਹ ਦੇ ਪੀੜਿਤਾਂ ਲਈ ਡਾ. ਇੰਦਰਜੀਤ ਕੌਰ ਜੀ ਦੀ ਅਗਵਾਈ ਵਿੱਚ ਦੋ ਟਰੱਕ ਰਾਹਤ ਸਮੱਗਰੀ-ਰਾਸ਼ਨ, ਕੰਬਲ ਅਤੇ ਊਨੀ ਕੱਪੜੇ ਦੂਰ-ਦੁਰਾਡੇ ਲੇਹ ਦੇ ਇਲਾਕਿਆਂ ਵਿੱਚ ਵੰਡੇ ਗਏ ।

**(ਅ) ਲਾਵਾਰਸ ਲਾਸ਼ਾਂ ਦਾ ਸਸਕਾਰ**:- ਪਿੰਗਲਵਾੜਾ ਵੱਲੋਂ ਲਾਵਾਰਸ ਲਾਸ਼ਾਂ ਦਾ ਅੰਤਿਮ ਸਸਕਾਰ ਪੂਰੇ ਸਤਿਕਾਰ ਨਾਲ ਕੀਤਾ ਜਾਂਦਾ ਹੈ।

**(ੲ) ਬਿਰਧਾਂ ਦੀ ਦੇਖਭਾਲ**:- ਪਿੰਗਲਵਾੜਾ ਦੀ ਸੰਗਰੂਰ ਸ਼ਾਖਾ ਵਿੱਚ ਇਕ ਬਿਰਧ ਘਰ 2002 ਤੋਂ ਚਲ ਰਿਹਾ ਹੈ ਤੇ ਇਕ ਬਿਰਧ ਘਰ ਮਾਨਾਂਵਾਲਾ ਬ੍ਰਾਂਚ ਅੰਮ੍ਰਿਤਸਰ ਵਿਖੇ ਬਣਾਇਆ ਗਿਆ ਹੈ, ਜਿਸ ਵਿੱਚ 92 ਬਿਰਧ ਰੱਖਣ ਦਾ ਤੇ ਸੇਵਾ-ਸੰਭਾਲ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ।



**(ਸ) ਅਜਾਇਬ ਘਰ ਅਤੇ ਦਸਤਾਵੇਜ਼ੀ ਫ਼ਿਲਮਾਂ**:-ਕਠਨ ਮਾਰਗ ਦੇ ਪਾਂਧੀ ਭਗਤ ਪੂਰਨ ਸਿੰਘ ਜੀ ਦੀ ਜੀਵਨੀ 'ਤੇ ਅਧਾਰਤ ਤਸਵੀਰਾਂ ਦਾ ਇਕ ਸੰਗ੍ਰਹਿ ਅਜਾਇਬ ਘਰ ਦੇ ਰੂਪ ਵਿੱਚ ਪਿੰਗਲਵਾੜਾ ਸੰਸਥਾ ਦੀ ਮੁੱਖ-ਬ੍ਰਾਂਚ ਅੰਮ੍ਰਿਤਸਰ ਵਿਖੇ ਸਥਾਪਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਭਗਤ ਜੀ ਦੇ ਜੀਵਨ ਸੰਬੰਧੀ ਵੱਖ-ਵੱਖ ਬੁੱਧੀਜੀਵੀਆਂ ਦੁਆਰਾ ਦਸਤਾਵੇਜ਼ੀ ਫ਼ਿਲਮਾਂ ਤਿਆਰ ਕਰਵਾਈਆਂ ਗਈਆਂ ਹਨ; ਜਿਵੇਂ:

(i) ਇਕ ਮਿਸਾਲ (Pingalwara Presentation)

(ii) Pingalwara-Home for Homeless

(iii) Pingalwara-A selfless Home (Documentry by Gurmeet Sodhi a famous American Media personality)

(iv) ਪਿੰਗਲਵਾੜਾ ਦਸਤਾਵੇਜੀ ਫ਼ਿਲਮ 'ਸ਼ੁੱਭ ਕਰਮਨ' ।

(v) Pingalwara Educational Endeavours

(vi) ਕੁਦਰਤੀ ਖੇਤੀ (Natural Farming)

(vii) ਪਾਣੀ ਦੀ ਸਮੱਸਿਆ

(viii) ਦਰਖ਼ਤ

(ix) **ਏਹੁ ਜਨਮ ਤੁਮ੍ਹਾਰੇ ਲੇਖੇ (ਫ਼ਿਲਮ)**:-ਭਗਤ ਪੂਰਨ ਸਿੰਘ ਜੀ ਦੇ ਸੰਘਰਸ਼ਮਈ ਜੀਵਨ 'ਤੇ ਅਧਾਰਤ ਇਕ ਪੰਜਾਬੀ ਫੀਚਰ ਫ਼ਿਲਮ "ਏਹੁ ਜਨਮ ਤੁਮ੍ਹਾਰੇ ਲੇਖੇ" ਪਿੰਗਲਵਾੜਾ ਸੰਸਥਾ ਦੁਆਰਾ ਬਣਾਈ ਗਈ, ਜੋ 30 ਜਨਵਰੀ 2015 ਨੂੰ ਦੇਸ਼ ਵਿਦੇਸ਼ ਵਿੱਚ ਪ੍ਰਦਰਸ਼ਿਤ ਹੋਈ। ਇਸ ਫ਼ਿਲਮ ਦੇ ਨਿਰਮਾਣ ਦਾ ਉਦੇਸ਼ ਭਗਤ ਜੀ ਦੁਆਰਾ ਦੁਖੀ ਤੇ ਬੇਸਹਾਰਾ ਮਾਨਵਤਾ ਲਈ ਕੀਤੇ ਗਏ ਕੰਮਾਂ ਤੋਂ ਜਾਣੂ ਕਰਵਾਉਣਾ ਸੀ, ਤਾਂ ਕਿ ਭਗਤ ਜੀ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾਸਰੋਤ ਬਣ ਸਕੇ।

**(x) ਪਿੰਗਲਵਾੜਾ ਦੇ ਬੱਚਿਆਂ ਦੁਆਰਾ ਗੁਰਬਾਣੀ ਕੀਰਤਨ**:-ਇਨ੍ਹਾਂ ਬੱਚਿਆਂ ਦੁਆਰਾ ਕੀਰਤਨ ਦੀ DVD-Video ਡਾ. ਓਮ ਗੌਰੀ ਦੱਤ ਸ਼ਰਮਾ, ਡਿਪਟੀ ਡਾਇਰੈਕਟਰ ਜਲੰਧਰ ਦੂਰਦਰਸ਼ਨ ਦੁਆਰਾ ਮਿਤੀ 09-07-2016 ਨੂੰ ਰਿਲੀਜ਼ ਕੀਤੀ ਗਈ ।

**(xi) ਭਗਤ ਪੂਰਨ ਸਿੰਘ ਸਮਾਰਕ**:- ਭਗਤ ਜੀ ਦੇ ਜਨਮ ਸਥਾਨ ਪਿੰਡ ਰਾਜੇਵਾਲ ਰੋਹਣੋਂ, ਜ਼ਿਲ੍ਹਾ ਲੁਧਿਆਣਾ ਵਿੱਚ "ਭਗਤ ਪੂਰਨ ਸਿੰਘ ਸਮਾਰਕ"

ਬਣਾਇਆ ਗਿਆ ਹੈ ਜਿਹੜਾ ਭਗਤ ਜੀ ਦੀ ਪਹਿਲੀ ਜਨਮ ਸ਼ਤਾਬਦੀ 4 ਜੂਨ 2004 ਨੂੰ ਸਮਰਪਿਤ ਹੈ।

**(xii) ਗਊਸ਼ਾਲਾ** :- ਮਾਨਾਂਵਾਲਾ ਕੰਪਲੈਕਸ, ਅੰਮ੍ਰਿਤਸਰ ਵਿਖੇ ਇਕ ਗਊਸ਼ਾਲਾ ਬਣਾਈ ਗਈ ਹੈ ਜੋ ਲਗਪਗ 165 ਦੁਧਾਰੂ ਪਸ਼ੂਆਂ ਦੀ ਦੇਖ ਰੇਖ ਕਰ ਰਹੀ ਹੈ। ਗਊਆਂ ਦਾ ਤਾਜ਼ਾ ਦੁੱਧ ਪਿੰਗਲਵਾੜੇ ਦੇ ਮਰੀਜ਼ਾਂ ਨੂੰ ਦਿੱਤਾ ਜਾਂਦਾ ਹੈ।

## ਜ਼ਰੂਰੀ ਸੂਚਨਾ

1. ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ, ਰਜਿਸਟਰਾਰ ਆਫ਼ ਕੰਪਨੀਜ਼ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦੇ ਪੱਤਰ ਨੰ: 130 ਆਫ਼ 1956-57 ਅਤੇ ਸੋਧ ਨੰ. A 28/4540 ਮਿਤੀ 07-07-1998 ਦੁਆਰਾ ਰਜਿਸਟਰਡ ਹੈ।

2. ਪਿੰਗਲਵਾੜੇ ਨੂੰ ਦਿੱਤੀ ਜਾਣ ਵਾਲੀ ਸਹਾਇਤਾ ਇਨਕਮ ਟੈਕਸ ਦੀ ਧਾਰਾ 80 ਜੀ ਅਨੁਸਾਰ ਇਨਕਮ ਟੈਕਸ II ਅੰਮ੍ਰਿਤਸਰ, ਪੱਤਰ ਨੰ. CIT-II/ASR/ITO (Tech.) 2011-12/4730 ਮਿਤੀ 11/12 ਜਨਵਰੀ, 2012 ਅਧੀਨ ਟੈਕਸ ਵਿੱਚ ਛੋਟ ਪ੍ਰਾਪਤ ਹੈ।

3. ਪਿੰਗਲਵਾੜਾ ਸੰਸਥਾ ਦਾ PAN ਨੰਬਰ AAATA 2237R ਹੈ। ਪਿੰਗਲਵਾੜਾ ਦਾ FCRA (Foreign contribution Regulation Act) ਰਜਿਸਟਰਾਰ ਨੰ. 115210002 ਹੈ।

4. ਪਿੰਗਲਵਾੜਾ ਸੰਸਥਾ ਦਾ ਰੋਜ਼ਾਨਾ ਖ਼ਰਚ ਸਾਢੇ ਛੇ ਲੱਖ ਰੁਪਏ ਤੋਂ ਉੱਪਰ ਹੈ, ਜੋ ਦਾਨੀ ਸੱਜਣਾਂ ਦੇ ਸਹਿਯੋਗ ਨਾਲ ਭਗਤ ਜੀ ਦੁਆਰਾ ਦਿੱਤੀ ਗਈ ਪ੍ਰੇਰਨਾ ਅਨੁਸਾਰ ਹੁੰਦਾ ਹੈ।

**ਵਾਹਿਗੁਰੂ ਜੀ ਦਾ ਖਾਲਸਾ ॥ ਵਾਹਿਗੁਰੂ ਜੀ ਦੀ ਫ਼ਤਹਿ ॥**

**ਡਾ: ਇੰਦਰਜੀਤ ਕੌਰ,**

ਪ੍ਰਧਾਨ

ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੋਸਾਇਟੀ (ਰਜਿ:), ਅੰਮ੍ਰਿਤਸਰ ।



**Details of Banks for sending Donation through Online/ Cheque/Draft may be sent in favour of: All India Pingalwara Charitable Society (Regd.), Amritsar' (PAN No.: AAATA 2237R)**
(The donations made to Pingalwara are exempt from Income Tax under Section 80G of I.T. Act. 1961)

| S.No. | Name of Account | Name of the Bank | Account No. | Swift/IFS Code |
|---|---|---|---|---|
| | | **(FOR FOREIGN CONTRIBUTORS)** | | |
| | All India Pingalwara Charitable Society (Regd.), Amritsar. | Oriental Bank of Commerce, Sharifpura, Amritsar. | 01562010002890 | ORBCINBBASR |
| | | **(FOR INLAND CONTRIBUTORS)** | | |
| 1. | All India Pingalwara Charitable Society (Regd.), Amritsar. | Oriental Bank of Commerce, Sharifpura, Amritsar. | 01562010003720 | ORBC 0100156 |
| 2. | All India Pingalwara Charitable Society (Regd.), Amritsar. | State Bank of India,Town Hall, Amritsar. | 10978255668 | SBIN0000609 |
| 3. | All India Pingalwara Charitable Society (Regd.), Amritsar. | Bank of India, City Centre, Amritsar. | 63051010026147 | BKID0006305 |
| 4. | All India Pingalwara Charitable Society (Regd.), Amritsar. | Axis Bank Ltd., City Centre Amritsar. | 68501010009799 | UTIB0000685 |
| 5. | All India Pingalwara Charitable Society (Regd.), Amritsar. | Punjab National Bank, Hall Bazar, Amritsar. | 0018002100097336 | PUNB0001800 |
| 6. | All India Pingalwara Charitable Society (Regd.), Amritsar. | ICICI Bank Ltd., Lawrence Road, Amritsar. | 006601012522 | ICIC0000066 |
| 7. | All India Pingalwara Charitable Society (Regd.), Amritsar. | HDFC Bank Ltd., Mall Road, Amritsar. | 01151000246510 | HDFC0000115 |
| 8. | All India Pingalwara Charitable Society (Regd.), Amritsar. | HDFC Bank Ltd., Ghanta Ghar, Golden Temple, Amritsar. | 13131000082013 | HDFC0001313 |

| | | | | |
|---|---|---|---|---|
| 9. | All India Pingalwara Charitable Society (Regd.), Amritsar. | Punjab & Sind Bank, Hall Bazar, Amritsar. | 00011000096048 | PSIB000A001 |
| 10. | All India Pingalwara Charitable Society (Regd.), Amritsar. | Bank of Baroda, Town Hall, Amritsar. | 01010100015572 | BARBOAMRITS |
| 11. | All India Pingalwara Charitable Society (Regd.), Amritsar. | Oriental Bank of Commerce, Sec-47 C, Chandigarh. | 12332011000560 | ORBC0101233 |
| 12. | All India Pingalwara Charitable Society (Regd.), Amritsar. | Punjab & Sind Bank, Sangrur. | 00671000012150 | PSIB0000067 |
| 13. | All India Pingalwara Charitable Society (Regd.), Amritsar. | State Bank of India, Patiala Gate, Sangrur. | 33530846863 | SBIN0001759 |
| 14. | All India Pingalwara Charitable Society (Regd.), Amritsar. | Punjab & Sind Bank, Gole Market, New Delhi. | 07621000007388 | PSIB0000762 |

| | | |
|---|---|---|
| **Pingalwara Charitable Society UK<br>(UK Charity No. 1178004)<br>756 Bath Road, Cranford, Hounslow, Middlesex<br>TW5 9TY UK<br>Ph. (+44) 203 439 4440 Email: info@pingalwara.org.uk<br>S. GURBAKHSH SINGH<br>63 PEACOCK STREET, GRAVESEND, KENT,<br>DA12 1EG<br>U.K. (PH. 01474-568574)** | **(IN CANADA)<br>BIBI ABNASH KAUR KANG<br>(Pingalwara Soceity of Ontario (Regd.)<br>124 Blackmere Cir,<br>Brampton, ONT., L6W 4CI,<br>Canada<br>Ph: 905-450-9664, 416-674-3341<br>Email-abnash6@yahoo.com** | **(IN USA)<br>JASWANT SAWHNEY CHARITABLE TRUST<br>In Association with<br>All India Pingawara Charitable Society (Regd.)<br>7713 Toburk CT,<br>HANOVER, MD 21076-1643 U.S.A.<br>BIBI JATINDER KAUR DUSAJ<br>Ph. 410-551-8010<br>E-mail-kaurg 2004@yahoo.com** |



## ਦਾਨੀ ਸੱਜਣਾਂ ਲਈ ਭਗਤ ਜੀ ਦੀਆਂ ਅਸੀਸਾਂ

"ਵਾਹਿਗੁਰੂ ਆਪ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਗੁਰਸਿੱਖੀ ਦੇ ਨਿੱਤਨੇਮ ਦਾ ਪਾਠ ਕਰਨ, ਗੁਰਦੁਆਰੇ ਜਾ ਕੇ 'ਆਸਾ ਦੀ ਵਾਰ' ਦਾ ਕੀਰਤਨ ਸੁਣਨ ਦਾ ਬਲ ਬਖ਼ਸ਼ੇ। ਗੁਰੂ ਦੀ ਗੋਲਕ ਦਾ ਦਸਵੇਂ ਹਿੱਸੇ ਦਾ ਦਸਵੰਧ ਕੱਢਣ ਦੀ ਆਦਤ ਪਾਵੇ । ਸਾਂਸ-ਸਾਂਸ ਵਾਹਿਗੁਰੂ ਦਾ ਨਾਮ ਸਿਮਰਨ ਦੀ ਆਦਤ ਪਾਵੇ । "

—ਭਗਤ ਪੂਰਨ ਸਿੰਘ ਸੰਸਥਾਪਕ ਪਿੰਗਲਵਾੜਾ, ਅੰਮ੍ਰਿਤਸਰ